40 ਸਾਲ ਤੋਂ ਵਧ ਦੇ ਅਸਰ ਰਸੂਖ਼ ਵਾਲਾ ਇਕ ਉਘਾ ਅਤੇ ਮਸ਼ਹੂਰ ਪੱਤਰਕਾਰ ਅਤੇ ਲੇਖਕ ਜਿਸ ਨੇ ਸਮਾਚਾਰ ਏਜੰਸੀਆਂ, ਸਰਕਾਰੀ ਸੰਸਥਾਵਾਂ ਅਤੇ ਦੀ ਸਟ੍ਰੇਟਸ ਟਾਈਮਜ਼, ਸਿੰਗਾਪੁਰ, ਦੀ ਚਾਈਨਾ ਮੇਲ, ਹਾਂਗਕਾਂਗ, ਦੀ ਸ਼ੰਘਾਈ ਈਵਨਿੰਗ ਪੋਸਟ ਐਂਡ ਮਰਕਰੀ ਆਫ਼ ਸ਼ੰਘਾਈ, ਦੀ ਡੇਲੀ ਮੇਲ, ਬੈਂਕਾਕ, ਦੀ ਫ਼ਰੀ ਪ੍ਰੈਸ ਜਨਰਲ ਬੰਬਈ ਦੀ ਮਲਾਇਅਨ ਟਾਈਮਜ਼ ਕੁਆਲਾਲੰਪੁਰ ਆਦਿਕ ਰੋਜ਼ਾਨਾ ਅਖ਼ਬਾਰਾਂ ਵਿਚ ਕੰਮ ਕੀਤਾ।

ਇਸ ਵੇਲੇ ਸ੍ਰੀ ਸਿਵਰਾਮ, ਤ੍ਰੀਵੇਂਦਰਮ ਵਿਖੇ ਇੰਸਟੀਚਿਊਟ ਆਫ਼ ਜਰਨਲਿਜ਼ਮ, ਦੇ ਡਾਇਰੈਕਟਰ ਹਨ।

ਉਸ ਦੇ ਪ੍ਰਕਾਸ਼ਨ : ਦੀ ਨਿਊ ਸਿਆਮ ਇਨ ਦੀ ਮੇਕਿੰਗ, ਵੀਅਤਨਾਮ ਵਾਰ, ਵ੍ਹਾਈ ? ਅਤੇ ਦੀ ਰੋਡ ਟੂ ਦਿਹਲੀ।

ਅੱਜ ਦੀ ਦੁਨੀਆਂ

# ਮਲੇਸ਼ੀਆ

ਲੇਖਕ

ਐਮ. ਸਿਵਰਾਮ

ਅਨੁਵਾਦਕ

ਗੁਰਚਰਨ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ
ਨਵੀਂ ਦਿੱਲੀ

# ਤਤਕਰਾ

# ਤਸਵੀਰਾਂ ਦੀ ਸੂਚੀ

## ਕਾਲੀਆਂ ਤੇ ਚਿੱਟੀਆਂ

# ਤਸਵੀਰਾਂ ਦੀ ਸੂਚੀ

## ਰੰਗਦਾਰ

# ਮੁਖ ਬੰਦ

ਮਲੇਸ਼ੀਆ ਬਹੁਤਾਤਾਂ ਦਾ ਦੇਸ਼ ਹੈ । ਏਸ਼ੀਆ ਵਿਚ ਬਹੁਤ ਘਟ ਦੇਸ਼ ਹਨ ਜਿਥੋਂ ਦੀ ਭੂਮੀ ਇੰਨੀ ਉਪਜਾਊ, ਲੋਕੀ ਇੰਨੇ ਮਿਲਣਸਾਰ, ਜੀਵਨ ਇੰਨਾ ਗੁੰਝਲਦਾਰ ਅਤੇ ਇੰਨਾ ਅਵਸਰ-ਭਰਪੂਰ ਹੋਵੇ । 31 ਅਗਸਤ, 1957 ਦੇ ਦਿਨ ਤੋਂ, ਜਦੋਂ ਮਲਾਇਆ ਸੰਘ ਦੀ ਸਵੈਧੀਨਤਾ ਦਾ ਐਲਾਨ ਕੀਤਾ ਗਿਆ, ਮਲੇਸ਼ੀਆ ਦੇ ਇਤਿਹਾਸ ਦੀ ਵਿਸ਼ੇਸ਼ ਗੱਲ ਸ਼ਾਂਤ-ਪ੍ਰਾਪਤੀ ਰਹੀ ਹੈ ।

ਮਲਾਇਆ ਅਤੇ ਮਲੇਸ਼ੀਆ ਦਾ ਵਿਕਾਸ ਬਹੁਤ ਸਾਰੇ ਦੂਜੇ ਏਸ਼ੀਆਈ ਦੇਸ਼ਾਂ ਦੇ ਵਿਕਾਸ ਨਾਲੋਂ ਬਿਲਕੁਲ ਵਿਪਰੀਤ ਰਿਹਾ ਹੈ — ਕੋਈ ਫ਼ੌਜੀ ਰਾਜ ਪਲਟੇ ਦੇ ਯਤਨ ਨਹੀਂ, ਵਿਦੇਸ਼ੀ ਸਰਮਾਏ ਦਾ ਕੋਈ ਰਾਸ਼ਟਰੀਕਰਨ ਨਹੀਂ, ਭਾਸ਼ਾ ਸਬੰਧੀ ਜਾਂ ਹੋਰ ਮਾਮਲਿਆਂ ਉਤੇ ਕੋਈ ਖ਼ੂਨ-ਖ਼ਰਾਬੇ ਨਹੀਂ ਅਤੇ ਜੀਵਨ-ਪੱਧਰ ਹੌਲੀ ਹੌਲੀ ਉਚਾ ਉਠਦਾ ਰਿਹਾ । ਮਲੇਸ਼ੀਆ, ਇੰਡੋਨੇਸ਼ੀਆਈ "ਲੜਾਈ" ਦੇ ਦੌਰਾਨ 1963 ਵਿਚ ਸਥਾਪਿਤ ਹੋਇਆ ਸੀ ।

ਦਖਣ-ਪੂਰਬੀ ਏਸ਼ੀਆ ਦੇ ਚੌਰਾਹੇ ਵਿਚ, ਬਹੁ-ਨਸਲੀ ਸਮਾਜ ਕਾਇਮ ਕਰਨ ਬਾਰੇ ਮਲੇਸ਼ੀਆ ਦਾ ਸ਼ਾਨਦਾਰ ਅਨੁਭਵ, ਦੇਸ਼ ਵਿਚ ਹੋਈਆਂ ਤੀਜੀਆਂ ਆਮ ਚੋਣਾਂ ਤੋਂ ਤੁਰਤ ਮਗਰੋਂ, ਮਈ, 1969 ਵਿਚ, ਨਸ਼ਟ-ਭਰੱਸ਼ਟ ਹੋ ਗਿਆ । ਚੋਣਾਂ ਤੋਂ ਮਗਰੋਂ ਮਲੇਸ਼ੀਆ ਦੇ ਵਡੇ ਇਲਾਕੇ ਵਿਚ ਕਤਲੇ-ਆਮ ਸ਼ੁਰੂ ਹੋਇਆ । ਪਾਰਲੀਮੈਂਟਰੀ ਪ੍ਰਣਾਲੀ ਭੰਗ ਹੋ ਗਈ, ਹੰਗਾਮੀ ਹਾਲਾਤ ਦਾ ਐਲਾਨ ਕੀਤਾ ਗਿਆ ਅਤੇ ਰਾਜਧਾਨੀ ਵਿਚ ਪਾਰਲੀਮੈਂਟ ਗ੍ਰਿਹਿ ਵਿਖੇ ਇਕ ਨੈਸ਼ਨਲ ਅਪ੍ਰੇਸ਼ਨਜ਼ ਕੌਂਸਲ ਕਾਇਮ ਕੀਤੀ ਗਈ ।

ਸੱਤਾਧਾਰੀ ਅਲਾਇੰਸ ਪਾਰਟੀ ਨੇ, ਜਿਸ ਵਿਚ ਯੂਨਾਈਟਿਡ ਮਲੈ ਨੈਸ਼ਨਲ ਆਰਗੇਨਾਈਜ਼ੇਸ਼ਨ, ਮਲੇਸ਼ੀਅਨ ਚਾਈਨੀਜ਼ ਐਸੋਸੀਏਸ਼ਨ ਅਤੇ ਮਲੇਸ਼ੀਅਨ ਇੰਡੀਅਨ ਕਾਂਗਰਸ ਸ਼ਾਮਿਲ ਸਨ, ਆਪਣੇ ਚੋਣ-ਉਦੇਸ਼ ਪੱਤ੍ਰ ਵਿਚ ਕਿਹਾ ਸੀ : "ਜੇ ਨਸਲੀ ਸੰਤੁਲਨ ਭੰਗ ਹੋ ਗਿਆ ਤਾਂ ਹੋ ਸਕਦਾ ਹੈ ਕਿ ਫਲਸਰੂਪੀ ਕਤਲੇ-ਆਮ ਸਹਿਤ ਜਿਸ ਅੱਤ ਘਿਰਣਿਤ ਗੱਲ ਬਾਰੇ ਸੋਚਣਾ ਵੀ ਮੁਸ਼ਕਿਲ ਹੋਵੇਗਾ, ਰਾਸ਼ਟਰੀ ਫੁੱਟ ਦੀ ਅਮੋੜ ਪਰਕਿਰਿਆ ਸ਼ੁਰੂ ਹੋ ਜਾਵੇ ।"

ਉਹ ਗੰਭੀਰ ਭਵਿੱਖਬਾਣੀ, 13 ਮਈ, 1969 ਦੇ ਦਿਨ ਸੱਚੀ ਹੋ ਗਈ । ਫ਼ਸਾਦ ਫੈਲਣ ਸਮੇਂ, ਕੁਝ ਦਿਨ ਇੰਜ ਜਾਪਿਆ ਕਿ ਮਲੇਸ਼ੀਆ ਲੰਗੜਾ ਹੋ ਜਾਵੇਗਾ । ਪਰ ਸਰਕਾਰ ਨੇ ਸਖ਼ਤ ਕਾਰਵਾਈ ਕੀਤੀ ਅਤੇ ਮਲੈ, ਚੀਨੀ, ਭਾਰਤੀ ਅਤੇ ਹੋਰ ਨਸਲਾਂ

ਦੇ ਲੋਕਾਂ ਵਿਚ ਵਿਸ਼ਵਾਸ ਬਹਾਲ ਕਰ ਦਿਤਾ। ਹੌਲੀ ਹੌਲੀ, ਮਲੇਸ਼ੀਆ ਵਿਚ ਸਾਧਾਰਣ ਹਾਲਾਤ ਫੇਰ ਬਣ ਗਏ। ਇਸ ਸਾਲ ਪਾਰਲੀਮੈਂਟ ਫੇਰ ਬੁਲਾ ਲਈ ਗਈ, ਨਸਲੀ-ਇਕਸੁਰਤਾ ਬਹਾਲ ਹੋ ਗਈ, ਅਤੇ ਜੀਵਨ ਦੀ ਸਾਧਾਰਣ ਗਤੀ ਦੇਸ਼ ਵਿਚ ਵਾਪਸ ਆ ਗਈ।

ਇਸ ਗੱਲ ਬਾਰੇ ਕੋਈ ਸ਼ਕ ਨਹੀਂ ਕਿ ਮਲੇ ਅਤੇ ਗ਼ੈਰ-ਮਲੇ ਲੋਕਾਂ ਵਿਚਕਾਰ ਝਗੜੇ ਵਿਚ ਮਲੇ-ਨੀਤੀਵਾਨਤਾ ਵਿਜਈ ਰਹੀ ਹੈ। ਇਹਨਾਂ ਗ਼ੈਰ-ਮਲੇ-ਲੋਕਾਂ ਵਿਚ 10 ਲੱਖ ਭਾਰਤੀ ਅਤੇ ਭਾਰਤੀ ਨਸਲ ਦੇ ਲੋਕ ਹਨ। ਜਿਹੜੇ ਕਿ ਬਦਲੇ ਹੋਏ ਹਾਲਾਤ ਨਾਲ ਸਮਝੌਤਾ ਕਰ ਰਹੇ ਹਨ। ਉਹ ਮਲੇਸ਼ੀਆ ਵਿਚ ਆਮ ਤੌਰ ਤੇ ਖ਼ੁਸ਼ ਹਨ ਅਤੇ ਜਿਨ੍ਹਾਂ ਨੂੰ ਕੁਝ ਸ਼ੱਕ ਪੈਂਦੇ ਹਨ, ਉਹ ਹੌਲੀ ਹੌਲੀ ਵਾਪਸ ਭਾਰਤ ਨੂੰ ਆ ਰਹੇ ਹਨ।

ਇਸ ਪੁਸਤਕ ਵਿਚ, ਮੈਂ ਮਰਡੇਕਾ ਮਗਰੋਂ ਦੇ 14 ਸਾਲਾਂ ਦੇ ਇਤਿਹਾਸ ਦੀ ਕਹਾਣੀ ਦੱਸਣ ਦਾ ਯਤਨ ਕੀਤਾ ਹੈ। ਮੈਂ ਪਿਛਲੇ 40 ਵਰ੍ਹਿਆਂ ਦੇ ਪੱਤਰਕਾਰੀ ਜੀਵਨ ਵਿਚ ਇਸ ਦੇਸ਼ ਅਤੇ ਸਾਰੇ ਦੱਖਣ-ਪੂਰਬੀ ਏਸ਼ੀਆਈ ਇਲਾਕੇ ਵਿਚ ਰਹਿ ਕੇ, ਇਸ ਨੂੰ ਚੰਗੀ ਤਰ੍ਹਾਂ ਸਮਝ ਸਕਿਆ ਹਾਂ।

ਮੈਂ ਦੂਜੇ ਵਿਸ਼ਵ-ਯੁੱਧ ਦੇ ਦਿਨਾਂ ਵਿਚ, ਸੁਭਾਸ਼ ਚੰਦਰ ਬੋਸ ਦੇ ਇਕ ਸਾਥੀ ਦੇ ਤੌਰ ਤੇ ਸਿੰਗਾਪੁਰ ਅਤੇ ਮਲਾਇਆ ਵਿਚ ਕੰਮ ਕੀਤਾ ਹੈ। ਮੈਂ, 1957 ਵਿਚ, ਮਰਡੇਕਾ ਦੇ ਅਵਸਰ ਤੇ, ਡਾਇਰੈਕਟਰ ਆਫ਼ ਨਿਊਜ਼ ਸਰਵਿਸਜ਼, ਅਕਾਸ਼ਵਾਣੀ ਦੇ ਰੂਪ ਵਿਚ, ਕੁਆਲਾ ਲੰਪੁਰ ਵਿਖੇ ਸਾਂ। 1962 ਤੋਂ 1965 ਵਿਚਕਾਰ, ਜਦੋਂ ਮੈਂ ਕੁਆਲਾ ਲੰਪੁਰ ਵਿਚ, "ਦਾ ਮਲਾਇਅਨ ਟਾਈਮਜ਼" ਦਾ ਸੰਪਾਦਕ ਸਾਂ, ਉਸ ਵੇਲੇ ਮੈਂ, ਰਾਸ਼ਟਰੀ ਨੇਤਾਵਾਂ ਦਾ ਬਹੁਤ ਨੇੜੇ ਦਾ ਸਾਥੀ ਸਾਂ ਅਤੇ ਮੈਂ ਮਲੇਸ਼ੀਆ ਦੇ ਜਨਮ ਅਤੇ ਉਸ ਤੋਂ ਅਗੋਂ ਦੀਆਂ ਘਟਨਾਵਾਂ ਦੀਆਂ ਖ਼ਬਰਾਂ ਦਿੰਦਾ ਰਿਹਾ ਹਾਂ।

1929-30 ਤੋਂ ਪਹਿਲਾਂ ਦੇ ਵਰ੍ਹਿਆਂ ਵਿਚ, ਮੈਂ ਮਲਾਇਆ ਅਤੇ ਸਿੰਗਾਪੁਰ ਦੇ ਕਈ ਅਖ਼ਬਾਰਾਂ ਵਿਚ ਕੰਮ ਕਰਦਾ ਰਿਹਾ ਹਾਂ। ਅਤੇ ਮੇਰਾ ਆਖ਼ਰੀ ਕੰਮ, 1966-67 ਵਿਚ ਕੁਆਲਾ ਲੰਪੁਰ ਵਿਚ ਦੱਖਣ ਪੂਰਬੀ ਏਸ਼ੀਆ ਪ੍ਰੈਸ ਇਨਸਟੀਚਿਊਟ ਵਿਖੇ ਜ਼ੂਰਿਕ ਵਿਚ ਅੰਤਰਰਾਸ਼ਟਰੀ ਪ੍ਰੈਸ ਇਨਸਟੀਚਿਊਟ ਦੇ ਸਲਾਹਕਾਰ ਦਾ ਸੀ।

ਇਹ ਸਾਰਾ ਸਬੰਧ ਮੈਨੂੰ, ਮਲੇਸ਼ੀਆ ਦਾ ਲਗ ਭਗ ਨਾਗ੍ਰਿਕ ਹੀ ਬਣਾ ਦਿੰਦਾ ਹੈ। ਅਸਲ ਵਿਚ ਮੈਂ ਮਲੇਸ਼ੀਆ ਵਿਚ ਉਸੇ ਅਧਾਰ ਤੇ ਹੀ ਕੰਮ ਕੀਤਾ। ਮੈਂ ਲਗ ਭਗ ਹਰ ਇਕ ਮਲੇਸ਼ੀਆਈ ਨੇਤਾ ਨੂੰ ਆਪਣੇ ਮਿੱਤਰਾਂ ਵਿਚ ਗਿਣ ਸਕਣ ਲਈ ਖ਼ੁਸ਼ ਹਾਂ — ਅਤੇ ਇਹ ਗਲ ਸਾਰੀਆਂ ਜ਼ਾਤੀਆਂ ਦੇ ਲੋਕਾਂ ਉਤੇ ਲਾਗੂ ਹੁੰਦੀ ਹੈ।

ਅਸਲ ਵਿਚ, ਮੈਂ ਇਸ ਛੋਟੀ ਜਿਹੀ ਪੁਸਤਕ ਵਿਚ, ਮਲੇਸ਼ੀਆ ਵਿਚ ਜੀਵਨ ਦੇ

ਕਈ ਪੱਖਾਂ ਨਾਲ ਇਨਸਾਫ਼ ਨਹੀਂ ਕਰ ਸਕਿਆ । ਇਸ ਪੁਸਤਕ ਵਿਚ ਵਰਤਿਆ ਗਿਆ ਵਧੇਰੇ ਮਸਾਲਾ ਮੇਰੇ ਆਪਣੇ ਅਨੁਭਵ ਅਤੇ ਆਪਣੀ ਦਰਸ਼ਨ ਸ਼ਕਤੀ ਤੇ ਆਧਾਰਤ ਹੈ । ਮਲੇਸ਼ੀਆ ਦੀ ਇਸ ਸਾਦਾ ਜਿਹੀ ਕਹਾਣੀ ਵਿਚ ਬਹੁਤ-ਜ਼ਿਆਦਾ ਬਹੁ-ਰੂਪਤਾ ਅਤੇ ਵਿਅਕਤੀ ਲਿਆਉਣ ਦਾ ਯਤਨ ਕੀਤਾ ਗਿਆ ਹੈ। ਮੇਰਾ ਮਲੇਸ਼ੀਆ ਬਾਰੇ ਸਭ ਤੋਂ ਵਧ ਪੱਕਾ ਵਿਚਾਰ ਇਹ ਹੈ, ਕਿ ਦੁਨੀਆਂ ਵਿਚ ਇਹੀ ਇਕ ਦੇਸ਼ ਹੈ ਜਿਹੜਾ ਕਿ ਭਾਰਤ ਦੇ ਮਿੱਤਰਾਂ, ਦੁਸ਼ਮਣਾਂ ਅਤੇ ਲੋਕਾਂ ਵਲੋਂ ਸਾਰੇ ਸੰਸਾਰ ਵਿਚ ਭਾਰਤ ਅਤੇ ਉਸ ਦੇ ਲੋਕਾਂ ਬਾਰੇ ਗ਼ਲਤਫ਼ਹਿਮੀਆਂ ਪੈਦਾ ਕਰਨ ਜਾਂ ਉਸ ਦੇ ਨਾ ਸਮਝੇ ਜਾਣ ਲਈ ਯਤਨਾਂ ਦੇ ਬਾਵਜੂਦ, ਭਾਰਤ ਅਤੇ ਭਾਰਤੀਆਂ ਨੂੰ ਸਭ ਤੋਂ ਚੰਗੀ ਤਰ੍ਹਾਂ ਸਮਝਦਾ ਹੈ ।

— **ਐਮ. ਸ਼ਿਵਰਾਮ**

# 1. ਮਰਡੇਕਾ

ਅਗਸਤ 31, 1957.

ਉਸ ਦਿਨ ਹਿੰਦ ਮਹਾਂਸਾਗਰ ਅਤੇ ਸ਼ਾਂਤ ਮਹਾਂਸਾਗਰ ਵਿਚਕਾਰ, ਸ਼ਾਨਦਾਰ, ਹਰੀ ਭਰੀ ਵਾਦੀ ਵਾਲੇ ਏਸ਼ੀਆਈ ਦੇਸ਼—ਮਲਾਇਆ ਸੰਘ ਨੇ ਜਨਮ ਲਿਆ। ਦੱਖਣ ਪੂਰਬੀ ਏਸ਼ੀਆ ਦੇ ਚੌਰੱਸਤੇ ਤੇ ਸਥਿਤ ਇਸ ਦੇਸ਼ ਵਿਚ 70 ਲਖ ਸ਼ਹਿਰੀ ਅਮਨ ਚੈਨ ਨਾਲ ਰਹਿੰਦੇ ਸਨ।

ਮਰਡੇਕਾ ! ਆਜ਼ਾਦੀ !

ਇਸ ਸ਼ਬਦ ਵਿਚ ਜਾਦੂ ਸੀ। ਉਸ ਦਿਨ ਮਲਾਇਆ ਵਿਚ "ਮਰਡੇਕਾ" ਦਾ ਸ਼ੋਰ ਸੀ। ਥਾਈਲੈਂਡ ਦੀ ਦੱਖਣੀ ਸਰਹੱਦ ਤੋਂ ਲੈ ਕੇ ਮਹਾਂਦੀਪ ਦੇ ਦੱਖਣ ਪੂਰਬੀ ਸਿਰੇ—ਸਿੰਗਾਪੁਰ ਦੀ ਵਿਗਸ ਰਹੀ ਬੰਦਰਗਾਹ ਤਕ ਨਵੇਂ ਆਜ਼ਾਦ, ਪ੍ਰਭੁਤਾਧਾਰੀ ਰਾਸ਼ਟਰ ਦੀ ਗੂੰਜ ਬਾਰ ਬਾਰ ਸੁਣਾਈ ਦੇ ਰਹੀ ਸੀ।

ਉਸ ਦਿਨ ਸੰਘਣੀ ਰਾਜਧਾਨੀ ਕੁਆਲਾ ਲੰਪੁਰ ਅਤੇ ਸਾਰੇ ਦੇਸ਼ ਵਿਚ—ਦਰਿਆ ਦੇ ਕੰਢਿਆਂ ਦੇ ਨਾਲ ਨਾਲ ਮਲੇ-ਭਾਸ਼ਾਈ ਹਰੇ ਭਰੇ ਪਿੰਡਾਂ ਪਹਾੜੀਆਂ ਹੇਠ ਕਿਸਾਨਾਂ ਦੇ ਘਰਾਂ, ਸਮੁੰਦਰ ਕਿਨਾਰੇ ਤੇ ਮਛੇਰਿਆਂ ਦੀਆਂ ਝੁੱਗੀਆਂ, ਰਬੜ ਦੇ ਵਿਸ਼ਾਲ ਹਰੇ ਬਾਗਾਂ ਤੇ ਖਾਣਾਂ ਦੀਆਂ ਰੁਝੀਆਂ ਹੋਇਆਂ ਖੁਦਾਈਆਂ ਵਿਚ, ਖੁਸ਼ੀਆਂ ਅਤੇ ਰੰਗ-ਰਲੀਆਂ ਦੀ ਭਰਮਾਰ ਅਤੇ ਰੰਗਾਂ ਅਤੇ ਝਾਕੀਆਂ ਦੀ ਗਹਿਮਾ ਗਹਿਮ ਸੀ।

ਚੌਦਾਂ ਸਾਲ ਪਹਿਲਾਂ, ਉਸ ਦਿਨ ਕੁਆਲਾ ਲੰਪਰ ਸਾਰੇ ਪਾਸੀਂ ਦੀਪਮਾਲਾ, ਆਕਾਸ਼ ਵਿਚ ਫਹਿਰਾਉਂਦੇ ਝੰਡਿਆਂ ਸੜਕਾਂ ਬਾਜ਼ਾਰਾਂ ਵਿਚ ਘੁੰਮ ਰਹੇ ਟੋਲਿਆਂ, ਹੋਟਲਾਂ, ਕਲੱਬਾਂ ਅਤੇ ਸਭਾਵਾਂ ਵਿਚ ਹੋ ਰਹੀਆਂ ਸ਼ਾਨਦਾਰ ਪਾਰਟੀਆਂ ਅਤੇ ਸਮਾਰੋਹਾਂ ਸਦਕਾ ਸੁਪਨਿਆਂ ਦਾ ਸ਼ਹਿਰ ਜਾਪਦਾ ਸੀ। ਇਹੀ ਖੁਸ਼ੀਆਂ ਦੀ ਭਾਵਨਾ ਛੋਟੇ ਅਮੀਰ ਕਸਬਿਆਂ ਅਤੇ ਛੋਟੇ ਛੋਟੇ ਖੁਸ਼ਹਾਲ ਪਿੰਡਾਂ ਵਿਚ, ਦੇਸ਼ ਦੇ ਹਰ ਕੋਨੇ ਵਿਚ ਛਾਈ ਹੋਈ ਸੀ।

ਚਮਕੀਲੀਆਂ ਲਾਲ ਅਤੇ ਚਿੱਟੀਆਂ ਪੱਟੀਆਂ ਦੇ ਇਕ ਕੋਨੇ ਵਿਚ ਇਕ ਚੰਦਰਮਾਂ ਅਤੇ 11 ਸਤਾਰਿਆਂ ਵਾਲਾ ਇਕ ਨੀਲੇ ਚੌਰਸ ਹਿੱਸੇ ਵਾਲਾ ਮਲਾਇਆ ਦੇ ਸੰਘ ਦਾ ਝੰਡਾ ਸਭ ਪਾਸੀਂ ਹਰ ਥਾਂ ਤੇ ਦਿਖਾਈ ਦੇ ਰਿਹਾ ਸੀ ਅਤੇ ਉਸ ਧਰਤੀ, ਜਿਹੜੀ ਕਿਸੇ ਸਮੇਂ ਗਾਰੇ ਵਾਲਾ ਮੁਹਾਣਾ ਸੀ ਦੀਆਂ ਉਠੀਆਂ ਇਮਾਰਤਾਂ ਉਤੇ ਵਧੇਰੇ ਝੰਡੇ ਦਿਸਦੇ ਸਨ।

ਅਸਲ ਵਿਚ ਕੁਆਲਾ ਲੰਪਰ, ਗੰਦੇ ਦਰਿਆ ਦੇ ਮੁਹਾਣੇ ਦੀ ਰੇਤ ਉਤੇ ਬਣਿਆ ਹੋਇਆ ਛੋਟਾ ਜਿਹਾ ਸ਼ਹਿਰ ਸੀ। ਇਹ ਦਰਿਆ ਖਾੜੀ ਬੰਗਾਲ ਵਿਚ ਡਿਗਦਾ ਸੀ।

ਕਿਸੇ ਸਮੇਂ ਬਰਤਾਨਵੀ ਹਾਕਮਾਂ ਦੀ ਬਸਤੀ ਇਹ ਗਿਰਜਾ ਹੁਣ ਤੇਜੀ ਨਾਲ ਵਿਗਸ ਰਿਹਾ ਸ਼ਹਿਰ, ਸੰਸਾਰ ਦੇ ਨਵੀਨ ਬਹੁਨਸਲੀ ਸਮਾਜ ਦਾ ਕੇਂਦਰ ਬਣ ਗਿਆ।

ਪਰ ਚੌਦਾਂ ਸਾਲ ਪਹਿਲਾਂ, ਉਹ ਦਿਨ ਮਲਾਇਆ ਦਾ ਆਜ਼ਾਦੀ ਦਿਵਸ ਸੀ। ਅਤੇ ਅਗਸਤ, 1957 ਦਾ ਕੁਆਲਾ ਲੰਪਰ, ਖੁਸ਼ੀਆਂ ਅਤੇ ਰੰਗ-ਰਲੀਆਂ ਦਾ ਸ਼ਹਿਰ ਸੀ।

ਕੁਆਲਾ ਲੰਪਰ ਦੇ ਮਰਡੇਕਾ ਸਟੇਡੀਅਮ ਵਿਚ ਪੱਤਰਕਾਰਾਂ ਦੇ ਕਮਰੇ ਵਿਚ ਬੈਠਿਆਂ, ਮੈਂ ਉਸ ਇਤਿਹਾਸਕ ਦਿਨ ਦੇ ਅਵਸਰ 'ਤੇ ਸ਼ਾਨਦਾਰ ਸਰਕਾਰੀ ਜਸ਼ਨ ਵੇਖੇ। ਸਟੇਡੀਅਮ ਅੱਧ-ਭਿੱਜਿਆ ਸੀ, ਪਰ ਜਸ਼ਨ ਦੇ ਆਰੰਭ ਤੋਂ ਪਹਿਲਾਂ ਕਿਣਮਿਣ ਹੋਣ ਨੂੰ ਇਕ ਚੰਗਾ ਸ਼ਗਨ ਸਮਝਿਆ ਗਿਆ, ਜਿਸ ਨੇ ਲੋਕ-ਭਾਵਨਾ ਨੂੰ ਹੋਰ ਵੀ ਪਰਫੁੱਲਤ ਕੀਤਾ। ਹਰ ਪਾਸੇ ਸਦਭਾਵਨਾ ਸੀ। ਰਸ਼ਟਰੀ ਚੇਤਨਤਾ ਅਤੇ ਰਾਸ਼ਟਰੀ ਵਿਸ਼ਵਾਸ ਦੀ ਚਮਕ ਦਿਖਾਈ ਦੇ ਰਹੀ ਸੀ।

ਮਰਡੇਕਾ ਸਟੇਡੀਅਮ ਪੂਰੀ ਤਰ੍ਹਾਂ ਭਰਿਆ ਹੋਇਆ ਸੀ। ਲੋਕਾਂ ਦੀਆਂ ਅੱਖਾਂ ਚੁੰਧਿਆ ਦੇਣ ਵਾਲੀ ਭੀੜ ਵਿਚ ਜਸ਼ਨੀ ਪੁਸ਼ਾਕਾਂ ਵਿਚ ਮਲਾਇਆ ਵਾਸੀ ਸਨ ਜਿਨ੍ਹਾਂ ਨੇ ਰੰਗ ਬਰੰਗੀਆਂ ਇਲਾਕਾਈ ਪੁਸ਼ਾਕਾਂ ਪਾਈਆਂ ਹੋਈਆਂ ਸਨ। ਇਸ ਤੋਂ ਬਿਨਾਂ ਆਪਣੀਆਂ ਰਵਾਇਤੀ ਪੁਸ਼ਾਕਾਂ ਵਿਚ ਚੀਨੀ, ਸਾੜ੍ਹੀਆਂ ਵਿਚ ਸਜੀਆਂ ਭਾਰਤੀ ਨਾਰੀਆਂ, ਲਗ ਭਗ ਹਰ ਦੇਸ਼ ਦੇ ਪ੍ਰਤੀਨਿਧੀ, ਜਿਨ੍ਹਾਂ ਵਿਚੋਂ ਕਈ ਆਪੋ ਆਪਣੇ ਦੇਸ਼ ਦੀਆਂ ਵਿਸ਼ੇਸ਼ ਪੁਸ਼ਾਕਾਂ ਵਿਚ ਸਨ, ਵੀ ਸ਼ਾਮਲ ਸਨ। ਅਤੇ ਫੇਰ, ਵਿਦਿਆਰਥੀ ਸਕਾਊਟ, ਵਿਦਿਆਰਥਣ ਗਾਈਡਾਂ, ਰਾਸ਼ਟਰੀ ਕੈਡਿਟ ਕੋਰ, ਸਭ ਤੋਂ ਚੰਗੇ ਅਤੇ ਫੁਰਤੀਲੇ ਪਹਿਰਾਵਿਆਂ ਵਿਚ ਲੰਬੀਆਂ ਕਤਾਰਾਂ ਵਿਚ ਖੜੇ ਸਨ।

ਇਸ ਸਮਾਰੋਹ ਦਾ ਅਕਰਸ਼ਣ ਕੇਂਦਰ ਸਟੇਜ-ਸਾਰਾ ਲਾਲ ਅਤੇ ਸੁਨਹਿਰੀ ਪੰਡਾਲ ਸੀ। ਪੰਡਾਲ ਦੇ ਕੇਂਦਰ ਵਿਚ ਇਕ ਲੰਬਾ ਸਜਿਆ ਹੋਇਆ ਮੇਜ਼ ਪਿਆ ਸੀ। ਜਿਹੜਾ ਕਿ ਬਰਤਾਨਵੀ ਰਾਜ ਦੇ ਪ੍ਰਤੀਨਿਧਾਂ ਅਤੇ ਮਲਾਇਆ ਦੇ ਹਾਕਮਾਂ ਲਈ ਸੀ। ਇਸ ਨੂੰ ਪੂਰੀਆਂ ਵਰਦੀਆਂ ਵਿਚ ਅਧਿਕਾਰੀਆਂ ਅਤੇ ਫੌਜੀ ਮੁਖੀਆਂ ਨੇ ਘੇਰਿਆਂ ਹੋਇਆ ਸੀ।

ਆਪਣੇ ਦੇਸ਼ ਦੀ ਆਜ਼ਾਦੀ ਦੇ ਸੁਆਗਤ ਲਈ ਮਲਾਇਆ ਦੇ ਸੁਲਤਾਨਾਂ ਨੇ ਸ਼ਾਹੀ ਸਜ ਧਜ ਨਾਲ ਇਕ ਇਕ ਕਰ ਕੇ ਆਉਣਾ ਸ਼ੁਰੂ ਕਰ ਦਿਤਾ। ਮਲਾਇਆ ਦੇ ਸੰਘ ਵਿਚ ਪਿਛਲੇ ਸੁਲਤਾਨਾਂ ਦੇ ਗਿਆਰਾਂ ਰਾਜ ਅਤੇ ਦੋ ਬਰਤਾਨਵੀ ਆਬਾਦੀਆਂ ਸਨ। ਇਸ ਸੰਘ ਦਾ ਪ੍ਰਮੁਖ ਹਾਕਮ ਸਭ ਤੋਂ ਮਗਰੋਂ ਦਾਖਲ ਹੋਇਆ। ਉਹ ਹੋਰ ਦੇਸ਼ਾਂ ਦੇ ਮੁਖੀਆਂ ਵਾਂਗ ਨਿਸ਼ਚਿਤ ਸਮੇਂ ਲਈ ਚੁਣਿਆ ਗਿਆ ਦੁਨੀਆਂ ਦਾ ਸਭ ਤੋਂ ਪਹਿਲਾ ਬਾਦਸ਼ਾਹ ਸੀ। ਮਲਾਇਆ ਵਿਚ ਉਸ ਦੀ ਅਵਧੀ 5 ਸਾਲ ਦੀ ਸੀ।

ਉਸ ਤੋਂ ਮਗਰੋਂ, ਇਸ ਇਤਿਹਾਸਕ ਅਵਸਰ ਉਤੇ ਡੀਊਕ ਆਫ਼ ਗਲੋਸੈਸਟਰ ਪਹੁੰਚਿਆ, ਜਿਸ ਨੂੰ ਬਰਤਾਨਵੀ ਮਲਕਾ ਨੇ ਭੇਜਿਆ ਸੀ। ਇਸ ਅਵਸਰ ਦੀਆਂ ਰਸਮਾਂ ਪੂਰੀਆਂ ਹੋਣ ਮਗਰੋਂ ਡੀਊਕ ਨੇ ਮਲਾਇਆ ਦੇ ਲੋਕਾਂ ਨੂੰ ਮਹਾਰਾਣੀ ਦਾ ਸੰਦੇਸ਼ ਦਿਤਾ ਅਤੇ ਇਸ ਫ਼ੈਡਰੇਸ਼ਨ (ਸੰਘ) ਦੇ ਪ੍ਰਧਾਨ ਮੰਤਰੀ ਟੁੰਕੂ ਅਬਦੁਲ ਰਹਿਮਾਨ ਨੂੰ ਸੱਤਾ-ਬਦਲੀ ਦਾ ਸੰਵਿਧਾਨ ਪੇਸ਼ ਕੀਤਾ। ਟੁੰਕੂ ਅਬਦੁਲ ਰਹਿਮਾਨ ਨੇ ਹੀ ਮਲਾਇਆ ਦੇ ਲੋਕਾਂ ਅਤੇ ਹਾਕਮਾਂ ਵਲੋਂ ਇਸ ਇਤਿਹਾਸਕ ਬਦਲੀ ਲਈ ਸਾਰੀ ਗੱਲ ਬਾਤ ਕੀਤੀ ਸੀ।

ਮੈਂ ਟੁੰਕੂ ਅਬਦੁਲ ਰਹਿਮਾਨ ਨੂੰ ਬੜੀ ਦੇਰ ਤੋਂ ਜਾਣਦਾ ਸੀ। ਮੈਂ ਉਸ ਨੂੰ ਉਦੋਂ ਮਿਲਿਆ ਜਦੋਂ ਉਹ ਮਰਡੇਕਾ ਦੇ ਐਲਾਨ ਦੇ ਤੁਰਤ ਮਗਰੋਂ ਪ੍ਰਸਾਰਿਤ ਕੀਤੇ ਜਾਣ ਲਈ ਮਲਾਇਆ ਰੇਡੀਓ ਤੇ ਲੋਕਾਂ ਦੇ ਨਾਂ ਇਕ ਸੰਦੇਸ਼ ਰੀਕਾਰਡ ਕਰਵਾ ਕੇ ਆ ਰਹੇ ਸਨ। ਉਹ ਬਹੁਤ ਖ਼ੁਸ਼ ਸੀ ਅਤੇ ਉਹ ਅਕਾਸ਼ਵਾਣੀ ਲਈ ਇਕ ਅਨਿਸ਼ਚਿਤ ਇੰਟਰਵੀਊ ਦੇਣ ਲਈ, ਫਟਾਫਟ ਮੇਰੇ ਨਾਲ ਵਾਪਸ ਸਟੂਡੀਓ ਨੂੰ ਮੁੜ ਪਏ।

ਪਰ ਉਸ ਸਵੇਰ, ਮਰਡੇਕਾ ਸਟੇਡੀਅਮ ਵਿਖੇ ਉਹ ਗੰਭੀਰ ਅਤੇ ਸੰਪੂਰਨ ਟੁੰਕੂ ਜਾਪਦਾ ਸੀ, ਜਿਸ ਨੇ ਉਹ ਐਲਾਨ ਪੜ੍ਹਿਆ। ਉਸ ਦੀ ਆਵਾਜ਼ ਰੁੰਧੀ ਹੋਈ ਸੀ ਅਤੇ ਉਹਦੀਆਂ ਅਖਾਂ ਵਿਚ ਖ਼ੁਸ਼ੀ ਦੇ ਹੰਝੂ ਸਨ ਅਤੇ ਉਸ ਦੀਆਂ ਅੱਖਾਂ ਇਸ ਅਵਸਰ ਦੀ ਮਹਾਨਤਾ ਨਾਲ ਚੁੰਧਿਆ ਗਈਆਂ। ਟੁੰਕੂ ਆਪਣੇ ਸਾਮ੍ਹਣੇ ਪਤਵੰਤੇ ਸਰੋਤਿਆਂ ਨੂੰ ਚੁੱਪ ਚਾਪ ਵੇਖ ਰਿਹਾ ਸੀ ਅਤੇ ਫਿਰ ਉਹ ਵਿਸ਼ਾਲ ਭੀੜ ਨੂੰ "ਮਰਡੇਕਾਂ" ਦੇ ਨਾਅਰਿਆਂ ਦੀ ਗੁੰਜਾਰ ਵਿਚ ਸਟੇਡੀਅਮ ਵਿਚ ਅਤੇ ਉਸ ਦੇ ਦੁਆਲੇ ਲੈ ਗਿਆ।

ਅਗਲੇ ਹੀ ਪਲ, ਮਲਾਇਆ ਦੇ ਸੰਘ ਦਾ ਚਮਕਦੇ ਤਾਰਿਆਂ ਤੇ ਚੰਦਰਮਾਂ ਵਾਲਾ ਝੰਡਾ ਸਵੇਰ ਦੀ ਧੁਪ ਵਿਚ ਹੌਲੀ ਹੌਲੀ ਬੜੀ ਸ਼ਾਨ ਨਾਲ ਝੂਲਣ ਲਗਾ। ਇਸ ਨਜ਼ਾਰੇ ਉਤੇ ਸੰਪੂਰਨਤਾ ਦੀ ਭਾਵਨਾ ਛਾ ਗਈ। ਇਕ ਸਤਿਕਾਰ ਯੋਗ ਮੁਸਲਿਮ ਬਜ਼ੁਰਗ, ਲਮਕਦੇ ਚੋਗੇ ਵਿਚ ਅਗੇ ਵਧਿਆ। ਉਸ ਦੇ ਹੱਥ ਪ੍ਰਾਰਥਨਾ ਦੀ ਸਰੋਦੀ ਆਵਾਜ਼ ਵਿਚ ਬਹਿਸ਼ਤਾਂ ਵਲ ਉਠ ਗਏ। ਅਤੇ ਇਸ ਤੋਂ ਮਗਰੋਂ, ਏਸ਼ੀਆ ਦੇ ਇਕ ਦੇਸ ਮਲਾਇਆ ਸੰਘ ਦੇ ਸੁਆਗਤ ਲਈ ਬਿਗਲਾਂ ਦੀ ਧੁਨ ਵੱਜੀ ਅਤੇ 101 ਤੋਪਾਂ ਦੀ ਸਲਾਮੀ ਦਿਤੀ ਗਈ।

ਇਹ, ਏਸ਼ੀਆ ਦੇ ਪੂਰਨ-ਜੀਵਨ ਵਿਚ ਇਕ ਮਹੱਤਵਪੂਰਨ ਮੀਲ ਪੱਥਰ ਮਰਡੇਕਾ ਮਲਾਇਆ, ਅਗਸਤ 1957 ਸੀ।

ਜੇ 1943 ਦੇ ਹੁਨਾਲੇ (ਹਾੜ੍ਹ) ਨੇ ਦੂਜੇ ਸੰਸਾਰ ਯੁੱਧ ਨੂੰ ਮੋੜ ਦਿਤਾ ਸੀ ਤਾਂ ਇਸ ਨੇ ਉਸ ਵੇਲੇ ਬਸਤੀਵਾਦੀ ਰਾਜ ਅਧੀਨ ਦੁੱਖੀ ਏਸ਼ੀਆਈ ਦੇਸ਼ਾਂ ਲਈ ਆਜ਼ਾਦੀ ਦੀ ਕਿਰਣ ਵੀ ਲਿਆਂਦੀ।

ਉਸ ਸਾਲ ਯੂਰਪ ਵਿਚ ਰੂਸ–ਜਰਮਨ ਜੰਗ ਹੋ ਰਹੀ ਸੀ। ਬਰਤਾਨੀਆਂ ਦੀ ਜੰਗ ਮੱਧਮ ਪੈਣੀ ਸ਼ੁਰੂ ਹੋ ਰਹੀ ਸੀ। ਅਮਰੀਕਾ ਦਾ ਬੇੜਾ, ਜਿਸ ਨੂੰ ਜਾਪਾਨੀਆਂ ਨੇ ਦਰਜਨਾਂ ਵਾਰ ਤਬਾਹ ਕੀਤਾ ਸੀ, ਹਾਲੇ ਵੀ ਸ਼ਾਂਤ ਮਹਾਂਸਾਗਰ ਵਿਚ ਸਰਗਰਮ ਜਾਪਦਾ ਸੀ। ਮਲਾਇਆ, ਸਿੰਗਾਪੁਰ ਅਤੇ ਸਾਰਾ ਦੱਖਣ–ਪੂਰਬੀ ਏਸ਼ੀਆ ਜਾਪਾਨੀ ਕਬਜ਼ੇ ਹੇਠ ਦੁੱਖੀ ਸੀ। ਜਾਪਾਨ ਦੇ ਸਾਰੇ "ਮਹਾਨ ਪੂਰਬੀ ਏਸ਼ੀਆ" ਦੇ ਖੇਤਰ ਵਿਚ ਲਗਭਗ ਹਰ ਥਾਂ ਬੇਚੈਨੀ, ਗੁੱਸਾ, ਅਤੇ ਜਾਪਾਨ–ਵਿਰੋਧੀ ਗੁਰੇਲਾ ਲੜਾਈ ਫੈਲੇ ਹੋਏ ਸਨ।

ਜਾਪਾਨ ਨੇ, ਸੰਕਟ ਦੇ ਉਸ ਸਮੇਂ ਵਿਚ, "ਡਾਈ ਟੋਆ ਘੋਸ਼ਣਾ" (ਮਹਾਨ ਪੂਰਬੀ ਏਸ਼ੀਆ) ਨਾਮ ਦੇ ਇਕ ਨਵੇਂ ਫ਼ੈਸਲੇ ਦਾ ਐਲਾਨ ਕੀਤਾ। ਇਕ ਘੋਸ਼ਣਾ ਨੇ ਬਰਮਾ, ਇੰਡੋਨੇਸ਼ੀਆ ਅਤੇ ਫਿਲਪਾਈਨਜ਼ ਲਈ ਆਜ਼ਾਦੀ ਅਤੇ ਮਲਾਇਆ ਅਤੇ ਹੋਰ ਬਰਤਾਨਵੀ ਬਸਤੀਵਾਦੀ ਇਲਾਕਿਆਂ ਲਈ "ਵਿਸ਼ੇਸ਼ ਵਿਹਾਰ" ਦਾ ਪ੍ਰਣ ਕੀਤਾ, ਪਰ ਬਹੁਤ ਗ਼ਰੀਬੀ ਅਤੇ ਬੇਰਹਿਮ ਦਹਿਸ਼ਤ ਦੇ ਉਨ੍ਹਾਂ ਦਿਨਾਂ ਵਿਚ, ਦੱਖਣ–ਪੂਰਬੀ ਏਸ਼ੀਆ ਦੇ ਕੁਝ ਲੋਕਾਂ ਨੇ ਹੀ ਡਾਈ ਟੋਆ ਐਲਾਨ ਨੂੰ ਪਸੰਦ ਕੀਤਾ। ਬਹੁਤ ਘਟ ਲੋਕਾਂ ਨੇ, ਇਸ ਗੱਲ ਦੀ ਪਰਵਾਹ ਕੀਤੇ ਬਿਨਾਂ ਕਿ ਆਜ਼ਾਦੀ ਕਿਸ ਨੇ ਅਤੇ ਕਿਵੇਂ ਲਈ, ਇਸ ਨੂੰ ਏਸ਼ੀਆ ਵਿਚ ਹੋਣ ਵਾਲੀਆਂ ਜ਼ੋਰਦਾਰ ਤਬਦੀਲੀਆਂ ਦਾ ਆਰੰਭ ਸਮਝਿਆ।

ਡਾਈ ਟੋਆ ਐਲਾਨ ਦੇ ਕੋਈ ਦੋ ਵਰ੍ਹੇ ਮਗਰੋਂ ਜਾਪਾਨ ਵਲੋਂ ਹਥਿਆਰ ਸੁਟੇ ਜਾਣ ਤੇ ਜੰਗ ਖ਼ਤਮ ਹੋ ਗਈ। ਪਰ ਉਦੋਂ ਤੋਂ ਹੀ ਏਸ਼ੀਆ ਦਾ ਚਿਹਰਾ ਮੁਹਰਾ ਬਦਲਣ ਲਗਾ ਅਤੇ ਭਾਵੇਂ ਜੰਗ ਤੋਂ ਮਗਰੋਂ ਦੀ ਏਸ਼ੀਆਈ ਪੁਨਰ–ਜਾਗ੍ਰਿਤੀ ਨੇ ਆਪਣੀਆਂ ਹੀ ਸਮੱਸਿਆਵਾਂ ਪੈਦਾ ਕੀਤੀਆਂ ਤਾਂਕਿ ਇਸ ਨੇ ਇਸ ਸਦੀ ਦੇ ਅੰਤਿਮ ਚੌਥੇ ਹਿੱਸੇ ਵਿਚ ਸੰਸਾਰ ਦੇ ਮਾਮਲਿਆਂ ਨੂੰ ਬਹੁਤ ਪ੍ਰਭਾਵਤ ਕੀਤਾ।

ਤਬਦੀਲੀ ਦੀਆਂ ਹਵਾਵਾਂ, ਜਿਹੜੀਆਂ ਸਾਰੇ ਏਸ਼ੀਆ ਵਿਚ ਫੈਲ ਚੁਕੀਆਂ ਸਨ, ਛੇਤੀ ਹੀ ਅਫ਼ਰੀਕਾ ਵਿਚ ਫੈਲ ਗਈਆ। ਤੇ ਇਹ ਕਿਰਿਆ, ਝਗੜਿਆਂ ਅਤੇ ਸੰਕਟਾਂ, ਯਤਨਾਂ ਅਤੇ ਮੁਸ਼ਕਲਾਂ, ਹਾਰਾਂ ਅਤੇ ਜਿੱਤਾਂ ਅਤੇ ਇਕ ਨਵੀਂ ਵਿਚਾਰਧਾਰਾ ਦੀ ਥਪਕੀ ਅਧੀਨ ਨਵੇਂ ਸਾਮਰਾਜ ਦੇ ਖ਼ਤਰੇ ਵਿਚਕਾਰ ਹਾਲੇ ਵੀ ਜਾਰੀ ਹੈ। ਇਹ ਵਿਚਾਰਧਾਰਾ ਬਹੁਤੇ ਏਸ਼ੀਆਈਆਂ ਅਤੇ ਅਫ਼ਰੀਕਨਾਂ ਦੇ ਵਿਰੁਧ ਹੈ।

ਮਲਾਇਆ ਅਤੇ ਮਲੇਵਾਸੀਆਂ ਨੂੰ ਫ਼ਰਾਂਸੀਸੀ ਹਿੰਦ ਚੀਨੀ ਜਾਂ ਨੈਦਰਲੈਂਡੀ ਪੂਰਬੀ ਇੰਡੀਜ਼ ਵਾਂਗ ਬਸਤੀਵਾਦੀ ਰਾਜ ਵਿਰੁਧ ਚਿਰ–ਸਥਾਈ ਜਦੋ ਜਹਿਦ ਨਾਲ ਅਜ਼ਾਦੀ ਨਹੀਂ ਮਿਲੀ, ਜਿਸ ਵਿਚ ਮਲਾਇਆ ਦੇ ਰਾਸ਼ਟਰਵਾਦ ਅਤੇ ਬਰਤਾਨਵੀ ਰਾਜਨੀਤੀ ਨੇ ਲਗਭਗ ਇਕਸਾਰ ਹੀ ਹਿੱਸਾ ਪਾਇਆ।

ਅਗਸਤ 1945 ਵਿਚ ਜੰਗ-ਗ੍ਰਸਤ ਸਿੰਗਾਪੁਰ ਅਤੇ ਮਲਾਇਆ ਨੇ ਅੰਗਰੇਜ਼ਾਂ ਦੀ ਵਾਪਸੀ ਦਾ ਸੁਆਗਤ ਕੀਤਾ। ਜਾਪਾਨ ਦੀ ਚਾਰ ਵਰ੍ਹਿਆਂ ਤੋਂ ਘਟ ਦੀ ਰਾਜ-ਅਵਧੀ ਵਿਚ ਹੀ ਉਹ ਇਹ ਗੱਲ ਮੰਨ ਗਏ ਸਨ, ਕਿ ਆਪਣੀਆਂ ਸਾਰੀਆਂ ਕਮਜ਼ੋਰੀਆਂ ਸਹਿਤ ਬਰਤਾਨਵੀ ਬਸਤੀਵਾਦ ਜਾਪਾਨੀ ਫ਼ੌਜੀ ਰਾਜ ਨਾਲੋਂ ਚੰਗਾ ਸੀ। ਨਤੀਜਾ ਇਹ ਨਿਕਲਿਆ ਕਿ ਜਿਥੋਂ ਇੰਡੋਨੇਸ਼ੀਆ ਨੇ ਨੈਦਰਲੈਂਡੀ ਬਸਤੀਵਾਦੀ ਰਾਜ ਦੀ ਵਾਪਸੀ ਵਿਰੁਧ ਤਲਖ ਹਥਿਆਰਬੰਦ ਜਦੋਜਹਿਦ ਆਰੰਭ ਕਰ ਦਿਤੀ ਅਤੇ ਹਿੰਦ-ਚੀਨੀ ਲੋਕਾਂ ਨੇ ਆਪਣੇ ਦੇਸ਼ ਉਤੇ ਫ਼ਰਾਂਸ ਦਾ ਫੇਰ ਕਬਜ਼ਾ ਹੋਣ ਦਾ ਮੁਕਾਬਲ ਕੀਤਾ ਤਾਂ ਮਲਾਇਆ ਅਤੇ ਸਿੰਗਾਪੁਰ ਫਿਰ ਬਰਤਾਨਵੀ ਝੰਡੇ ਅਧੀਨ ਹੋ ਕੇ ਖ਼ੁਸ਼ ਜਾਪਦੇ ਸਨ; ਭਾਵੇਂ ਬਰਤਾਨੀਆਂ ਨੂੰ ਭਾਰਤ ਅਤੇ ਬਰਮਾ ਵਰਗੇ ਸ਼ਾਨਦਾਰ ਦੇਸ਼ਾਂ ਨੂੰ ਝੁਕ ਕੇ ਛਡਣਾ ਪਿਆ।

ਜਿਸ ਨੇ ਮਲਾਇਆ ਅਤੇ ਸਿੰਗਾਪੁਰ ਨੂੰ ਲੜਾਈ ਤੋਂ ਪਹਿਲਾਂ ਅਤੇ ਜਾਪਾਨੀ ਹਕੂਮਤ ਸਮੇਂ ਵੇਖਿਆ ਹੋਵੇ, ਉਹ ਆਸਾਨੀ ਨਾਲ ਸਮਝ ਲਏਗਾ, ਕਿ ਮਲਾਇਆ ਅਤੇ ਸਿੰਗਾਪੁਰ ਦੇ ਵਾਸੀਆਂ ਨੇ ਜਾਪਾਨ ਦੀ ਹਾਰ ਮਗਰੋਂ ਦੂਜੇ ਦੇਸ਼ਾਂ ਦੇ ਲੋਕਾਂ ਨਾਲੋਂ ਵਖਰੇ ਢੰਗ ਨਾਲ ਕਿਉਂ ਵਰਤਾਓ ਕੀਤਾ। ਸਚਮੁੱਚ ਹੀ' ਉਹ ਭਾਰਤ ਅਤੇ ਬਰਮਾ, ਅਤੇ ਇੰਡੋਨੇਸ਼ੀਆ ਅਤੇ ਵੀਅਤਨਾਮ ਦੇ ਲੋਕਾਂ ਨਾਲੋਂ ਵੀ ਰਾਜਨੀਤਕ ਤੌਰ ਤੇ ਬਹੁਤ ਘਟ ਚੇਤੰਨ ਸਨ। ਪਰ ਉਹ ਬਰਤਾਨਵੀ ਰਾਜ ਅਧੀਨ, ਆਰਥਕ ਤੌਰ ਤੇ ਜਾਪਾਨੀ ਰਾਜ ਨਾਲੋਂ ਕਿਤੇ ਚੰਗੇ ਸਨ। ਜਦੋਂ ਤੱਕ ਉਨ੍ਹਾਂ ਨੇ ਆਪਣੀ ਰਾਜਨੀਤਕ ਅਵਸਥਾ ਨਾਲ ਸਮਝੋਤਾ ਕਾਇਮ ਰਖਿਆ, ਭਾਵੇਂ ਵਿਰੋਧ ਅਧੀਨ ਹੀ, ਉਦੋਂ ਤੱਕ ਉਨ੍ਹਾਂ ਦੀ ਵਿਅਕਤੀਗਤ ਆਜ਼ਾਦੀ ਅਤੇ ਕਾਰੋਬਾਰ ਅਤੇ ਸਮਾਜ ਵਿਚ ਉਨ੍ਹਾਂ ਦਾ ਯੋਗ ਸਥਾਨ, ਸੁਰੱਖਿਅਤ ਸਨ।

ਪਰ ਜਾਪਾਨੀ ਫ਼ੌਜੀ ਰਾਜ, ਆਪਣੇ ਦੱਖਣ-ਪੂਰਬੀ ਏਸ਼ੀਆਈ ਰਾਜ, ਨਾਲੋਂ ਮਲਾਇਆ ਵਿਚ ਵਖਰਾ ਸੀ। ਇਹ ਦੇਸ਼ ਦੇ ਇਕ ਕੋਨੇ ਤੋਂ ਦੂਜੇ ਕੋਨੇ ਤੱਕ ਪੂਰੀ ਤਰ੍ਹਾਂ ਦਹਿਸ਼ਤ ਦਾ ਰਾਜ ਸੀ ਤੇ ਸਮਾਜ ਦੀਆਂ ਸਾਰੀਆਂ ਸ਼੍ਰੇਣੀਆਂ ਇਸ ਦੀ ਮਾਰ ਹੇਠ ਸਨ। ਜਾਪਾਨੀ ਫ਼ੌਜੀ ਹਾਕਮਾਂ ਵਲੋਂ ਕਤਲ ਕੀਤੇ ਗਏ ਚੀਨੀਆਂ ਦੀ ਗਿਣਤੀ ਕੋਈ ਨਾ ਰਖ ਸਕਿਆ ਅਤੇ ਨਾ ਹੀ ਸਿੰਗਾਪੁਰ ਸਰਕਾਰ ਜਿਸ ਨੇ ਉਸ ਭੈਭੀਤ ਅਪਰਾਧਾਂ ਲਈ ਪਿਛਲੇ ਦਿਨੀਂ ਇਵਜ਼ਾਨੇ ਦਾ ਦਾਅਵਾ ਕੀਤਾ ਅਤੇ ਪ੍ਰਾਪਤ ਵੀ ਕੀਤਾ। ਥਾਈਲੈਂਡ ਅਤੇ ਬਰਮਾ ਵਿਚਕਾਰ ਜਾਪਾਨ ਦੇ "ਮੌਤ ਰੇਲਵੇ" ਉਤੇ ਇਕ ਲੱਖ ਭਾਰਤੀ ਮਜ਼ਦੂਰ ਅਤੇ ਕੋਈ ਇਸ ਤੋਂ ਅੱਧੇ ਅੰਗਰੇਜ਼ ਅਤੇ ਅਸਟ੍ਰੇਲੀਅਨ ਮਾਰੇ ਗਏ। ਬਹੁਤ ਮਲੇਵਾਸੀ ਸਿਰਫ਼ ਇਸ ਕਰ ਕੇ ਹੀ ਬਚ ਗਏ, ਜਾਪਾਨੀ ਜੰਗ ਪ੍ਰਤੀ ਉਨ੍ਹਾਂ ਦਾ ਸੰਭਾਵੀ ਹਿੱਸਾ, ਬਹੁਤ ਸੀਮਿਤ ਸੀ, ਕਿਉਂਕਿ ਵਧੇਰੇ ਕਰ ਕੇ ਪੇਂਡੂ ਸਨ ਅਤੇ

ਕਿਸੇ ਵੀ ਤਰ੍ਹਾਂ ਉਹ ਜਾਪਾਨੀਆਂ ਵਿਰੁਧ ਇਕ ਪ੍ਰਬੰਧਤ ਵਿਰੋਧੀ ਧੜਾ ਖੜਾ ਕਰਨ ਵਿਚ ਅਸਮਰਥ ਰਹੇ।

ਮਲਾਇਆ ਨੇ ਜਾਪਾਨੀ ਹਾਰ ਤੋਂ ਮਗਰੋਂ ਦੇ ਕੁਝ ਸਾਲਾਂ ਵਿਚ ਬਰਤਾਨਵੀ ਰਾਜ ਅਧੀਨ ਬੜੀ ਖ਼ੁਸ਼ਹਾਲੀ ਪ੍ਰਾਪਤ ਕੀਤੀ। ਮਲਾਇਆ ਦੇ ਰਬੜ ਅਤੇ ਟੀਨ ਵਿਦੇਸ਼ੀ ਮੰਡੀਆਂ ਵਿਚ ਜਾਣ ਲਗੇ। ਸਿੰਗਾਪੁਰ ਵੀ, ਝਗੜੇ-ਗ੍ਰਸਤ ਇੰਡੋਨੇਸ਼ੀਆ ਲਈ ਇਕ ਮਹੱਤਵਪੂਰਣ ਪੂਰਤੀ ਕੇਂਦਰ ਦੇ ਰੂਪ ਵਿਚ ਅਤੇ ਮੁਖ ਭੂਮੀ ਅਤੇ ਦੱਖਣ-ਪੂਰਬੀ ਏਸ਼ੀਆ ਦੇ ਹਲਕਿਆਂ ਨਾਲ ਵਧ ਰਹੇ ਵਪਾਰ ਦੀ ਸ਼ਕਤੀ ਨਾਲ ਓਨਾ ਹੀ ਖ਼ੁਸ਼ਹਾਲ ਬਣ ਗਿਆ। ਪਰ ਮਲਾਇਆ ਅਤੇ ਸਿੰਗਾਪੁਰ ਦੀ ਇਸ ਜੰਗ ਮਗਰੋਂ ਦੀ ਖ਼ੁਸ਼ਹਾਲੀ ਨੇ ਬਹੁਤ ਸਾਰੀਆਂ ਸ਼ਕਤੀਆਂ ਨਾਲ ਲੜਨਾ ਸੀ।

ਸਿੰਗਾਪੁਰ ਖ਼ੁਸ਼ਹਾਲੀ ਦੀ ਉਲਾਂਘ ਪਿਛੇ ਬੇਚੈਨ ਸੀ ਜਦੋਂ ਕਿ ਉੱਤਰ ਵਿਚ ਸਾਰਾ ਪ੍ਰਾਇਦੀਪ ਕਮਿਊਨਿਸਟ ਬਗ਼ਾਵਤ ਦੀ ਮਾਰ ਹੇਠ ਸੀ। ਅਤੇ ਇਸ ਕਮਿਊਨਿਸਟ ਬਗ਼ਾਵਤ ਦੀ ਅਗਵਾਈ ਓਹੀ ਆਦਮੀ ਕਰ ਰਿਹਾ ਸੀ, ਜਿਸ ਨੇ 1945 ਵਿਚ, ਜਾਪਾਨ ਵਿਰੋਧੀ ਮੁਕਾਬਲੇ ਦੀ ਲਹਿਰ ਦੇ ਮਲੇ ਬਹਾਦਰਾਂ ਦੀ ਟੁਕੜੀ ਦੀ ਲੰਡਨ ਦੀ ਮਹਾਨ ਵਿਜੈ ਪਰੇਡ ਵਿਚ ਅਗਵਾਈ ਕੀਤੀ ਸੀ।

ਇਹ ਲੜਾਈ, ਮੁੱਖ ਤੌਰ ਤੇ ਚੀਨ ਦੇ ਹਥਿਆਰਬੰਦ ਕਮਿਊਨਿਸਟ ਗਰੋਹਾਂ ਅਤੇ ਮਲਾਇਆ ਵਿਚ ਬਰਤਾਨਵੀ ਸੁਰੱਖਿਆ ਫ਼ੌਜਾਂ ਵਿਚਕਾਰ, ਇਕ ਚਿਹਨ ਚੱਕਰ ਅਤੇ ਅੱਗਾ ਰਹਿਤ ਗੰਭੀਰ ਜੰਗ ਸੀ। ਕਮਿਊਨਿਸਟ ਬਾਗ਼ੀਆਂ ਨੇ ਅਧਿਕਾਰੀਆਂ ਵਿਰੁਧ ਇਕ ਨਿਰਦਈ ਗੁਰੇਲਾ ਜੰਗ ਸ਼ੁਰੂ ਕਰ ਦਿਤੀ। ਇਹ ਹਜ਼ਾਰਾਂ ਮਲੈ-ਵਾਸੀਆਂ ਲਈ, ਖ਼ੂਨ ਅਤੇ ਤਲਵਾਰ, ਮੁਸ਼ਕਲਾਂ ਅਤੇ ਹੰਝੂਆਂ ਦੀ ਕਹਾਣੀ ਸੀ।

ਮਲਾਇਆ ਦੇ ਕਮਿਊਨਿਸਟਾਂ, ਜਿਨ੍ਹਾਂ ਨੇ ਮਿੱਤਰ-ਸ਼ਕਤੀਆਂ ਤੋਂ ਪ੍ਰਾਪਤ ਕੀਤੇ ਹਥਿਆਰਾਂ ਅਤੇ ਅਸਲੇ ਨਾਲ ਸਰਗਰਮੀ ਸਹਿਤ ਜਾਪਾਨ ਦੇ ਜੰਗੀ ਯਤਨਾਂ ਦੀ ਪਿੱਠ 'ਚ ਛੁਰਾ ਘੋਪਿਆ 1948 ਦੇ ਆਰੰਭ ਵਿਚ ਬਰਤਾਨੀਆ ਦੀ ਸਰਕਾਰ ਵਿਰੁਧ ਹਥਿਆਰਬੰਦ ਬਗ਼ਾਵਤ ਸ਼ੁਰੂ ਕਰ ਦਿਤੀ। ਮਲਾਇਆ ਵਿਚ ਕਮਿਊਨਿਸਟ ਬਗ਼ਾਵਤ, ਬਰਮਾ, ਇੰਡੋਨੇਸ਼ੀਆ ਅਤੇ ਹਿੰਦ-ਚੀਨੀ ਅਤੇ ਭਾਰਤ ਵਿਚ ਵੀ, 1947 ਵਿਚ **ਕਾਮਨ ਫ਼ਾਰਮ** ਵਲੋਂ ਅਪਨਾਈ ਗਈ ਨਵੀਂ ਹੁਸ਼ਿਆਰੀ ਦੀ ਪ੍ਰਥਾ ਦੇ ਆਧਾਰ ਤੇ ਹੋ ਰਹੀਆਂ ਅਜਿਹੀਆਂ ਬਗਾਵਤਾਂ ਦੇ ਸਮੇਂ ਹੀ ਹੋਈ। ਗਵਾਂਢੀ ਫਿਲਪੀਨਜ਼ ਵਿਚ ਵੀ, ਉਸ ਵੇਲੇ ਤੱਕ ਕਮਿਊਨਿਸਟ ਬਗ਼ਾਵਤ ਤੇਜ਼ ਹੋ ਗਈ।

ਮਲਾਇਆ ਵਿਚ ਕਮਿਊਨਿਸਟ-ਮੰਤਵ, ਸਰਕਾਰ ਦਾ ਤਖ਼ਤਾ ਪਲਟਣਾ ਨਹੀਂ ਸੀ ਜਾਪਦਾ ਭਾਵੇਂ ਉਨ੍ਹਾਂ ਨੇ ਇਸ ਲਈ ਐਲਾਨ ਜ਼ਰੂਰ ਕੀਤਾ ਸੀ। ਉਸ ਵੇਲੇ ਅੰਗਰੇਜ਼, ਮਲਾਇਆ ਵਿਚ ਹਾਕਮ ਸੁਲਤਾਨਾਂ ਰਾਹੀਂ ਰਾਜ ਕਰ ਰਹੇ ਸਨ। ਉਨ੍ਹਾਂ

ਦਾ ਮੰਤਵ, ਉਸ ਵੇਲੇ ਦੇਸ਼ ਦੇ ਰਬੜ ਅਤੇ ਟੀਨ ਨੂੰ ਵੇਚ ਕੇ ਭਾਰੀ ਵਿਦੇਸ਼ੀ ਸਿੱਕਾ ਕਮਾਉਣ ਸੰਬੰਧੀ ਮਲਾਇਆ ਦੀ ਸਮਰਥਾ ਵਿਚ ਵਿਘਨ ਪਾ ਕੇ ਮਲਾਇਆ ਦੀ ਆਰਥਕਤਾ ਨੂੰ ਲੰਗੜੀ ਕਰਨਾ ਅਤੇ ਬਰਤਾਨੀਆ ਦੀ ਸਾਧਾਰਨ ਅਵਸਥਾ ਨੂੰ ਕਮਜ਼ੋਰ ਕਰਨਾ ਸੀ।

ਸਰਕਾਰ ਨੇ ਕਮਿਊਨਿਸਟ ਬਗ਼ਾਵਤ ਨੂੰ ਰੱਦ ਕਰਨ ਲਈ ਤੁਰਤ ਕਾਰਵਾਈ ਕੀਤੀ। ਇਸ ਨੇ ਸਾਰੇ ਦੇਸ਼ ਵਿਚ ਹੰਗਾਮੀ ਹਾਲਾਤ ਲਾਗੂ ਕਰ ਦਿਤੇ। ਇਹ ਹੰਗਾਮੀ ਹਾਲਾਤ 12 ਸਾਲ ਲਾਗੂ ਰਹੇ। ਇਸ ਦਾ ਖ਼ਾਤਮਾ ਮਲਾਇਆ ਸੰਘ ਦੀ ਸਰਕਾਰ ਨੇ ਕੀਤਾ, ਜਿਸ ਨੇ 31 ਅਗਸਤ, 1957 ਦੇ ਦਿਨ ਬਰਤਾਨੀਆਂ ਤੋਂ ਹਕੂਮਤ ਦੀ ਵਾਗ ਡੋਰ ਪ੍ਰਾਪਤ ਕੀਤੀ।

ਪਰ ਇਹ ਮੁਹਿੰਮ ਜਦੋਂ ਤੱਕ ਰਹੀ, ਇਕ ਨਿਰੰਤਰ ਮੁਹਿੰਮ ਹੀ ਰਹੀ। ਇਸ ਬਗ਼ਾਵਤ ਦੇ ਜ਼ੋਰ ਸਮੇਂ, ਕੋਈ 35000 ਬਰਤਾਨਵੀ ਸਿਪਾਹੀਆਂ ਅਤੇ ਹਜ਼ਾਰਾਂ ਮਲੇ ਫ਼ੌਜੀਆਂ ਨੇ ਇਸ ਦਾ ਮੁਕਾਬਲ ਕੀਤਾ। ਕਈ ਸਾਲਾਂ ਤੱਕ, ਬਾਗ਼ੀ ਫ਼ੌਜ ਦੀ ਗਿਣਤੀ ਮੌਤਾਂ ਅਤੇ ਗ੍ਰਿਫਤਾਰੀਆਂ ਦੇ ਬਾਵਜੂਦ ਪੰਜ ਤੋਂ ਛੇ ਹਜ਼ਾਰ ਵਿਚਕਾਰ ਹੀ ਕਾਇਮ ਰਹੀ। ਸਰਕਾਰ ਦਾ ਇਸ ਬਗ਼ਾਵਤ ਉਤੇ 10 ਕਰੋੜ ਅਮਰੀਕਨ ਡਾਲਰ ਸਾਲਾਨਾ ਖ਼ਰਚ ਆਉਂਦਾ ਸੀ।

ਅੰਤ ਵਿਚ ਬਾਗ਼ੀਆਂ ਨੂੰ ਦੇਸ਼ ਦੇ ਉੱਤਰ-ਪੂਰਬੀ ਜੰਗਲੀ ਇਲਾਕੇ ਵਿਚ ਚਲੇ ਜਾਣ ਲਈ ਮਜਬੂਰ ਕਰ ਦਿਤਾ ਗਿਆ, ਜਿਥੇ ਜਾ ਕੇ ਉਨ੍ਹਾਂ ਦੀ ਗਿਣਤੀ, 1964 ਤੱਕ, ਘਟ ਕੇ 500 ਤੱਕ ਆ ਗਈ। ਤਾਂ ਭੀ 1970 ਦੇ ਅੱਧ ਤੱਕ ਉਨ੍ਹਾਂ ਦੀ ਗਿਣਤੀ, ਇਸ ਲਹਿਰ ਦੀ ਸੁਰਜੀਤੀ ਲਈ ਹੋਰ ਸਹਾਇਤਾ ਮਿਲਣ ਦੀ ਆਸ ਨਾਲ, ਇਕ ਹਜ਼ਾਰ ਤੋਂ ਵਧ ਗਈ।

ਮਲਾਇਆ ਦੀ ਕਮਿਊਨਿਸਟ ਬਗ਼ਾਵਤ ਦੀ ਮਹੱਤਵਪੂਰਨ ਗੱਲ ਇਹ ਸੀ, ਕਿ ਬਰਮਾ ਅਤੇ ਹਿੰਦ-ਚੀਨੀ ਵਿਚ ਅਜਿਹੀਆਂ ਬਗ਼ਾਵਤਾਂ ਅਤੇ ਗੁਰੇਲਾ-ਲੜਾਈਆਂ ਦੇ ਵਿਰੁਧ, ਇਹ ਲਹਿਰ ਸਰਕਾਰ ਦੀ ਹੋਂਦ ਲਈ ਅਸਲੀ ਖ਼ਤਰਾ ਪੈਦਾ ਕਰਨ ਵਿਚ ਅਸਮਰਥ ਰਹੀ। ਮਲਾਇਆ ਵਿਚ ਕਮਿਊਨਿਸਟ ਬਾਗ਼ੀਆਂ ਨੂੰ ਇਲਾਕਾਈ ਕਬਜ਼ੇ ਦਾ ਕੋਈ ਮਜ਼ਬੂਤ ਠਿਕਾਣਾ ਨਾ ਮਿਲਿਆ ਜਾਂ ਸਾਰੇ ਲੋਕਾਂ ਦੀ ਹਮਾਇਤ ਪ੍ਰਾਪਤ ਨਹੀਂ ਹੋ ਸਕੀ। ਬਹੁਤੇ ਚੀਨੀਆਂ ਨੇ, ਆਪਣੇ ਦੇਸ਼ ਵਿਚ ਕਮਿਊਨਿਸਟ ਵਿਜੈ ਦੇ ਬਾਵਜੂਦ ਕਮਿਊਨਿਸਟਾਂ ਦੀ ਮਦਦ ਨਾ ਕੀਤੀ। ਮਲਾਇਆ ਦੇ ਲੋਕਾਂ ਨੂੰ, ਮਲਾਇਆ ਦੇ ਕਮਿਊਨਿਸਟਾਂ ਉਤੇ ਬਹੁਤ ਸ਼ੱਕ ਸੀ, ਕਿਉਂਕਿ ਉਹ ਵਧੇਰੇ ਕਰ ਕੇ ਚੀਨੀ ਸਨ। ਮਲਾਇਆ ਵਿਚ, ਵੀਅਤਨਾਮ ਵਿਰੁਧ ਰਾਸ਼ਟਰਵਾਦ ਦੀ ਭਾਵਨਾ ਉਸਰ ਚੁੱਕੀ ਸੀ, ਜਿਸ ਨੂੰ ਕਮਿਊਨਿਸਟਾਂ ਨੇ ਸ਼ਕਤੀ ਪ੍ਰਾਪਤੀ ਦੀ ਲੜਾਈ ਲਈ ਵਰਤਿਆ, ਹਾਲੇ

ਮਲੇ-ਰਾਸ਼ਟਰਵਾਦ ਕਾਇਮ ਨਹੀਂ ਸੀ ਹੋਇਆ, ਅਤੇ ਮਲਾਇਆ ਦੇ ਕਮਿਊਨਿਸਟਾਂ ਨੂੰ ਵੀਅਤਨਾਮ ਅਤੇ ਲਾਓਸ ਵਾਂਗ ਸਰਹੱਦੋਂ ਪਾਰ ਜਾ ਕੇ ਛੁਪਣ ਦੀ ਸਹੂਲਤ ਵੀ ਪ੍ਰਾਪਤ ਨਹੀਂ ਸੀ ।

ਕਮਿਊਨਿਸਟਾਂ ਦੀ ਬਗ਼ਾਵਤ ਦਬਾਅ ਦਿਤੀ ਗਈ ਅਤੇ ਇਸ ਲਹਿਰ ਵਿਚ ਕੱਟੜ ਕਮਿਊਨਿਸਟ ਥਾਈਲੈਂਡ-ਮਲਾਇਆ ਪਹਾੜੀਆਂ ਵਿਚ ਜਾ ਛੁਪੇ । ਉਨ੍ਹਾਂ ਨੇ ਆਪਣੀਆਂ ਸਰਗਰਮੀਆਂ ਨੂੰ ਸਥਾਨਕ ਚੀਨੀ ਆਬਾਦੀ ਤੱਕ ਸੀਮਿਤ ਕਰ ਲਿਆ ਅਤੇ ਸਰਹੱਦ ਦੇ ਦੋਹੀਂ ਪਾਸੀਂ ਸੁਰੱਖਿਆ ਫ਼ੌਜਾਂ ਵਿਚਕਾਰ ਸਲਾਹ ਮਸ਼ਵਰੇ ਦੀਆਂ ਅਨੇਕ ਮੀਟਿੰਗਾਂ ਦੇ ਬਾਵਜੂਦ, ਕਿਸੇ ਵੀ ਧਿਰ ਨੇ ਕਮਿਊਨਿਸਟਾਂ ਦੇ ਗੁਪਤ ਠਿਕਾਣਿਆਂ ਵਲ ਮੂੰਹ ਨਾ ਕੀਤਾ ।

ਇੰਨੇ ਨੂੰ, ਪਹਾੜੀਆਂ ਵਿਚ ਬਾਗ਼ੀ ਨੇਤਾ — ਚਿੰਗ ਪੈਂਗ, ਜਿਹੜਾ ਕਿ ਕਿਸੇ ਸਮੇਂ ਮਲਾਇਆ ਵਿਚ ਜਾਪਾਨ ਵਿਰੋਧੀ ਲਹਿਰ ਦਾ ਨਾਇਕ ਅਤੇ ਮਲਾਇਆ ਦੀ ਕਮਿਊ-ਨਿਸਟ ਪਾਰਟੀ ਦਾ ਨੇਤਾ ਰਿਹਾ ਸੀ, ਨੇ ਕਿਸੇ ਨਾ ਕਿਸੇ ਤਰ੍ਹਾਂ ਪੀਕਿੰਗ ਅਤੇ ਹਨੋਈ ਦੇ ਬਾਰ ਬਾਰ ਦੌਰੇ ਕਰਨ ਦਾ ਪ੍ਰਬੰਧ ਕਰ ਲਿਆ, ਪਰ ਉਸ ਦਾ ਆਉਣ ਜਾਣ ਸਦਾ ਇਕ ਰਾਜ਼ ਹੀ ਰਿਹਾ । ਉਹ, ਆਪਣੇ ਪਹਾੜੀ ਠਿਕਾਣੇ ਵਿਚੋਂ ਮਲਾਇਆ ਦੀ ਆਜ਼ਾਦੀ ਦੇ ਪਹੁ-ਫੁਟਾਲੇ ਤੋਂ ਦੋ ਵਰ੍ਹੇ ਪਹਿਲਾਂ ਸਤੰਬਰ, 1955 ਵਿਚ, ਅੰਤਮ ਵਾਰ ਸਰੇ ਆਮ ਬਾਹਰ ਆਇਆ । ਉਦੋਂ ਪ੍ਰਧਾਨ ਮੰਤਰੀ ਟੁੰਕੂ ਅਬਦੁਲ ਰਹਿਮਾਨ ਨਿਗਰਾਨ ਸਰਕਾਰ ਦਾ ਮੁਖੀ ਸੀ । ਉਸ ਨੇ ਬਾਗ਼ੀ ਨੇਤਾ ਨਾਲ ਮੀਟਿੰਗ ਨੂੰ ਆਸਾਨ ਬਣਾਉਣ ਲਈ, ਦਹਿਸ਼ਤ ਪਸੰਦ ਕਮਿਊਨਿਸਟਾਂ ਦੀ ਆਮ ਰਿਹਾਈ ਦਾ ਐਲਾਨ ਕੀਤਾ ਸੀ ।

ਟੁੰਕੂ ਅਤੇ ਉਸ ਦੇ ਦੋ ਸਾਥੀ, ਚਿੰਗ ਪੈਂਗ ਅਤੇ ਉਸ ਦੇ ਦੋ ਸਾਥੀਆਂ ਨੂੰ ਕੇਡਾਹ ਦੇ ਉੱਤਰੀ ਸੂਬੇ ਦੇ ਇਕ ਸਕੂਲ ਵਿਚ ਮਿਲੇ ਸਨ । ਮਲੇ ਆਜ਼ਾਦੀ ਲਹਿਰ ਦੇ ਨੇਤਾ ਅਤੇ ਕਮਿਊਨਿਸਟ ਸਹਿਮਤ ਨਾ ਹੋਏ, ਪਰ ਉਨ੍ਹਾਂ ਨੇ ਛੋਟ ਦੇ ਵਾਪਸ ਲਏ ਜਾਣ ਦਾ ਐਲਾਨ ਕਰਨ ਤੋਂ ਪਹਿਲਾਂ ਉਨ੍ਹਾਂ ਨੂੰ ਵਾਪਸ ਆਪਣੇ ਗੁਪਤ ਠਿਕਾਣਿਆਂ ਨੂੰ ਜਾਣ ਦੀ ਆਗਿਆ ਦੇ ਦਿਤੀ, ਕਿਉਂਕਿ ਇਹ ਵਾਅਦਾ, ਪਹਿਲਾਂ ਕੀਤਾ ਗਿਆ ਸੀ । ਉਦੋਂ ਤੋਂ ਕਮਿਊਨਿਸਟ ਬਗ਼ਾਵਤ ਦਾ ਜੋਸ਼ ਖ਼ਤਮ ਹੋ ਗਿਆ ਭਾਵੇਂ ਇਨ੍ਹਾਂ ਨੇਤਾਵਾਂ ਦੀ ਮੀਟਿੰਗ ਦੇ ਪੰਜ ਸਾਲ ਮਗਰੋਂ ਹੀ ਹੰਗਾਮੀ ਹਾਲਾਤ ਖ਼ਤਮ ਕੀਤੇ ਗਏ ।

ਅਤੇ ਇਸ ਪ੍ਰਕਾਰ, ਮਲਾਇਆ ਨੇ 31 ਅਗਸਤ, 1957 ਨੇ ਦਿਨ ਰਾਸ਼ਟਰੀ ਆਜ਼ਾਦੀ ਦੇ ਹੀ ਜਸ਼ਨ ਨਹੀਂ ਮਨਾਏ ਸਗੋਂ ਲਟਕ ਰਹੀ ਕਮਿਊਨਿਸਟ ਬਗ਼ਾਵਤ ਦੇ ਖ਼ਾਤਮੇ ਦੇ ਜਸ਼ਨ ਵੀ ਮਨਾਏ । ਇਸ ਨਵੀਂ ਸਰਕਾਰ ਨੇ ਦੇਸ਼ ਵਿਚ ਰਹਿੰਦੇ ਵਖੋ ਵਖਰੀਆਂ ਨਸਲਾਂ ਅਤੇ ਸਭਿਆਚਾਰਾਂ ਦੇ ਲੋਕਾਂ ਲਈ, ਰਾਜਨੀਤਕ ਸੁਮੇਲ ਲਈ ਭੂਮੀ ਪ੍ਰਦਾਨ ਕੀਤੀ । ਇਸ ਦੇ ਪ੍ਰਧਾਨ ਮੰਤਰੀ ਦੇ ਸ਼ਬਦਾਂ ਅਨੁਸਾਰ, ਦੱਖਣ-ਪੂਰਬੀ ਏਸ਼ੀਆ

ਦੇ ਚੁਰੱਸਤੇ ਤੇ ਇਸ ਨੇ ਇਕ ਨਮੂਨੇ ਦਾ ਏਸ਼ੀਆਈ ਸੰਯੁਕਤ ਰਾਸ਼ਟਰ ਬਣਨਾ ਸੀ ।

ਕੁਆਲਾ ਲੰਪੁਰ ਵਿਚ ਅਤੇ ਦੇਸ਼ ਭਰ ਵਿਚ ਮਰਡੇਕਾ ਦਿਵਸ ਦੇ ਜਸ਼ਨਾਂ ਸਮੇਂ, ਜਾਪਦਾ ਸੀ ਕਿ ਹਰ ਇਕ, ਦੂਜੇ ਸੰਸਾਰ ਯੁੱਧ ਮਗਰੋਂ ਦੇ ਜਾਪਾਨੀ ਫ਼ੌਜੀ ਰਾਜ ਦੇ ਔਖੇ ਦਿਨ ਅਤੇ ਦੁਖਦਾਈ ਕਮਿਊਨਿਸਟ ਬਗ਼ਾਵਤ ਨੂੰ ਭੁੱਲ ਚੁਕਿਆ ਸੀ । ਲਗਭਗ ਹਰ ਇਕ, ਇਸ ਗੱਲ ਤੋਂ ਪ੍ਰਭਾਵਿਤ ਸੀ, ਕਿ ਬਹੁ-ਨਸਲੀ ਮਲਾਇਆ ਦਾ ਭਵਿੱਖ ਆਪਣੇ ਚੋਖੇ ਸਰਮਾਏ ਅਤੇ ਬੁਧੀਵਾਨ ਨੇਤਾ ਸਹਿਤ ਚਾਨਣਾ ਅਤੇ ਖ਼ੁਸ਼ੀਆਂ ਭਰਿਆ ਹੋਵੇਗਾ । ਸ਼ਾਇਦ ਕੁਝ ਲੋਕਾਂ ਨੇ ਹੀ ਦੋ ਮਹੱਤਵਪੂਰਨ ਵਿਚਾਰਾਂ ਸੰਬੰਧੀ ਉਤਸੁਕ ਪ੍ਰਸ਼ਨ ਪੇਸ਼ ਕੀਤੇ । ਉਹ ਵਿਚਾਰ ਮਲਾਇਆ ਦੀਆਂ ਬਹੁਤ ਸ਼ਾਰੀਆਂ ਨਸਲਾਂ ਨੂੰ ਸੰਗਠਿਤ ਕਰਨ ਦੀ ਸਮੱਸਿਆ ਅਤੇ ਦੱਖਣ-ਪੂਰਬੀ ਏਸ਼ੀਆ ਵਿਚ ਕਮਿਊਨਿਸਟ ਬਗ਼ਾਵਤ ਦੀ ਸੰਭਾਵਨਾ ਬਾਰੇ ਸਨ ।

ਇਸ ਸਮੇਂ ਤਾਂ ਸਾਰੇ ਮਲਾਇਆ ਵਿਚ "ਮਰਡੇਕਾ" — ਆਜ਼ਾਦੀ — ਦੀਆਂ ਹੀ ਗੂੰਜਾਂ ਸੁਣਾਈ ਦੇ ਰਹੀਆਂ ਸਨ । ਉਸ ਦਿਨ, ਪੰਦਰਾਂ ਵਰ੍ਹੇ ਪਹਿਲਾਂ, ਇਕ ਨਵ-ਦੇਸ਼ ਦਾ ਜਨਮ, ਅਮਨ ਅਤੇ ਇਕਸੁਰਤਾ ਵਿਚ ਰਹਿੰਦੇ ਖ਼ੁਸ਼ਹਾਲ ਬਹੁ-ਨਸਲੀ ਸਮਾਜ ਸਹਿਤ, ਹੋਇਆ ।

# 2. ਆਜ਼ਾਦੀ ਲਈ ਯਤਨ

ਮਲਾਇਆ, ਕਮਿਊਨਿਸਟ ਬਗ਼ਾਵਤ ਵਿਰੁਧ ਮੁਹਿੰਮ ਕਾਰਣ ਦੂਜੇ ਵਿਸ਼ਵ ਯੁੱਧ ਤੋਂ ਹੀ ਕੁਦਰਤੀ ਤੌਰ ਤੇ ਰਾਜਨੀਤਕ ਤਬਦੀਲੀ ਦੀ ਮਾਰ ਹੇਠ ਸੀ। ਇਹ ਹਵਾ ਦੱਖਣੀ ਅਤੇ ਦੱਖਣ-ਪੂਰਬੀ ਏਸ਼ੀਆ ਵਿਚ ਵਗੀ। ਬਰਤਾਨੀਆਂ ਵਲੋਂ, 1947 ਵਿਚ ਭਾਰਤ ਵਿਚੋਂ ਵਾਪਸੀ ਨਾਲ ਸ਼ੁਰੂ ਹੋਈ ਬਸਤੀ ਤਿਆਗ ਪ੍ਰਕਿਰਿਆ ਤੇਜ਼ੀ ਨਾਲ ਫੈਲ ਗਈ ਸੀ। ਪਰ ਮਲਾਇਆ ਦੇ ਸੰਬੰਧ ਵਿਚ ਸਥਾਨਕ ਆਬਾਦੀ ਅਤੇ ਵਿਦੇਸ਼ੀ ਹੁਕਮਰਾਨ ਸ਼ਕਤੀ ਵਿਚਕਾਰ ਵਿਸ਼ੇਸ਼ ਸੰਬੰਧਾਂ ਕਾਰਨ, ਜਿਹੜੇ ਕਿ ਕਮਿਊਨਿਸਟ ਬਗ਼ਾਵਤ ਨਾਲ ਹੋਰ ਪੀਡੇ ਹੋ ਗਏ ਸਨ, ਉਸ ਮਰਡੇਕਾ ਨੂੰ ਬਹੁਤ ਸਮਾਂ ਉਡੀਕਣਾ ਪਿਆ, ਜਿਸ ਦੇ ਜਸ਼ਨ ਮਲੇ-ਵਾਸੀਆਂ ਨੇ 31 ਅਗਸਤ, 1957 ਨੂੰ ਮਨਾਏ।

ਰਾਜ ਬਦਲੀ ਸ਼ਾਂਤਮਈ ਸੀ। ਬਰਤਾਨੀਆਂ ਦੇ ਵਪਾਰਕ ਹਿੱਤ ਸੁਰੱਖਿਅਤ ਸਨ। ਬਰਤਾਨਵੀ ਸਰਕਾਰ ਨੇ, ਮਲਾਇਆ ਦੀ ਸੰਘ ਸਰਕਾਰ ਨਾਲ ਰੱਖਿਆ ਪੈਕਟ ਕੀਤਾ। ਹਾਲੇ ਵੀ ਬਰਤਾਨਵੀ ਅਧਿਕਾਰੀ ਮਲਾਇਆ ਦੀ ਉਸ ਸਰਕਾਰ ਦੀ ਸੇਵਾ ਵਿਚ ਰਹੇ ਜਿਹੜੀ ਕਿ ਬਦਲ ਚੁਕੀ ਸੀ। ਮਲਾਇਆ ਦੀ ਆਜ਼ਾਦੀ ਮਗਰੋਂ ਏਸ਼ੀਆ ਵਿਚ ਬਰਤਾਨਵੀ ਸਰਕਾਰ ਅਧੀਨ 4 ਦੇਸ਼ ਰਹਿ ਗਏ। ਉਹ ਸਨ — ਸਿੰਗਾਪੁਰ ਦਾ ਟਾਪੂ ਸ਼ਹਿਰ, ਜਿਹੜਾ ਕਿ ਪਹਿਲਾਂ ਹੀ ਆਤਮ-ਸਰਕਾਰ ਦੇ ਲਾਗੂ ਕੀਤੇ ਜਾਣ ਨਾਲ ਚੋਖੀ ਤਰੱਕੀ ਕਰ ਚੁਕਾ ਸੀ; ਇੰਡੋਨੇਸ਼ੀਆ ਦੇ ਕਬਜ਼ੇ ਹੇਠ ਬੋਰਨੀਉਂ ਦੇ ਟਾਪੂ ਵਿਚ ਉੱਤਰੀ ਬੋਰਨੀਉਂ ਅਤੇ ਸਾਰਾਵਾਕ ਦੇ ਇਲਾਕੇ ਅਤੇ ਹਾਂਗਕਾਂਗ ਦੀ ਬਸਤੀ ਜਿਹੜੀ ਕਿ ਕਮਿਊਨਿਸਟ ਦੇਸ਼-ਚੀਨ ਦੇ ਨਾਲ ਲਗਦੀ ਸੀ।

ਬਰਤਾਨੀਆ ਦੀ ਇਸ ਹਲਕੇ ਵਿਚ ਪਹਿਲੀ ਬਸਤੀ, 1786 ਵਿਚ ਪੀਨਾਂਗ ਵਿਖੇ ਸਥਾਪਤ ਹੋਈ ਸੀ। ਸਿੰਗਾਪੁਰ ਦੀ ਨੀਂਹ ਰਖਣ ਵਾਲਾ — ਸਟੈਮਫੋਰਡ ਰੈਫ਼ਲਜ਼ ਲਗਭਗ 20 ਸਾਲ ਮਗਰੋਂ ਆਇਆ। ਮਲਾਇਆ ਮਰਡੇਕਾ ਤੋਂ ਕੇਵਲ 60 ਵਰ੍ਹੇ ਪਹਿਲਾਂ ਆਪਣੇ ਬਸਤੀਵਾਦੀ ਸਿਖਰ ਵਿਚੋਂ ਦੀ ਲੰਘਿਆ। ਇਸ ਸਮੇਂ ਦੀ ਮੁਖ ਰੁਚੀ ਬਰਤਾਨਵੀ ਅਧਿਕਾਰੀਆਂ ਵਲੋਂ ਆਪਣੇ ਕਬਜ਼ੇ ਹੇਠਲੇ ਇਲਾਕਿਆਂ ਨੂੰ ਸੰਗਠਤ ਕਰਨ ਦੀ ਸੀ। ਪਰ ਇਹ ਯਤਨ ਅਸਫ਼ਲ ਰਿਹਾ ਕਿਉਂਕਿ ਇਹ ਵਿਸ਼ਵ-ਇਤਿਹਾਸ ਦੀਆਂ ਦੋ ਥੋੜ-ਚਿਰੀਆਂ ਲਹਿਰਾਂ — ਯੂਰਪੀਨ ਸਾਮਰਾਜਵਾਦ ਦਾ ਅੰਤਿਮ ਦੌਰ ਅਤੇ ਏਸ਼ੀਆਈ ਰਾਸ਼ਟਰਵਾਦ ਦਾ ਉਭਾਰ — ਦੇ ਨਾਲ ਹੀ ਵਾਪਰੀਆਂ। ਭਾਵ ਮਲਾਇਆ ਅਤੇ ਦੱਖਣ-ਪੂਰਬੀ ਏਸ਼ੀਆ ਵਿਚ ਬਰਤਾਨਵੀ ਪਸਾਰ

ਚਾਲੂ ਸੀ। ਇਸ ਦੇ ਨਾਲ ਨਾਲ ਏਸ਼ੀਆ ਵਿਚ ਹੋਰ ਥਾਈਂ ਬਰਤਾਨਵੀ ਸ਼ਕਤੀ ਜ਼ਵਾਲ ਵਲ ਜਾ ਰਹੀ ਸੀ।

20ਵੀਂ ਸਦੀ ਦੇ ਸ਼ੁਰੂ ਹੋਣ ਸਮੇਂ, ਬਰਤਾਨੀਆ ਮਲਾਇਆ ਵਿਚ ਆਪਣਾ ਪ੍ਰਭਾਵ ਵਿਸ਼ਵਾਸ ਨਾਲ ਵਧਾ ਰਿਹਾ ਸੀ। ਪੇਰਾਕ, ਸੇਲਨਗੋਰ, ਨੇਗਰੀ, ਸੈਂਬੀਲਾਨ ਅਤੇ ਪਹਾਂਗ ਦੇ ਰਾਜਾਂ ਵਿਚ ਬਰਤਾਨਵੀ ਰੈਜ਼ੀਡੈਂਟਾ ਦੀ 'ਰਾਏ' ਬਰਤਾਨਵੀ ਕਬਜ਼ੇ ਲਈ ਕਲਪਣਾ ਸਿੱਧ ਹੋ ਚੁਕੀ ਸੀ। ਕਿਉਂਕਿ, ਇਨ੍ਹਾਂ ਰਾਜਾਂ ਦੇ ਹਾਕਮਾਂ ਵਲੋਂ ਅਖੌਤੀ ਸੰਘੀ ਸਮਝੌਤੇ ਨੂੰ ਪ੍ਰਵਾਨ ਕੀਤੇ ਜਾਣ ਮਗਰੋਂ ਸੰਗਠਤ ਮਲੇ ਰਾਜ, ਕੁਆਲਾ ਲੰਪੁਰ ਵਿਚ ਰੈਜ਼ੀਡੈਂਟ—ਜਨਰਲ ਦੇ ਕਬਜ਼ੇ ਹੇਠ ਪ੍ਰਬੰਧਕ ਸੰਸਥਾ ਲਈ ਇਕ ਜਾਣਿਆਂ ਪਛਾਣਿਆਂ ਨਾਮ ਬਣ ਗਿਆ।

ਮਲਾਇਆ ਦੇ ਉੱਤਰੀ ਭਾਗ ਵਿਚ, ਬਰਤਾਨਵੀ ਪ੍ਰਭਾਵ 1902 ਤਕ ਪੁਜ ਚੁਕਾ ਸੀ ਅਤੇ 1909 ਤਕ ਟ੍ਰੈਂਗਨੂੰ, ਕੇਡਾਹ, ਕੇਲਾਤਨ ਅਤੇ ਪਰਲਿਸ ਦੇ ਰਾਜ ਬਰਤਾਨਵੀ ਮਲਾਇਆ ਵਿਚ ਸ਼ਾਮਲ ਕਰ ਦਿਤੇ ਗਏ। ਮਗਰੋਂ, ਇਨ੍ਹਾਂ ਰਾਜਾਂ ਨੇ, ਬਰਤਾਨਵੀ ਸਲਾਹਕਾਰਾਂ ਨੂੰ ਪ੍ਰਭਾਵਤ ਕਰਨ ਬਾਰੇ, ਵਖੋ ਵਖਰੇ ਸਮਝੌਤੇ ਕਰ ਲਏ ਸਨ। 1914 ਤਕ, ਜੋਹੋਰ ਦੇ ਸੁਲਤਾਨ ਨੇ ਵੀ ਬਰਤਾਨਵੀ ਸਲਾਹਕਾਰ ਪ੍ਰਵਾਨ ਕਰ ਲਿਆ ਸੀ। ਉਦੋਂ ਤੋਂ ਜੋਹੋਰ ਅਤੇ ਇਨ੍ਹਾਂ ਉੱਤਰੀ ਰਾਜਾਂ ਨੂੰ ਅਸੰਗਠਤ ਮਲਾਇਆ ਦੇ ਰੂਪ ਵਿਚ ਜਾਣਿਆ ਜਾਂਦਾ ਹੈ।

ਇਸ ਪ੍ਰਕਾਰ, ਮਲਾਇਆ ਵਿਚ ਬਰਤਾਨਵੀ ਪਸਾਰ ਪਹਿਲਾ ਵਿਸ਼ਵ ਯੁੱਧ ਸ਼ੁਰੂ ਹੋਣ ਵਾਲੇ ਕੁਝ ਪਹਿਲੇ ਸਾਲਾਂ ਵਿਚ, ਚੋਟੀ ਤੇ ਪੁਜ ਚੁਕਾ ਸੀ। ਤਾਂ ਭੀ ਸੰਵਿਧਾਨਿਕ ਅਵੱਸਥਾ ਬਹੁਤ ਜ਼ਿਆਦਾ ਵਖਰੀ ਸੀ। ਵੈਲਜਲੀ ਅਤੇ ਡਿੰਡਿੰਗਜ਼ ਦੇ ਪ੍ਰਾਂਤ ਨਾਲ ਸਿੰਗਾਪੁਰ, ਮਲਾਕਾ, ਪੇਨਾਂਗ ਦੀਆਂ ਬਸਤੀਆਂ ਹੀ, ਸਿਧੀ ਬਰਤਾਨਵੀ ਪ੍ਰਭੁਤਾ ਅਧੀਨ ਮੁਖ ਬਸਤੀਆਂ ਸਨ। ਇਥੇ ਬਰਤਾਨਵੀ ਬਸਤੀਵਾਦੀ ਦਫ਼ਤਰ ਅਧੀਨ ਗਵਰਨਰ ਦਾ ਰਾਜ ਸੀ, ਜਿਸ ਕੋਲ ਛੋਟੀਆਂ ਛੋਟੀਆਂ ਪ੍ਰਬੰਧਕੀ ਅਤੇ ਕਾਨੂੰਨ ਸਾਜ਼ ਕੌਂਸਲਾਂ ਸਨ। ਸੰਗਠਤ ਮਲਾਇਆ ਰਾਜਾਂ ਵਿਚੋਂ ਕਈ ਹਾਕਮ ਸਿਧਾਂਤਕ ਤੌਰ ਤੇ ਪ੍ਰਮੁਖ ਰਹੇ ਭਾਵੇਂ ਉਨ੍ਹਾਂ ਦੀਆਂ ਸਰਕਾਰਾਂ ਉਤੇ ਰੈਜ਼ੀਡੈਂਟਾਂ ਦਾ ਕਬਜ਼ਾ ਸੀ। ਮਲੇ-ਸੁਲਤਾਨਾਂ ਦੇ ਰੈਜ਼ੀਡੈਂਟ ਦੀ ਸਲਾਹ ਹੇਠ ਰਾਜ ਕਰਨ ਦੀ ਥਾਂ ਰੈਜ਼ੀਡੈਂਟ ਜਨਰਲ ਦੀ ਨਿਗਰਾਨੀ ਹੇਠਲੀ ਸਰਕਾਰ ਹੀ ਸਾਰਾ ਪ੍ਰਬੰਧ ਚਲਾਉਂਦੀ ਸੀ। ਅਣ-ਸੰਗਠਤ ਮਲੇ ਰਾਜਾਂ ਵਿਚ 'ਸਲਾਹ' ਦੇ ਰੂਪਾਂ ਦਾ, ਕੁਝ ਚੰਗੇਰਾ ਸਤਿਕਾਰ ਸੀ। ਇਨ੍ਹਾਂ ਰਾਜਾਂ ਨੇ ਆਪਣਾ ਮਲੇ ਆਚਾਰ-ਵਿਹਾਰ ਵਧੇਰੇ ਕਾਇਮ ਰਖਿਆ।

ਤਾਂ ਵੀ ਬਰਤਾਨਵੀ ਕਬਜ਼ਾ ਕਦੇ ਵੀ ਵੰਗਾਰ-ਮੁਕਤ ਨਾ ਰਿਹਾ। 1903 ਵਿਚ ਮੰਗ ਕੀਤੀ ਗਈ ਸੀ, ਕਿ ਸੰਗਠਤ ਮਲੇ ਰਾਜਾਂ ਵਿਚ ਰੈਜ਼ੀਡੈਂਟ ਜਨਰਲ ਦੀ ਵਧ

ਰਹੀ ਸ਼ਕਤੀ ਨੂੰ ਰੋਕਿਆ ਜਾਵੇ। ਮਗਰੋਂ ਹਾਈ ਕਮਿਸ਼ਨਰਾਂ ਅਤੇ ਸੁਲਤਾਨਾਂ ਦੀ ਇਕ ਫ਼ੈਡਰਲ (ਬਹੁ-ਰਾਜੀ) ਕੌਂਸਲ ਬਣਾਈ ਗਈ, ਜਿਹੜੀ ਭਾਵੇਂ ਮਗਰੋਂ ਜਾ ਕੇ ਕਿਸੇ ਨਾ ਕਿਸੇ ਤਰ੍ਹਾਂ ਸੁਲਤਾਨਾਂ ਦੇ ਅਧਿਕਾਰਾਂ ਨੂੰ ਘਟਾਉਣ ਲਈ ਹੀ ਕੰਮ ਆਈ।

ਦੋ ਵਿਸ਼ਵ-ਯੁੱਧਾਂ ਦੇ ਵਿਚਕਾਰਲੇ ਸਮੇਂ ਨੇ ਸਰਕਾਰ ਵਲੋਂ ਬਹੁਤ ਰਾਜਨੀਤਕ ਗੱਠ-ਜੋੜਾਂ ਨੂੰ ਵੇਖਿਆ। ਪਰ ਇਸ ਸਾਰੇ ਦਾ ਮੰਤਵ ਮਲਾਇਆ ਉਤੇ ਬਰਤਾਨਵੀ ਸ਼ਕਤੀ ਨੂੰ ਪੱਕਿਆਂ ਕਰਨਾ ਸੀ। ਪਹਿਲੇ ਵਿਸ਼ਵ-ਯੁੱਧ ਦੇ ਖਾਤਮੇ ਤਕ ਬਰਤਾਨੀਆ ਨੇ ਇਹ ਮੰਨ ਲਿਆ ਸੀ ਕਿ ਭਾਰਤ ਅਤੇ ਅਫ਼ਰੀਕਾ ਦੇ ਹਿੱਸਿਆਂ ਵਿਚ ਅੰਤਮ ਨਿਸ਼ਾਨਾ ਆਤਮ ਸਰਕਾਰ ਦਾ ਸੀ। ਹਾਲੇ ਮਲਾਇਆ ਦੇ ਇਲਾਕੇ ਮੁਖ ਤੌਰ ਤੇ ਰੱਖਿਆ ਸ਼ਾਸਨ ਅਧੀਨ ਸਨ ਅਤੇ ਉਥੇ ਬਰਤਾਨਵੀ ਨੀਤੀ ਘਟ ਸਪੱਸ਼ਟ ਸੀ।

1925 ਵਿਚ, ਉਸ ਵੇਲੇ ਦੇ ਬਰਤਾਨਵੀ ਹਾਈ ਕਮਿਸ਼ਨਰ ਨੇ ਮਲਾਇਆ ਦੀ ਯੂਨੀਅਨ ਦਾ ਸੁਝਾਅ ਦਿਤਾ ਜਿਹੜੀ ਵਖਰੇ ਰਾਜਾਂ ਦੇ ਵਖਰੇ-ਪਨ ਨੂੰ ਕਾਇਮ ਰਖੇਗੀ। ਉਸ ਨੇ ਐਲਾਨ ਕੀਤਾ ਕਿ ਸੰਗਠਤ ਮਲੇ-ਰਾਜਾਂ ਦੀਆਂ ਰਾਜ ਕੌਂਸਲਾਂ ਅਤੇ ਰੈਜ਼ੀਡੈਂਟਾਂ ਦੀ ਅਵਸਥਾ, ਅਣ-ਸੰਗਠਤ ਰਾਜਾਂ ਵਾਲੀ ਹੀ ਰਹਿਣੀ ਚਾਹੀਦੀ ਹੈ। ਇਹੀ ਗੱਲ 1931 ਵਿਚ ਫੇਰ ਦੁਹਰਾਈ ਗਈ। ਪਰ ਸੰਯੁਕਤ ਆਤਮ-ਸਰਕਾਰ ਵਾਲੇ ਬਰਤਾਨਵੀ ਮਲਾਇਆ ਦੇ ਕਾਇਮ ਕੀਤੇ ਜਾਣ ਲਈ ਹਰ ਦਬਾਅ ਦੇ ਬਾਵਜੂਦ, ਇਸ ਯੋਜਨਾ ਨੂੰ ਬਰਤਾਨਵੀ ਅਧਿਕਾਰੀਆਂ ਨੇ ਰੱਦ ਕਰ ਦਿਤਾ। ਬਰਤਨੀਆ ਦੇ ਅਧਿਕਾਰੀਆਂ ਵਲੋਂ ਸੰਯੁਕਤ ਆਤਮ-ਸਰਕਾਰ ਵਾਲੇ ਬਰਤਾਨਵੀ ਮਲਾਇਆ ਦੇ ਕਾਇਮ ਕੀਤੇ ਜਾਣ ਵਿਰੁਧ ਪੇਸ਼ ਕੀਤਾ ਗਿਆ ਇਕ ਕਾਰਣ ਇਹ ਸੀ ਕਿ ਮਲੇ ਸੁਲਤਾਨਾਂ ਦੀ ਸਥਿਤੀ ਸੁਰੱਖਿਅਤ ਸੀ ਅਤੇ ਚੀਨੀ ਅਤੇ ਭਾਰਤੀ ਆਵਾਸੀਆਂ ਸਮੇਤ ਲੋਕ ਰਾਜੀ ਸਰਕਾਰ ਮਲੇ ਵਾਸੀਆਂ ਨਾਲ ਇਕ ਧੋਖਾ ਹੋਵੇਗੀ।

ਇਹ ਸਾਰੀਆਂ ਬਹਿਸਾਂ ਸਰਕਾਰੀ ਨੌਕਰਾਂ, ਕਿਸਾਨਾਂ ਅਤੇ ਵਪਾਰੀਆਂ ਤੱਕ ਸੀਮਿਤ ਸਨ ; ਇਨ੍ਹਾਂ ਵਿਚ ਬਹੁਤੇ ਲੋਕਾਂ ਨੇ ਬਹੁਤ ਘੱਟ ਦਿਲਚਸਪੀ ਦਿਖਾਈ, ਤਾਂ ਵੀ 1930 ਤੋਂ ਮਗਰੋਂ ਦੇ ਦਹਾਕੇ ਵਿਚ ਮਲਾਇਆ ਦੇ ਕਈ ਤਬਕਿਆਂ ਨੇ ਰਾਜਨੀਤਕ ਚੇਤੰਨਤਾ ਦਾ ਪ੍ਰਗਟਾਅ ਕੀਤਾ। ਬਰਤਾਨਵੀ ਕਬਜ਼ੇ, ਸੰਵਿਧਾਨਿਕ ਬਹੁ-ਰੂਪਤਾ ਅਤੇ ਫਿਰਕਾਪ੍ਰਸਤ ਪਾੜਾਂ ਦਾ ਆਮ ਅਸਰ ਇਹ ਹੋਇਆ ਕਿ ਜਦੋਂ ਵਿਸ਼ਵ ਯੁੱਧ ਵਿਚ ਜਾਪਾਨ ਦੇ ਦਾਖ਼ਲੇ ਨੇ ਦੱਖਣ-ਪੂਰਬੀ ਏਸ਼ੀਆ ਦੇ ਸੰਬਧਕ ਅਮਨ ਨੂੰ ਨਸ਼ਟ ਕੀਤਾ, ਉਸ ਵੇਲੇ ਜਾਪਾਨੀਆਂ ਦਾ ਮੁਕਾਬਲਾ ਕਰਨ ਵਾਲੀ ਮਲਾਇਆ ਦੀ ਕੋਈ "ਰਾਸ਼ਟਰੀਅਤਾ" ਨਹੀਂ ਸੀ।

ਸੰਸਾਰ ਨੂੰ ਇਕ ਪ੍ਰਭਾਵਸ਼ਾਲੀ ਮੂੰਹ-ਮੱਥਾ ਪੇਸ਼ ਕੀਤਾ ਗਿਆ। ਉਥੇ ਅਮਨ, ਕਾਨੂੰਨ, ਆਰਥਕ ਵਿਕਾਸ ਅਤੇ ਨਵੀਨ ਰਾਜ ਦੀਆਂ ਹੋਰ ਕਈ ਚੀਜ਼ਾਂ ਉਸਾਰੀਆਂ

ਗਈਆਂ ਸਨ । ਹਾਲੇ ਵੀ ਕੁਝ ਕਮੀ ਸੀ । ਚੀਨੀਆਂ, ਭਾਰਤੀਆਂ ਅਤੇ ਮਲੇ-ਵਾਸੀਆਂ ਤੋਂ ਬਿਨਾਂ ਯੂਰਪੀਨਾਂ ਦੀ ਵੀ ਮਲਾਇਆ ਪ੍ਰਤੀ ਕੋਈ ਵਫ਼ਾਦਾਰੀ ਨਹੀਂ ਸੀ, ਉਥੇ ਕੋਈ ਅਸਲੀ ਰਾਜਨੀਤਕ ਤਰੱਕੀ ਨਹੀਂ ਹੋਈ, ਲੋਕ ਰਾਜੀ ਵੋਟ-ਅਧਿਕਾਰ ਲਈ ਕੋਈ ਤਿਆਰੀ ਨਹੀਂ ਹੋਈ । ਜਦੋਂ 1941 ਵਿਚ ਜਾਪਾਨ ਨੇ ਸਾਰੇ ਏਸ਼ੀਅ ਨੂੰ ਯੁੱਧ ਗ੍ਰਸਤ ਕੀਤਾ । ਬਰਤਾਨੀਆ ਕੋਲ ਮਲਾਇਆ ਲਈ ਕੋਈ ਸਪੱਸ਼ਟ ਨਿਸ਼ਾਨਾ ਨਹੀਂ ਸੀ ।

1942 ਤੋਂ 1945 ਤਕ ਦਾ ਸਮਾਂ ਏਸ਼ੀਆ ਦੇ ਇਤਿਹਾਸ ਵਿਚ ਬੜਾ ਧੁੰਦਲਾ ਜਿਹਾ ਸਮਾਂ ਸੀ । ਭਾਵੇਂ ਜਾਪਾਨੀਆਂ ਨੇ ਬਰ੍ਹਮਾ ਅਤੇ ਫ਼ਿਲਪੀਨਜ ਵਿਰੁਧ, ਮਲਾਇਆ ਨੂੰ ਆਜ਼ਾਦੀ ਦੀ ਕੋਈ ਝਲਕ ਨਾ ਦਿਤੀ. ਤਾਂ ਵੀ ਜਾਪਾਨੀ ਫ਼ੌਜੀ ਰਾਜ ਦਾ ਸਮਾਂ ਮਲਾਇਆ ਦੇ ਰਾਜਨੀਤਕ ਵਿਕਾਸ ਦਾ ਮਹੱਤਵ ਪੂਰਨ ਦੌਰ ਸੀ । ਸਭ ਤੋਂ ਪਹਿਲਾਂ ਜਾਪਾਨੀਆਂ ਨੇ ਵਖੋ ਵੱਖਰੇ ਫ਼ਿਰਕਿਆਂ ਨੂੰ ਵੰਡਣ ਦਾ ਯਤਨ ਕੀਤਾ । ਮਲੇ-ਲੋਕਾਂ ਦੀ ਹਮਾਇਤ ਪ੍ਰਾਪਤ ਕਰਨ ਦੇ ਯਤਨ ਕੀਤੇ ਗਏ; ਭਾਰਤੀਆਂ ਨੂੰ ਆਪਣਾ ਦੇਸ਼ ਆਜ਼ਾਦ ਕਰਵਾਉਣ ਲਈ ਇਕ ਫ਼ੌਜ ਵਿਚ ਭਰਤੀ ਕੀਤਾ ਗਿਆ, ਚੀਨੀਆਂ ਨੇ ਜਾਪਾਨੀ ਰਾਜ਼ ਅਧੀਨ ਬਹੁਤ ਸਾਰੇ ਨੁਕਸਾਨਾਂ ਅਧੀਨ ਸ਼ੁਰੂ ਕੀਤਾ, ਪਰ ਮਗਰੋਂ ਸਿਰਫ਼ ਕਮਿਊਨਿਸਟਾਂ ਨਾਲ ਸਖ਼ਤੀ ਦਾ ਵਰਤਾਉ ਕੀਤਾ ਗਿਆ ਅਤੇ ਯੂਰਪੀਨਾਂ ਨੂੰ ਹਿਰਾਸਤ ਵਿਚ ਲਿਆ ਗਿਆ । ਹਾਲੇ ਵੀ ਜਾਪਾਨੀ ਮਲੇ-ਪ੍ਰਾਇਦੀਪ ਨੂੰ ਪ੍ਰਭਾਵਸ਼ਾਲੀ ਤੌਰ ਤੇ ਝੁਕਾ ਨਾ ਸਕੇ । ਮਲੇ-ਲੋਕਾਂ ਦੀ ਕਮਿਊਨਿਸਟ ਪ੍ਰਭਾਵ ਅਧੀਨ ਜਾਪਾਨ ਵਿਰੋਧੀ ਫ਼ੌਜ ਨੇ ਜਾਪਾਨ ਦੇ ਜੰਗੀ ਯਤਨਾਂ ਨੂੰ ਤਬਾਹ ਕਰ ਦਿਤਾ ।

ਨਤੀਜਾ ਇਹ ਹੋਇਆ ਕਿ ਜਦੋਂ 1945 ਵਿਚ ਅੰਗਰੇਜ਼ ਮਲਾਇਆ ਵਿਚ ਵਾਪਸ ਆਏ ਤਾਂ, ਉਨ੍ਹਾਂ ਨੇ ਕਈ ਰਾਸ਼ਟਰੀ ਦਲ ਵੇਖੇ, ਜਿਹੜੇ ਕਿ ਜਾਪਾਨੀ ਹਾਰ ਅਤੇ ਬਰਤਾਨਵੀ ਕਬਜ਼ੇ ਵਿਚਕਾਰਲੇ ਸਮੇਂ ਵਿਚ ਬਣੇ ਸਨ । ਇਸ ਦਾ ਭਾਵ ਹੋਇਆ, ਕਿ ਮਲਾਇਆ ਲਈ ਬਰਤਾਨਵੀ ਯੋਜਨਾਵਾਂ ਦਾ ਨਵੀਨੀਕਰਣ ਹੋਇਆ । ਜਿਥੇ ਜੰਗ ਤੋਂ ਪਹਿਲਾਂ ਦੀ ਨੀਤੀ ਸੁਲਤਾਨਾਂ ਨੂੰ ਕਾਇਮ ਰਖਣ ਅਤੇ ਲੋਕ-ਰਾਜੀ ਪ੍ਰਗਤੀ ਨੂੰ ਰੋਕਣ ਦੀ ਸੀ, ਉਥੇ ਬਰਤਾਨਵੀ ਬਸਤੀਵਾਦੀ ਸਰਕਾਰ ਨੇ ਫੈਸਲਾ ਕੀਤਾ, ਕਿ ਮਲਾਇਆ ਲਈ ਸੁਧਾਰਾਂ ਦੀ ਲੋੜ ਹੈ । ਇਕ ਬਰਤਾਨਵੀ ਪ੍ਰਤੀਨਿਧ ਨੇ ਸਾਰੇ ਰਾਜਾਂ ਦਾ ਦੌਰਾ ਕਰ ਕੇ, 19ਵੀਂ ਸਦੀ ਦੇ ਸ਼ੁਰੂ ਵਿਚ, ਮਲਾਇਆ ਵਿਚ ਬਸਤੀਵਾਦ ਦੇ ਦਾਖ਼ਲੇ ਮਗਰੋਂ ਪੂਰਨ ਅਧਿਕਾਰ ਅਤੇ ਅਧਿਕਾਰ ਖੇਤਰ ਬਾਦਸ਼ਾਹ ਨੂੰ ਦਿਤੇ ਜਾਣ ਲਈ ਨਵੀਆਂ ਸੰਧੀਆਂ ਕੀਤੀਆਂ ।

ਪਰ ਬਰਤਾਨਵੀ ਸਿਵਲ ਅਧਿਕਾਰੀਆਂ ਅਤੇ ਰਾਜਨੀਤਕਾਂ ਨੇ ਮਲਾਇਆ ਦੀ ਬਾਦਸ਼ਾਹੀ ਦੀ ਉਭਰਨ ਸ਼ਕਤੀ ਨੂੰ ਲੋੜ ਤੋਂ ਘਟ ਹੀ ਸਮਝਿਆ । ਜਿਸ ਦੇ ਅਧਿਕਾਰਾਂ

ਨੂੰ ਉਨ੍ਹਾਂ ਨੇ ਅੰਤਰ-ਜੰਗੀ ਵਰ੍ਹਿਆਂ ਵਿਚ ਕਾਇਮ ਰਖਿਆ ਸੀ। ਇਸ ਪ੍ਰਕਾਰ ਮਲਾਇਆ ਦੇ ਸੰਘ ਬਾਰੇ ਤਲਖ ਮਤਭੇਦ ਪੈਦਾ ਹੋਇਆ ਤੇ ਆਜ਼ਾਦੀ ਦੀ ਮੰਗ ਵਧੀ।

ਜਦੋਂ 1948 ਵਿਚ ਮਲਾਇਆ ਸੰਘ ਪਹਿਲੀ ਵਾਰ ਕਾਇਮ ਕੀਤਾ ਗਿਆ, ਉਸ ਵੇਲੇ ਦੇਸ਼ ਦੀ ਸੁਰੱਖਿਆ ਅਤੇ ਵਿਕਾਸ ਹਾਲੇ ਅੰਗਰੇਜ਼ਾਂ ਦੇ ਹੱਥਾਂ ਵਿਚ ਹੀ ਸਨ। ਉਸ ਸਮੇਂ ਇਸ ਦੇ ਦੋ ਮੁਖ ਮੰਤਵ ਸਨ, ਕਮਿਊਨਿਸਟ ਖ਼ਤਰੇ ਦਾ ਖ਼ਾਤਮਾ ਅਤੇ ਬਹੁ-ਨਸਲੀ ਸਮਾਨ ਵਿਚੋਂ ਇਕ ਰਾਸ਼ਟਰ ਦਾ ਨਿਰਮਾਣ। ਇਨ੍ਹਾਂ ਦੋਹਾਂ ਮੰਤਵਾਂ ਦੀ ਪੂਰਤੀ ਵਿਚ, ਅੰਗਰੇਜ਼ਾਂ ਨੇ ਛੇਤੀ ਹੀ ਮੰਨ ਲਿਆ, ਕਿ ਸਥਾਨਿਕ ਨੇਤਾਵਾਂ ਦੀ ਸਹਾਇਤਾ ਅਤੇ ਸਹਿਯੋਗ ਬਹੁਤ ਜ਼ਰੂਰੀ ਹੈ। ਕਮਿਊਨਿਸਟਾਂ ਦੇ ਮੁਕਾਬਲੇ ਲਈ ਕੇਵਲ ਚੰਗੇਰੇ ਹਥਿਆਰ ਹੀ ਕਾਫ਼ੀ ਨਹੀਂ ਸਨ ਅਤੇ ਮਲਾਇਆ, "ਲੋਕਾਂ ਦੇ ਦਿਲਾਂ ਅਤੇ ਮਨਾਂ" ਦੇ ਸੰਘਰਸ਼ ਵਿਚ, ਬਸਤੀਵਾਦ ਰਾਜ, ਚਾਹੇ ਕਿੰਨਾਂ ਵੀ ਸੁਯੋਗ ਕਿਉਂ ਨਾ ਹੁੰਦਾ, ਰਖ ਨਹੀਂ ਸੀ ਸਕਦਾ।

ਇਸ ਤੋਂ ਬਿਨਾਂ ਪਿਤ੍ਰੀਵਾਦ ਅਤੇ ਸਦਭਾਵਨਾ ਨਾਲ ਹੀ ਕੋਈ ਰਾਸ਼ਟਰ ਨਹੀਂ ਉਸਾਰਿਆ ਜਾ ਸਕਦਾ। ਕੋਈ ਨਵਾਂ ਰਾਸ਼ਟਰ ਸ਼ਹਿਰੀਆਂ ਅਤੇ ਨੇਤਾਵਾਂ ਦੀਆਂ ਇੱਛਾਵਾਂ ਉਤੇ ਹੀ ਉਸਾਰਿਆ ਜਾ ਸਕਦਾ ਹੈ ਅਤੇ ਉਨ੍ਹਾਂ ਦੀਆਂ ਇੱਛਾਵਾਂ ਨੂੰ ਨੌਕਰਸ਼ਾਹੀ ਅਤੇ ਵਿਦੇਸ਼ੀ ਮਾਹਿਰ ਨਿਸ਼ਚਿਤ ਨਹੀਂ ਕਰ ਸਕਦੇ। ਇਸ ਪ੍ਰਕਾਰ 1948 ਤੋਂ ਮਲਾਇਆ ਦੇ ਆਜ਼ਾਦੀ ਦਿਵਸ (1957) ਤਕ, 9 ਵਰ੍ਹਿਆਂ ਦੀ ਮੁਖ ਗੱਲ, ਮਲਾਇਆ ਦੇ ਰਾਸ਼ਟਰਵਾਦ ਦੀ ਉਸਾਰੀ ਹੈ। ਇਹ ਰਾਸ਼ਟਰਵਾਦ, ਰਾਸ਼ਟਰ-ਵਾਦੀ ਹੋਣ ਦਾ ਦਾਅਵਾ ਕਰਦੀ ਮਲਾਇਆ ਦੀ ਕਮਿਊਨਿਸਟ ਪਾਰਟੀ ਦੇ ਸਿਰ ਉਤੇ ਇਕ ਜ਼ੋਰਦਾਰ ਚੋਟ ਸੀ।

ਇਹੀ ਉਹ ਸ਼ਕਤੀ ਸੀ, ਜਿਸ ਨੇ ਬਹੁ-ਗਿਣਤੀ ਲੋਕਾਂ ਨੂੰ, ਜਿਹੜੇ ਆਜ਼ਾਦੀ ਅਤੇ ਸਾਧਾਰਣ ਸਮਤਾ ਦੇ ਇੱਛਕ ਸਨ, ਇਕਮੁੱਠ ਕੀਤਾ। ਪਰ ਬਹੁ-ਨਸਲੀ ਸਮਾਜ ਵਿਚ ਰਾਸ਼ਟਰਵਾਦ ਸਦਾ ਇਕ ਨਾਜ਼ਕ ਸਮੱਸਿਆ ਹੀ ਰਿਹਾ ਹੈ। ਮਲਾਇਆ ਵਿਚ, ਬਰਮਾਂ ਜਾਂ ਇੰਡੋਨੇਸ਼ੀਆ ਦੇ ਇਕੋ-ਨਸਲ ਦੇ ਲੋਕਾਂ ਦੇ ਰਾਸ਼ਟਰਵਾਦ ਨਾਲੋਂ ਵਖਰਾ ਮਾਮਲਾ ਸੀ, ਜਿਥੇ ਲੋਕੀ ਭਾਵਕ ਅਤੇ ਪਰੰਪਰਾਇਕ ਬੰਧਨਾਂ ਵਿਚ ਬੱਝ ਸਕਦੇ ਸਨ। ਮਲਾਇਆ ਦੇ ਰਾਸ਼ਟਰਵਾਦੀ ਨੇਤਾਵਾਂ ਨੇ ਛੇਤੀ ਇਹ ਅਨੁਭਵ ਕਰ ਲਿਆ, ਕਿ ਬਹੁਤ ਸਾਰੇ ਲੋਕਾਂ ਦਾ ਰਾਸ਼ਟਰਵਾਦ, ਕਿਸੇ ਵੀ ਹੋਰ ਰਾਜਨੀਤਕ ਢਾਂਚੇ ਨਾਲੋਂ, ਸੂਝਵਾਨ ਰੋਕਾਂ ਅਤੇ ਸੰਤੁਲਨਾਂ ਦੀ ਪ੍ਰਤੀਨਿਧਤਾ ਕਰਦੇ ਗੁੰਝਲਦਾਰ ਸੰਬੰਧਾ ਦੀ ਥਾਂ ਸੂਝ ਅਤੇ ਬਹੁਤ ਕਰ ਕੇ ਸਹਿਨਸ਼ੀਲਤਾ 'ਤੇ ਆਧਾਰਿਤ ਹੈ।

ਰਾਜਨੀਤਕ ਦਲ, ਬਹੁ-ਨਸਲੀ ਰਾਸਟਰਵਾਦ ਸਹਿਤ ਦੋ ਢੰਗਾਂ ਨਾਲ ਚਲ ਸਕਦੇ ਸਨ। ਮਲਾਇਆ ਵਿਚ ਉਹ ਸਾਰੇ ਫ਼ਿਰਕਿਆਂ ਦੇ ਮੈਂਬਰਾਂ ਨੂੰ ਦਾਖ਼ਲ ਕਰ ਕੇ

ਗ਼ੈਰ-ਫਿਰਕਾਪ੍ਰਸਤ ਲੀਹਾਂ ਤੇ ਚਲ ਸਕਦੇ ਸਨ ਜਾਂ ਉਹ, ਦੇਸ਼ ਦੇ ਮੁਖ ਤਿੰਨ ਫ਼ਿਰਕਿਆਂ ਵਿਚੋਂ ਕਿਸੇ ਇਕ ਤਕ ਹੀ ਸੀਮਿਤ ਕਰ ਕੇ, ਇਕ ਜ਼ਾਤੀ ਤੇ ਆਧਾਰਿਤ ਹੋ ਜਾਂਦੇ। 1948 ਤੋਂ ਕੁਝ ਵਰ੍ਹਿਆਂ ਲਈ, ਮਲਾਇਆ ਵਿਚ ਇਨ੍ਹਾਂ ਦੋਹਾਂ ਕਿਸਮਾਂ ਦੇ ਰਾਜਨੀਤਕ ਦਲ ਬਣੇ। ਆਜ਼ਾਦੀ ਲਈ ਸਭ ਦੀ ਸਾਂਝੀ ਇੱਛਾ ਦੇ ਬਾਵਜੂਦ, ਕਿਸੇ ਨੂੰ ਵੀ ਇਹ ਯਕੀਨ ਨਹੀਂ ਸੀ, ਕਿ ਦੋਹਾਂ ਵਿਚੋਂ ਕਿਹੜਾ ਦਲ ਦੇਸ਼ ਲਈ ਵਧੇਰੇ ਠੀਕ ਰਹੇਗਾ।

ਉਸ ਵੇਲੇ ਹੇਠ ਲਿਖੇ ਤਿੰਨ ਮੁਖ ਦਲ ਸਨ — ਯੂਨਾਈਟਡ ਮਲੇ ਨੈਸ਼ਨਲ ਆਰਗੇਨਾਈਜ਼ੇਸ਼ਨ, ਮਲਾਇਅਨ ਚਾਈਨੀਜ਼ ਐਸੋਸੀਏਸ਼ਨ ਅਤੇ ਮਲਾਇਅਨ ਇੰਡੀਅਨ ਕਾਂਗਰਸ। ਪਹਿਲੀ ਜਥੇਬੰਦੀ ਮਲਾਇਆ ਦੇ ਅਸਲੀ ਲੋਕਾਂ ਦੀ ਸੀ, ਦੂਜੀ ਮਲਾਇਆ ਵਿਚ ਆ ਕੇ ਵਸੇ ਚੀਨੀ ਲੋਕਾਂ ਦੀ ਸੀ, ਜਿਹੜੇ ਪਹਿਲਾਂ ਹੀ ਕਈ ਐਸੋਸੀਏਸ਼ਨਾਂ ਚਲਾ ਰਹੇ ਸਨ ਜਿਹੜੀਆਂ ਕਿ ਸੰਯੁਕਤੀਕਰਨ ਦੀ ਪ੍ਰਕਿਰਿਆਂ ਵਿਚੋਂ ਦੀ ਲੰਘ ਰਹੀਆਂ ਸਨ। ਤੀਜੀ ਪਾਰਟੀ ਵਿਚ ਭਾਰਤੀ ਨਸਲ ਦੇ ਲੋਕ ਸਨ। ਇਨ੍ਹਾਂ ਤਿੰਨ ਜਥੇਬੰਦੀਆਂ ਵਿਚ ਕੋਈ ਤਾਲਮੇਲ ਨਹੀਂ ਸੀ ਅਤੇ ਅੰਗਰੇਜ਼ ਆਪਣੀ ਪ੍ਰਸਿਧ ਖੇਡ — ਵੰਡੋ ਅਤੇ ਰਾਜ ਕਰੋ — ਨੂੰ ਆਸਾਨੀ ਨਾਲ ਖੇਡ ਰਹੇ ਸਨ।

ਪਹਿਲੀ ਪਾਪਟੀ ਦੇ ਬਾਨੀ ਮਲਾਇਆ ਦੇ ਰਾਜਨੀਤਕ — ਦਾਤੋ ਆਨ ਬਿਨ ਜਾਫ਼ਰ ਨੇ ਇਸ ਝਗੜੇ ਵਿਚੋਂ ਨਿਕਲਣ ਦਾ ਰਾਹ ਲੱਭ ਲਿਆ। ਉਸ ਨੇ ਗ਼ੈਰ-ਫਿਰਕਾ ਪ੍ਰਸਤ ਪਾਰਟੀ — ਇੰਡੀਪੈਂਡੈਂਸ ਆਫ਼ ਮਲਾਇਆ ਪਾਰਟੀ — ਦੀ ਨੀਂਹ ਰੱਖੀ। ਤਿੰਨੇ ਮੁਖ ਨਸਲੀ ਫਿਰਕਿਆਂ ਦੇ ਲੋਕ ਇਸ ਦੇ ਮੈਂਬਰ ਬਣ ਸਕਦੇ ਸਨ। ਪਰ ਇਸ ਸੰਸਥਾ ਦਾ ਪ੍ਰਭਾਵ ਆਪਣੀ ਸ਼ਕਤੀ ਨੂੰ ਵਧਾਏ ਬਿਨਾਂ ਹੀ ਪਹਿਲੀਆਂ ਤਿੰਨੇ ਪਾਰਟੀਆਂ ਵਿਚ ਫੁਟ ਪਾਉਣ ਵਲ ਹੀ ਪਿਆ। ਇਹ ਗੱਲ ਛੇਤੀ ਹੀ ਸਪੱਸ਼ਟ ਹੋ ਗਈ, ਕਿ ਮਲਾਇਆ ਦੇ ਲੋਕ ਹਾਲੇ ਵੀ ਸਰਬ-ਮਲੇ ਗ਼ੈਰ-ਫਿਰਕਾਪ੍ਰਸਤ ਪਾਰਟੀ ਲਈ ਤਿਆਰ ਨਹੀਂ ਸਨ। ਅਤੇ ਇਸ ਦੇ ਪਤਾ ਲਗਣ ਤੇ, ਇਸ ਨੇ ਨਵੀਂ ਪ੍ਰਕਾਰ ਦੀ ਰਾਜਨੀਤਕ ਗੁਟਬੰਦੀ ਲਈ ਰਾਹ ਖੋਲ੍ਹ ਦਿਤਾ — ਦੋ ਪਾਰਟੀਆਂ ਦੇ ਇਕੱਠੇ ਹੋਣ ਮਗਰੋਂ, ਪਹਿਲੀਆਂ ਤਿੰਨੇ ਪਾਰਟੀਆਂ ਦਾ ਇਕ ਪਾਰਟੀ — ਅਲਾਇੰਸ ਪਾਰਟੀ — ਅਧੀਨ ਇਕੱਠੇ ਹੋਣਾ।

ਇਸੇ ਸਮੇਂ ਟੁੰਕੂ ਅਬਦੁਲ ਰਹਿਮਾਨ, ਜਿਹੜਾ ਕਿ ਦੋ ਦਹਾਕਿਆਂ ਤਕ ਮਲਾਇਆ ਅਤੇ ਮਲੇਸ਼ੀਆ ਦੇ ਰਾਜਨੀਤਕ ਮੰਚ ਉਤੇ ਛਾਇਆ ਰਿਹਾ, ਸਾਹਮਣੇ ਆਇਆ। ਉੱਤਰੀ ਮਲਾਇਆ ਦੇ ਕੇਡਾਹ ਰਾਜ ਵਿਚ, ਜਿੱਥੇ ਉਸ ਦਾ ਪਿਤਾ ਸੁਲਤਾਨ ਸੀ, ਇਕ ਅਧਿਕਾਰੀ ਦੇ ਤੌਰ ਤੇ ਥੋੜੀ ਦੇਰ ਸੇਵਾ ਕਰਨ ਮਗਰੋਂ, ਟੁੰਕੂ ਆਪਣੀ ਕਾਨੂੰਨੀ ਪੜ੍ਹਾਈ ਜਾਰੀ ਰਖਣ ਲਈ ਵਾਪਸ ਇੰਗਲੈਂਡ ਨੂੰ ਚਲਾ ਗਿਆ ਅਤੇ 1949 ਵਿਚ

ਉਸ ਨੂੰ 'ਇੱਨਰ ਟੈਂਪਲ' ਲੰਡਨ ਤੋਂ ਬੈਰਿਸਟਰੀ ਲਈ ਬੁਲਾਇਆ ਗਿਆ। ਉਸ ਵੇਲੇ ਉਹ 46 ਵਰ੍ਹਿਆਂ ਦਾ ਸੀ ਅਤੇ ਬੈਰਿਸਟਰ ਲਈ ਬੁਲਾਏ ਜਾਣ ਤੇ ਆਪਣੇ ਭਾਸ਼ਣ ਵਿਚ ਸ੍ਰੀ ਟੁੰਕੂ ਨੇ ਕਿਹਾ, ਕਿ ਇਸ ਸੰਸਥਾ ਦੇ ਇਤਿਹਾਸ ਵਿਚ ਮੈਂ ਹੀ ਇਕ ਵਿਦਿਆਰਥੀ ਹਾਂ ਜਿਸ ਨੂੰ ਪੰਜਾਹ ਸਾਲਾਂ ਦੀ ਉਮਰ ਤੇ, ਬੈਰਿਸਟਰੀ ਦਾ ਦਾਖ਼ਲਾ ਦਿਤਾ ਗਿਆ।

ਟੁੰਕੂ ਅਬਦੁਲ ਰਹਿਮਾਨ 1949 ਦੇ ਆਰੰਭ ਵਿਚ ਵਾਪਸ ਮਲਾਇਆ ਆ ਗਿਆ ਅਤੇ ਤੁਰਤ ਯੂਨਾਈਟਿਡ ਮਲੇ ਨੈਸ਼ਨਲ ਆਰਗੇਨਾਈਜ਼ੇਸ਼ਨ ਦੀ ਕੇਡਾਹ ਬ੍ਰਾਂਚ ਦੀ ਚੇਅਰਮੈਨਸ਼ਿਪ ਪ੍ਰਵਾਨ ਕਰ ਲਈ। ਦੋ ਵਰ੍ਹਿਆਂ ਮਗਰੋਂ ਉਨ੍ਹਾਂ ਨੇ ਇਸ ਪਾਰਟੀ ਦੀ ਪ੍ਰਧਾਨਗੀ ਸੰਭਾਲਣ ਲਈ ਸਰਕਾਰੀ ਨੌਕਰੀ ਤੋਂ ਅਸਤੀਫ਼ਾ ਦੇ ਦਿਤਾ। ਉਨ੍ਹਾਂ ਤੋਂ ਪਹਿਲਾਂ ਦਾਤੋ ਆਨ ਬਿਨ ਜਾਫ਼ਰ ਇਸ ਪਾਰਟੀ ਦੇ ਪ੍ਰਧਾਨ ਸਨ ਜਿਨ੍ਹਾਂ ਨੇ ਇੰਡੀ-ਪੈਂਡੈਂਸ ਆਫ਼ ਮਲਾਇਆ ਪਾਰਟੀ ਦਾ ਮੁਖੀ ਬਣਨ ਲਈ ਇਸ ਪਾਰਟੀ ਨੂੰ ਅਸਤੀਫ਼ਾ ਦੇ ਦਿਤਾ। ਉਹ ਇਸ ਨਵੀਂ ਪਾਰਟੀ ਨੂੰ ਮਲਾਇਆ ਦੀ ਬਹੁ-ਨਸਲੀ ਸਮੱਸਿਆ ਦਾ ਉੱਤਰ ਸਮਝਦੇ ਸਨ।

ਮਲਾਇਆ ਦੀ ਬਹੁ-ਨਸਲੀ ਸਮੱਸਿਆ ਪ੍ਰਤੀ ਦਾਤੋ ਆਨ ਦੇ ਆਦਰਸ਼ਵਾਦੀ ਨਜ਼ਰੀਏ ਦੇ ਬਿਲਕੁਲ ਵਿਰੁੱਧ ਟੁੰਕੂ (ਜਿਹੜਾ ਕਿ ਮਲਾਇਆ ਵਿਚ ਟੁੰਕੂ ਅਬਦੁਲ ਰਹਿਮਾਨ ਦੇ ਤੌਰ ਤੇ ਲੋਕ ਪ੍ਰਿਯ ਹੋ ਚੁਕਾ ਸੀ) ਨੇ ਇਸ ਦੇ ਨਸਲੀ ਸੰਗਠਣ ਲਈ ਵਧੇਰੇ ਸੂਝਮਾਨ ਪ੍ਰੋਗ੍ਰਾਮ ਬਣਾਇਆ। ਉਸ ਦਾ ਨਜ਼ਰੀਆ ਬੜੀ ਦੇਰ ਤਕ ਇਹੀ ਰਿਹਾ ਕਿ ਮਲਾਇਆ ਦੀਆਂ ਰਾਜਨੀਤਕ ਸਮੱਸਿਆਵਾਂ ਦਾ ਹੱਲ ਦੇਸ਼ ਵਿਚ ਰਹਿੰਦੀਆਂ ਸਾਰੀਆਂ ਜ਼ਾਤੀਆਂ ਦੇ ਲੋਕਾਂ ਦਾ ਨਿਕਟਵਰਤੀ ਸਹਿਯੋਗ ਪ੍ਰਾਪਤ ਕਰਨ ਵਿਚ ਹੈ, ਅਤੇ ਇਸੇ ਵਿਚਾਰ ਨੇ ਯੂਨਾਈਟਿਡ ਮਲੇ ਨੈਸ਼ਨਲ ਆਰਗੇਨਾਈਜ਼ੇਸ਼ਨ ਨੂੰ ਮਲੇ ਚਾਈਨੀਜ਼ ਐਸੋਸੀਏਸ਼ਨ ਨਾਲ ਮਿਲਾ ਦਿਤਾ। ਇਸ ਪਾਰਟੀ ਦੀ ਅਗਵਾਈ ਸੁਰਗਵਾਸੀ ਦਾਤੋ ਟਾਨ ਚੈਂਗ ਲਾਕ ਕਰਦੇ ਸਨ। ਇਹ ਗੱਠਜੋੜ ਮਲਾਇਆ ਵਿਚ 1952 ਦੀ ਪਹਿਲੀ ਨਗਰ ਪਾਲਿਕਾ ਚੋਣ ਲੜਨ ਲਈ ਕੀਤਾ ਗਿਆ, ਅਤੇ ਇਹ ਕਦਮ ਬਹੁਤ ਹੀ ਸਫ਼ਲ ਸਿੱਧ ਹੋਇਆ।

ਇਕ ਪਾਸੇ ਟੁੰਕੂ ਅਬਦੁਲ ਰਹਿਮਾਨ ਅਤੇ ਉਸ ਦੇ ਸਾਥੀਆਂ ਅਤੇ ਦੂਜੇ ਪਾਸੇ ਦਾਤੋ ਟਾਨ ਚੈਂਗ ਲਾਕ ਤੇ ਉਸ ਦੇ ਸਾਥੀਆਂ ਵਿਚਕਾਰ ਕਈ ਗੋਲਮੇਜ਼ ਕਾਨਫ਼ਰੰਸਾਂ ਹੋਣ ਮਗਰੋਂ, ਦੇਸ਼ ਭਰ ਵਿਚ ਇਹਨਾ ਦੋਹਾਂ ਪਾਰਟੀਆਂ ਦੀਆਂ ਸਥਾਨਕ ਬ੍ਰਾਂਚਾਂ ਵਿਚ ਤਾਲਮੇਲ ਕਮੇਟੀਆਂ ਕਾਇਮ ਕੀਤੇ ਜਾਣ ਯੋਗ ਸਮਝੌਤਾ ਹੋ ਗਿਆ। ਇਸ ਤੋਂ ਥੋੜੀ ਦੇਰ ਮਗਰੋਂ ਅਲਾਇੰਸ ਧੜੇ ਨੇ ਦੇਸ਼ ਦੀ ਫ਼ੈਡਰੇਸ਼ਨ ਵਿਚ ਆਮ ਚੋਣਾਂ ਲਈ ਸਾਂਝੀ ਨੀਤੀ ਤਿਆਰ ਕਰ ਲਈ। ਹੋਰ ਥੋੜੀ ਦੇਰ ਮਗਰੋਂ ਮਲਾਇਅਨ

ਇੰਡੀਅਨ ਕਾਂਗਰਸ ਇਨ੍ਹਾਂ ਦੋਹਾਂ ਪਾਰਟੀਆਂ ਦੇ ਬਣੇ ਨਵੇਂ ਰੂਪ ਦੀ ਸਾਂਝੀਦਾਰ ਬਣ ਗਈ, ਜਿਸ ਦੀ ਸਪੱਸ਼ਟ ਬਹੁ-ਨਸਲੀ ਸੰਸਥਾ ਅਤੇ ਨਜ਼ਰੀਏ ਕਾਰਨ, ਛੇਤੀ ਹੀ ਅਣਗੌਲੀ ਗਈ।

1955 ਦੀਆਂ ਪਹਿਲੀਆਂ ਆਮ ਚੋਣਾਂ ਨੇ ਟੁੰਕੂ ਅਬਦੁਲ ਰਹਿਮਾਨ ਅਤੇ ਅਲਾਇੰਸ ਪਾਰਟੀ ਨੂੰ ਵਿਜਈ ਠਹਿਰਾਇਆ। ਇਸ ਪਾਰਟੀ ਨੇ 52 ਵਿਚੋਂ 51 ਸੀਟਾਂ ਜਿੱਤੀਆਂ ਅਤੇ ਟੁੰਕੂ ਮਲਾਇਆ ਸਰਕਾਰ ਦੇ ਮੁਖ ਮੰਤਰੀ ਅਤੇ ਗ੍ਰਹਿ ਮੰਤਰੀ ਬਣ ਗਏ। ਇਹ ਘਟਨਾ, ਰਾਸ਼ਟਰੀ ਮੰਤਵ — ਮਲਾਇਆ ਦੀ ਆਜ਼ਾਦੀ — ਦੀ ਪੂਰਤੀ ਲਈ ਬਰਤਾਨਵੀ ਸਰਕਾਰ ਨਾਲ ਅਸਲੀ ਗੱਲਬਾਤ ਕਰਨ ਦਾ ਇਸ਼ਾਰਾ ਸਿੱਧ ਹੋਈ।

ਅਲਾਇੰਸ ਪਾਰਟੀ ਦੇ ਚੋਣ ਉਦੇਸ਼ ਪੱਤਰ ਵਿਚ ਛੇਤੀ ਤੋਂ ਛੇਤੀ "ਹੰਗਾਮੀ ਹਾਲਾਤ" ਖ਼ਤਮ ਕਰਨ ਦਾ ਪ੍ਰਣ ਅਤੇ ਕਮਿਊਨਿਸਟ ਦਹਿਸ਼ਤ ਪਸੰਦਾਂ ਨੂੰ ਆਮ ਛੋਟ (ਰਿਹਾਈ) ਦਿਤੇ ਜਾਣ ਦਾ ਵਾਅਦਾ, ਸ਼ਾਮਲ ਸਨ। ਇਸੇ ਅਨੁਸਾਰ ਟੁੰਕੂ ਸਾਹਿਬ ਨੇ ਬਰਤਾਨਵੀ ਸੁਰੱਖਿਆ ਅਧਿਕਾਰੀਆਂ ਨੂੰ, ਕਮਿਊਨਿਸਟਾਂ ਦੀ ਆਮ ਰਿਹਾਈ ਲਈ ਐਲਾਨ ਪ੍ਰਵਾਨ ਕਰਨ ਲਈ ਮਨਾਇਆ ਅਤੇ ਦਸੰਬਰ 1955 ਵਿਚ ਕਮਿਊਨਿਸਟ ਨੇਤਾ ਚਿਨ ਪੈਂਗ ਨਾਲ ਨਿਜੀ ਮੀਟਿੰਗ ਦਾ ਪ੍ਰਬੰਧ ਕੀਤਾ। ਜੰਗਲਾਂ ਵਿਚ ਰਹਿੰਦੇ ਕਮਿਊਨਿਸਟਾਂ ਨਾਲ ਸਮਝੌਤਾ ਕਰਨ ਬਾਰੇ ਟੁੰਕੂ ਸਾਹਿਬ ਦਾ ਮਿਸ਼ਨ, ਉਸ ਦੇ ਇਸ ਗੱਲ ਤੇ ਅੜੇ ਰਹਿਣ ਕਾਰਨ ਅਸਫ਼ਲ ਰਿਹਾ ਕਿ ਕਮਿਊਨਿਸਟ ਪਾਰਟੀ ਦੇ ਮੈਂਬਰਾਂ ਦੀ ਦੇਸ਼ ਪ੍ਰਤੀ ਵਫ਼ਾਦਾਰੀ ਦਾ ਜਾਇਜ਼ਾ ਲੈਣ ਲਈ ਉਨ੍ਹਾਂ ਦੇ ਜੰਗਲਾਂ ਤੋਂ ਬਾਹਰ ਆਉਣ ਤੇ ਉਨ੍ਹਾਂ ਦੀ ਛਾਣ ਬੀਣ ਕੀਤੀ ਜਾਵੇ।

ਟੁੰਕੂ, ਮਲਾਇਆ ਦੀ ਆਜ਼ਾਦੀ ਬਾਰੇ ਆਪਣੀਆਂ ਯੋਜਨਾਵਾਂ ਸਹਿਤ ਅਗੇ ਵਧਦਾ ਗਿਆ। ਕਮਿਊਨਿਸਟ ਨੇਤਾਵਾਂ ਨਾਲ ਹੋਈ ਗੱਲ ਬਾਤ ਦੀ ਅਸਫ਼ਲਤਾ ਦੇ ਤੁਰਤ ਮਗਰੋਂ, "ਮਰਡੇਕਾ ਮਿਸ਼ਨ" ਸੰਬੰਧੀ ਬਰਤਾਨਵੀ ਸਰਕਾਰ ਨਾਲ ਗੱਲਬਾਤ ਕਰਨ ਲਈ ਲੰਡਨ ਨੂੰ ਰਵਾਨਾ ਹੋ ਗਏ। ਇਸ ਮਿਸ਼ਨ ਨੇ ਮਲਾਇਆ ਸਰਕਾਰ ਨੂੰ ਅੰਦਰੂਨੀ ਰਖਿਆ ਅਤੇ ਸੁਰੱਖਿਆ, ਵਿੱਤ ਵਿਵਸਥਾ ਅਤੇ ਸਰਕਾਰੀ ਨੌਕਰੀਆਂ ਦੇ ਮਲੇਕਰਣ ਦੇ ਪੂਰਨ ਅਧਿਕਾਰ ਦਿਵਾ ਦਿਤੇ। ਇਸ ਮੀਟਿੰਗ ਵਿਚ ਇਹ ਸਮਝੌਤਾ ਵੀ ਹੋ ਗਿਆ, ਕਿ ਦੇਸ਼ ਦਾ ਸੰਵਿਧਾਨ ਤਿਆਰ ਕਰਨ ਲਈ ਇਕ ਸੰਵਿਧਾਨਕ ਕਮਿਸ਼ਨ ਥਾਪ ਦਿਤਾ ਜਾਵੇ ਅਤੇ 31 ਅਗਸਤ, 1957 ਨੂੰ ਆਜ਼ਾਦੀ ਦਾ ਐਲਾਨ ਕਰ ਦਿਤਾ ਜਾਵੇ। ਟੁੰਕੂ ਅਬਦੁਲ ਰਹਿਮਾਨ, ਵਾਪਸ ਮਲਾਇਆ ਪਹੁਚ ਕੇ ਮੁਖ ਮੰਤਰੀ ਅਤੇ ਘਰੇਲੂ ਮਾਮਲਿਆਂ ਦੇ ਵਜ਼ੀਰ ਤੋਂ ਬਿਨਾਂ ਘਰੇਲੂ ਸੁਰੱਖਿਆ ਅਤੇ ਰੱਖਿਆ ਦੇ ਮੰਤਰੀ ਬਣ ਗਏ।

ਟੁੰਕੂ ਅਬਦੁਲ ਰਹਿਮਾਨ ਮਈ 1957 ਵਿਚ ਫੇਰ ਲੰਡਨ ਗਏ। ਇਸ ਵਾਰ ਉਹ

ਆਪਣੇ ਨਾਲ ਅਲਾਇੰਸ ਪਾਰਟੀ ਅਤੇ ਮਲੇ-ਹਾਕਮਾਂ ਦੀ ਇਕ ਪ੍ਰਤੀਨਿਧ-ਮੰਡਲੀ, ਮਲੇ-ਸੰਘ ਦੀ ਆਜ਼ਾਦੀ ਬਾਰੇ ਬਰਤਾਨੀਆ ਨਾਲ ਅੰਤਮ ਸਮਝੌਤਾ ਕਰਨ ਲਈ ਲੈ ਗਿਆ। ਅਤੇ 31 ਅਗਸਤ, 1957 ਦੇ ਦਿਨ ਆਜ਼ਾਦੀ ਲਈ ਲੰਬੇ ਯਤਨਾਂ ਮਗਰੋਂ ਮਰਡੇਕਾ ਸਟੇਡੀਅਮ ਵਿਖੇ ਸ਼ਾਨਦਾਰ ਜਸ਼ਨ ਮਨਾਏ ਗਏ।

ਉਸ ਦਿਨ, ਕੁਆਲਾ ਲੰਪੁਰ ਵਿਚ, ਜਸ਼ਨਾਂ ਦੀ ਚਮਕ ਦਮਕ ਅਤੇ ਖ਼ੁਸ਼ੀਆਂ ਵਿਚ, ਮੈਂ ਆਪਣੇ ਪੁਰਾਣੇ ਸਾਥੀ ਪਤਰਕਾਰਾਂ ਨਾਲ ਮਲਾਇਆ ਦੇ ਰਾਜਨੀਤਕ ਦ੍ਰਿਸ਼ਟੀਕੋਣ ਬਾਰੇ ਵਿਸ਼ਲੇਸਣਾਤਮਕ ਗੱਲ ਬਾਤ ਕੀਤੀ। ਇਹ ਸਾਥੀ ਕਈ ਵਰ੍ਹੇ ਪਹਿਲਾਂ ਮੇਰੇ ਨਾਲ ਕੰਮ ਕਰ ਚੁਕੇ ਸਨ। ਅਤੇ ਇਨ੍ਹਾਂ ਵਿਚ ਮਲਾਇਆ, ਚੀਨ ਅਤੇ ਭਾਰਤ ਅਤੇ ਕੁਝ ਹੋਰ ਗੁਆਂਢੀ ਦੇਸਾਂ ਤੋਂ ਆਏ ਪੱਤਰਕਾਰ ਸ਼ਾਮਲ ਸਨ।

ਲਗਭਗ ਹਰ ਇਕ ਨੇ ਟੁੰਕੂ ਦੇ ਉਸ ਢੰਗ ਲਈ ਸਭ ਤੋਂ ਚੰਗੇ ਸ਼ਬਦ ਕਹੇ, ਜਿਸ ਰਾਹੀਂ ਉਸ ਨੇ ਬਰਤਾਨੀਆ ਸਰਕਾਰ ਨਾਲ ਇਹ ਮੁਸ਼ਕਲ ਗੱਲ ਬਾਤ ਨੇਪਰੇ ਚਾੜ੍ਹੀ ਸੀ, ਦੇਸ਼ ਵਿਚ ਵਖੋ ਵਖਰੇ ਨਸਲੀ ਅਤੇ ਰਾਜਨੀਤਕ ਅਨਸਰਾਂ ਨੂੰ ਇਕੱਠੇ ਕੀਤਾ ਸੀ ਅਤੇ ਆਜ਼ਾਦੀ ਦੀ ਮੰਗ ਲਈ ਸੰਯੁਕਤ ਮੋਰਚਾ ਲਾਇਆ ਸੀ।

ਮਲਾਇਆ ਦੇ ਆਰਥਕ ਭਵਿਖ ਬਾਰੇ ਕਿਸੇ ਨੇ ਜ਼ਰਾ ਵੀ ਸ਼ੱਕ ਪ੍ਰਗਟ ਨਾ ਕੀਤਾ। ਇਸ ਕੰਮ ਲਈ ਦੇਸ਼ ਦੇ ਰਬੜ ਅਤੇ ਟੀਨ ਦੇ ਸਾਧਨ ਕਾਫ਼ੀ ਸਨ। "ਹੰਗਾਮੀ ਹਾਲਾਤ" ਅਤੇ ਕਮਿਊਨਿਸਟ ਬਗ਼ਾਵਤ ਦੇ ਬਾਵਜੂਦ, ਮਲਾਇਆ ਦਾ ਚਿਹਰਾ ਮੁਹਰਾ ਪਹਿਲਾਂ ਹੀ ਬਦਲਣਾ ਸ਼ੁਰੂ ਹੋ ਚੁਕਿਆ ਸੀ। ਸਾਡੇ ਵਿਚੋਂ ਕੁਝ ਲੋਕਾਂ ਨੂੰ ਜੇ ਕੁਝ ਸ਼ੱਕ ਸੀ ਤਾਂ ਉਹ ਅਲਾਇੰਸ ਪਾਰਟੀ ਦੀ ਸਰਕਾਰ ਦੇ ਭਵਿੱਖੀ ਰੂਪ ਬਾਰੇ ਸੀ ਜਿਹੜੀ ਕਿ ਦੇਸ਼ ਦੀ ਚੋਣ ਸੀ। ਵਿਸ਼ੇਸ਼ ਕਰਕੇ ਇਸ ਲਈ ਕਿ ਇਹ ਨਸਲੀ ਗੁੱਟਬੰਦੀ ਉਤੇ ਆਧਾਰਤ ਸੀ। ਇਹ ਕੋਈ ਨਹੀਂ ਸੀ ਸੋਚ ਸਕਿਆ, ਕਿ ਇਹ ਸਰਕਾਰੀ ਰੂਪ ਸਦਾ ਲਈ ਸਭ ਤੋਂ ਚੰਗਾ ਰੂਪ ਸੀ ਜਾਂ ਕਿ ਇਹ ਸਾਰੇ ਲੋਕਾਂ ਦੀ ਤਸੱਲੀ ਕਰ ਸਕੇਗਾ ਪਰ ਇਹ ਮੰਨਿਆ ਗਿਆ, ਕਿ ਦੇਸ਼ ਨੇ ਅਲਾਇੰਸ ਪਾਰਟੀ ਰਾਹੀਂ ਆਪਣਾ ਰਾਜਨੀਤਕ ਅਧਾਰ ਸਥਾਪਤ ਕੀਤਾ, ਜਿਸ ਉਤੇ ਇਕ ਨਵੇਂ ਰਾਸ਼ਟਰ ਨੇ ਉਸਰਨਾ ਸੀ। ਇਹ ਵੀ ਪ੍ਰਵਾਨ ਕੀਤਾ ਗਿਆ ਕਿ ਨਵਾਂ ਰਾਸ਼ਟਰ, ਆਪਣੇ ਘਰੇਲੂ ਅਤੇ ਵਿਦੇਸ਼ੀ ਦੁਸ਼ਮਣਾਂ ਤੋਂ ਆਪਣੀ ਰੱਖਿਆ, ਦੇਸ਼ ਦੇ ਬਹੁ-ਗਿਣਤੀ ਲੋਕਾਂ ਦੀ ਹਮਾਇਤ ਨਾਲ ਹੀ ਕਰ ਸਕਦਾ ਹੈ।

ਉਨ੍ਹਾਂ ਦਿਨਾਂ ਦੀਆਂ ਇਨ੍ਹਾਂ ਪੂਰੀ ਤਰ੍ਹਾਂ ਕਾਰਜਸ਼ੀਲ ਗੱਲਾਂ ਦੇ ਵਿਰੁਧ, ਕੁਝ ਲੋਕ ਅਜਿਹੇ ਵੀ ਸਨ, ਜਿਹੜੇ ਲੰਬੀ ਸੋਚ ਵਿਚ ਡੁਬ ਗਏ। ਮਲਾਇਆ ਵਰਗੇ ਛੋਟੇ ਜਿਹੇ ਦੇਸ਼ ਵਿਚ, ਕੰਮ ਕਰ ਰਿਹਾ, ਤਿੰਨ ਵਖੋ ਵਖਰੇ ਨਸਲੀ ਗੁਹਾਂ ਦਾ ਗੱਠਜੋੜ ਕਿੰਨੀ ਦੇਰ ਨਿਭੇਗਾ ? ਕੀ ਮਲਾਇਆ ਦੇ ਸਿਆਸੀ ਆਗੂ, ਮਲਾਇਆ ਦੀ ਆਗਾਮੀ

ਪੀੜ੍ਹੀ ਲਈ ਰਾਜਨੀਤਕ ਸੁਰ ਅਤੇ ਦ੍ਰਿਸ਼ਟੀਕੋਣ ਵਿਚ ਅਦਲਾਬਦਲੀਆਂ ਲਈ ਤੁਰਤ ਵਿਉਂਤਾਂ ਬਣਾਉਣੀਆਂ ਸ਼ੁਰੂ ਕਰ ਦੇਣਗੇ ? ਮਲਾਇਆ ਬਾਰੇ, ਨਮੂਨੇ ਦੇ ਸੰਯੁਕਤ ਰਾਸ਼ਟਰ ਦੇ ਰੂਪ ਵਿਚ ਸਭ ਚੰਗੀਆਂ ਗੱਲਾਂ ਕਰਨੀਆਂ ਠੀਕ ਸਨ । ਪਰ ਇਸ ਨੇ, ਆਪਣੇ ਆਪ ਲਈ ਖ਼ਤਰਾ ਲੈ ਕੇ ਵੀ, ਕੁਝ ਕੁ ਤਲਖ ਸਚਾਈਆਂ ਪ੍ਰਤੀ ਲਾਪ੍ਰਵਾਹੀ ਵਿਖਾਈ ।

ਤਾਂ ਵੀ ਇਹ ਦਿਨ, ਸਾਰੇ ਮਲਾਇਆ ਲਈ ਰੰਗ ਰਲੀਆਂ ਅਤੇ ਧੰਨਵਾਦ ਕਰਨ ਦਾ ਦਿਨ ਸੀ । ਹਰ ਤਰਫ਼ ਮਲਾਇਆ ਲਈ ਬਿਨਾਂ ਖ਼ੂਨਖ਼ਰਾਬੇ ਦੇ ਅਮਨ ਸਹਿਤ ਰਾਸ਼ਟਰੀਅਤਾ ਪ੍ਰਦਾਨ ਕਰਨ ਵਾਲੇ ਸਾਰੇ ਸੰਬੰਧਤ ਲੋਕਾਂ ਦੀ ਪ੍ਰਸੰਸਾ ਹੋ ਰਹੀ ਸੀ।

# 3. ਇਕ ਨਵ-ਰਾਸ਼ਟਰ

ਮੁਸੀਬਤ ਗ੍ਰਸਤ ਦੱਖਣ-ਦੂਰਬੀ ਏਸ਼ੀਆ ਵਿਚ ਨਵ-ਆਜ਼ਾਦ ਮਲੇ-ਸੰਘ (ਮਲਾਇਆ ਦੀ ਫ਼ੈਡਰੇਸ਼ਨ) ਇਕ ਲਾਸਾਨੀ ਸਫ਼ਲਤਾ ਸੀ। ਮਲਾਇਆ ਦੀ ਸਰਕਾਰ ਨੂੰ, ਜਿਸ ਦੇ ਮੁਖੀ ਟੁੰਕੂ ਅਬਦੁਲ ਰਹਿਮਾਨ ਸਨ, ਪ੍ਰਤੀਨਿਧੀ ਸਭਾ ਵਿਚ ਭਾਰੀ ਬਹੁ-ਸੰਸਤੀ ਪ੍ਰਾਪਤ ਸੀ ਅਤੇ ਰਾਜ ਕਰ ਰਹੀ ਅਲਾਇੰਸ ਪਾਰਟੀ ਨੇ ਮਲੇ, ਚੀਨੀ ਅਤੇ ਭਾਰਤੀ ਜਾਤੀਆਂ ਲਈ, ਰਾਜਨੀਤਕ ਸੁਮੇਲ ਲਈ ਭੂਮੀ ਪ੍ਰਦਾਨ ਕੀਤੀ। ਮਲਾਇਆ ਦੀ ਪ੍ਰਤੀ ਵਿਅਕਤੀ ਆਮਦਨ, ਸਾਰੇ ਏਸ਼ੀਆ ਵਿਚੋਂ ਦੂਜੇ ਦਰਜੇ ਤੇ ਸੀ। ਬੋਰਨੀਓ ਦੇ ਜਜ਼ੀਰੇ ਉਤੇ, ਬਰਤਾਨਵੀ ਰੱਖਿਆ ਹੇਠਲੀ ਛੋਟੀ ਜਿਹੀ ਬਰੂਨੀ ਨਾਂ ਦੀ ਸਲਤਨਤ (ਰਾਜ) ਦੀ ਪ੍ਰਤੀ ਵਿਅਕਤੀ ਆਮਦਨ ਹੀ ਇਸ ਨਾਲੋਂ ਵਧ ਸੀ। ਮਲਾਇਆ ਵੀ, ਆਰਥਕ ਵਿਕਾਸ ਵਿਚ ਦੂਜੇ ਏਸ਼ੀਆਈ ਦੇਸ਼ਾਂ ਨਾਲੋਂ ਵਧੇਰੇ ਤੇਜ਼ੀ ਨਾਲ ਅਗੇ ਵਧਿਆ।

ਟੁੰਕੂ ਸਾਹਿਬ ਨੇ ਆਪਣੇ ਮੰਤਰੀ ਮੰਡਲ ਦੇ ਸਾਥੀਆਂ ਦੀ ਨਿਯੁਕਤੀ ਬੜੇ ਧਿਆਨ ਨਾਲ ਕੀਤੀ। ਟੁੰਕੂ ਨੇ ਘਰੇਲੂ ਮਾਮਲਿਆਂ ਅਤੇ ਅੰਦਰੂਨੀ ਸੁਰੱਖਿਆ ਦੇ ਵਿਭਾਗ ਲਈ ਜੋਹੋਰ ਦੇ ਦੱਖਣੀ ਰਾਜ ਤੋਂ ਆਪਣੇ ਇਕ ਪੁਰਾਣੇ ਵਿਸ਼ਵਾਸ ਯੋਗ ਮਿੱਤਰ — (ਡਾਕਟਰ) ਦਾਤੋ ਇਸਮਾਇਲ ਬਿਨ ਦਾਤੋ ਅਬਦੁਲ ਰਹਿਮਾਨ ਨੂੰ ਲਿਆਂਦਾ। ਮਲਾਇਅਨ ਚਾਈਨੀਜ਼ ਐਸੋਸੀਏਸ਼ਨ ਦੇ ਮੁਖੀ ਸ੍ਰੀ ਟਾਨ ਸੀਉ ਸਿਨ ਨੂੰ ਵਿੱਤ ਮੰਤਰੀ ਬਣਾਇਆ। ਉਨ੍ਹਾਂ ਨੇ ਮਲਾਇਅਨ ਇੰਡੀਅਨ ਕਾਂਗਰਸ ਦੇ ਪ੍ਰਤੀਨਿਧੀ ਇਕ ਮਲਾਇਅਨ ਭਾਰਤੀ — ਦਾਤੋ ਵੀ. ਟੀ. ਸੰਬੰਥਨ ਨੂੰ ਉਸਾਰੀ, ਡਾਕ ਅਤੇ ਤਾਰ ਮੰਤਰੀ ਚੁਣਿਆ। ਮੰਤਰੀ ਮੰਡਲ ਦੇ ਹੋਰ ਅਹੁਦੇ ਜ਼ਾਤੀ-ਬਰਾਬਰੀ ਦੇ ਆਧਾਰ ਤੇ ਵੰਡੇ ਗਏ ਅਤੇ ਮਲਾਇਆ ਦੇ ਅਸਲੀ ਵਾਸੀਆਂ ਨਾਲ ਜਿਹੜੇ ਯੂਨਾਈਟਿਡ ਮਲੇ ਨੈਸ਼ਨਲ ਆਰਗੇਨਾਈਜ਼ੇਸ਼ਨ ਨਾਲ ਸੰਬੰਧਤ ਸਨ, ਵਿਸ਼ੇਸ਼ ਵਰਤਾ ਕੀਤਾ ਗਿਆ।

ਮਲਾਇਆ ਵਿਚ ਜਾਤੀ ਪ੍ਰਤੀਨਿਧਤਾ ਨੇ, ਘਟੋ ਘਟ ਕੁਝ ਸਮੇਂ ਲਈ, ਬਹੁਤ ਚੰਗਾ ਕੰਮ ਕੀਤਾ। ਟੁੰਕੂ ਵਲੋਂ ਮੰਤਰੀ ਪਦਾਂ ਤੇ ਨਿਯੁਕਤ ਕੀਤੇ ਗਏ ਵਿਅਕਤੀ, ਬੁੱਧੀ, ਅਨੁਭਵ ਅਤੇ ਕਾਰਜ ਸ਼ਕਤੀ ਦੇ ਨਜ਼ਰੀਏ ਤੋਂ ਆਪਣੇ ਅਹੁਦੇ ਲਈ ਸਭ ਤੋ ਵਧ ਯੋਗ ਸਨ। ਨਵੇਂ ਨੇਤਾਵਾਂ ਦੇ ਰਾਹ ਵਿਚ ਦਫ਼ਤਰੀ ਕਾਰਵਾਈ ਜਾਂ ਵਾਈਟ-ਹਾਲ ਦੇ ਅਧਿਕਾਰੀ ਕੋਈ ਰੁਕਾਵਟ ਨਹੀਂ ਸਨ। ਰਾਸ਼ਟਰ-ਉਸਾਰੀ ਦਾ ਹਰ ਜ਼ਰੂਰੀ ਵਿਸ਼ਾ, ਸਰਕਾਰ ਦਾ ਤੁਰਤ ਅਮਲ ਹੁੰਦਾ ਸੀ। ਇਹ ਗੱਲ 'ਮਰਡੇਕਾ ਦਿਵਸ' ਤੋਂ ਹੁਣ ਤਕ ਇਵੇਂ ਹੀ ਚਲ ਰਹੀ ਹੈ।



ਚਿੱਤਰ 1 : ਰਾਸ਼ਟਰੀ ਮਸਜਿਦ ਜਿਸ ਨੂੰ ਆਮ ਕਰ ਕੇ ਮਸਜਿਦ ਨੇਗਾਰਾ ਦੇ ਨਾਂ ਨਾਲ ਜਾਣਿਆਂ ਜਾਂਦਾ ਹੈ ਜਿਸ ਦਾ ਇਕ 240-ਫੁਟ ਮੀਨਾਰ ਅਤੇ 18-ਝਾਲਰਾਂ ਵਾਲਾ ਤਾਰੇ ਦੇ ਨਮੂਨੇ ਦਾ ਗੁੰਬਦ ਹੈ, ਜਿਹੜਾ ਕਿ ਮਲੇਸ਼ੀਆ ਦੇ 13 ਰਾਜਾਂ ਅਤੇ ਇਸਲਾਮ ਦੇ 5 ਸਤੰਭਾਂ ਦੀ ਪ੍ਰਤੀਨਿਧਤਾ ਕਰਦਾ ਹੈ ।

ਚਿੱਤਰ 2 : ਮਲਾਊ ਬਰਤਨਾਂ ਵਿਚ ਸਥਾਨਕ ਚੀਨੀ ਮਿੱਟੀ ਅਤੇ ਚੂਨਾ ਵਰਤੇ ਜਾਂਦੇ ਹਨ। ਤਸਵੀਰ ਵਿਚ ਇਕ ਚੀਨੀ, ਚੱਕ ਉਤੇ ਆਪਣੀਆਂ ਮਾਹਿਰ ਉਂਗਲਾਂ ਨਾਲ ਪਿਆਲੇ ਬਣਾ ਰਿਹਾ ਹੈ।





ਚਿੱਤਰ 3 : ਸੈਲਾਨੀਆਂ ਨੂੰ ਘਾਹ-ਫੂਸ ਦੇ ਇਹ ਤੇਜ਼ ਰੰਗ, ਹਲਕੇ ਠੰਡੇ ਅਤੇ ਸਸਤੇ
ਟੋਪ (ਹੈਟ) ਬੜੇ ਪਸੰਦ ਹਨ ।



ਚਿੱਤਰ 4 : ਇਕ ਸਥਾਨਕ ਸੁੰਦਰੀ ਚੋਗ਼ੇ (ਸੈਰਾਂਗ) ਅਤੇ ਬਲਾਊਜ਼ (ਕੇਬਾਇਆ) ਪਹਿਨੇ ਹੋਏ ।

ਮਲਾਇਅਨ ਸੰਵਿਧਾਨ ਦੀ ਤਿਆਰੀ ਵਿਚ ਬਹੁਤ ਸੋਚ ਵਿਚਾਰ ਅਤੇ ਮੁਹਾਰਤ ਤੋਂ ਕੰਮ ਲਿਆ ਗਿਆ ਸੀ। ਮਲੇ-ਸੰਘ ਦਾ ਸਰਕਾਰੀ ਤੌਰ ਤਰੀਕਾ, ਭਾਰਤ ਨਾਲ ਮਿਲਦਾ ਜੁਲਦਾ ਹੈ, ਖ਼ਾਸ ਕਰਕੇ ਇਸ ਲਈ ਕਿ ਦੇਸ਼ ਦਾ ਮੁਖੀ ਗ਼ੈਰ-ਰਾਜਨੀਤਕ ਹੈ, ਦੋ ਕਾਨੂੰਨੀ ਸਭਾਵਾਂ ਹਨ, ਇਕ ਸਿੱਧੀ ਚੁਣੀ ਗਈ ਜਿਸ ਲਈ ਮੰਤਰੀ ਮੰਡਲ ਜਵਾਬ ਦੇਹ ਹੈ, ਇਕ ਨਿਰਪੱਖ ਸਰਕਾਰੀ ਸੇਵਾ ਅਤੇ ਇਕ ਆਜ਼ਾਦ ਨਿਆਂ-ਪ੍ਰਣਾਲੀ ਹੈ। ਜ਼ਿਲਾ ਅਧਿਕਾਰੀਆਂ ਦੀ ਪੇਸ਼ ਉਦਾਹਰਣ ਅਨੁਸਾਰ, ਬਰਤਾਨੀਆਂ ਦੀ ਬਸਤੀ-ਵਾਦੀ ਸਰਕਾਰ ਦੀਆਂ ਦੇਣਾਂ ਬਹੁਤ ਘਟ ਨਹੀਂ ਸਨ।

ਉਥੇ ਪਰੰਪਰਾਇਕ ਮਲੇ-ਰਾਜ ਦੇ ਅੰਸ਼ ਵੀ ਸਨ। ਇਨ੍ਹਾਂ ਮਲੇ-ਹਾਕਮਾਂ ਨੇ ਸੰਵਿਧਾਨਿਕ ਢਾਂਚੇ ਵਿਚ ਮਹੱਤਵਪੂਰਨ ਹਿੱਸਾ ਪਾਇਆ, ਅਤੇ ਪੇਨਾਂਗ ਅਤੇ ਮਲਾਕਾ ਦੇ ਗਵਰਨਰਾਂ ਸਾਹਿਤ "ਕਾਨਫਰੰਸ ਆਫ਼ ਰੂਲਰਜ਼" (ਹਾਕਮਾਂ ਦਾ ਸੰਮੇਲਨ) ਕਾਇਮ ਕੀਤਾ। ਹਾਕਮਾਂ ਅਤੇ ਰਾਜਾਂ ਨੂੰ ਲੋਕਾਂ ਦੀ ਪਾਏਦਾਰ ਵਫ਼ਾਦਾਰੀ ਪ੍ਰਾਪਤ ਹੋਣ ਦਾ ਵਿਸ਼ਵਾਸ ਹੀ ਮਲਾਇਆ ਲਈ ਬਹੁ-ਰਾਜੀ (ਫ਼ੈਡਰਲ) ਸੰਵਿਧਾਨ ਹੋਣ ਦੇ ਫ਼ੈਸਲੇ ਦਾ ਮੁਖ ਕਾਰਣ ਸੀ।

ਪਰ ਅਮਲ ਵਿਚ, ਰਾਜਾਂ ਦੇ ਅਧਿਕਾਰਾਂ ਦੇ ਮੁਕਾਬਲੇ ਤੇ ਕੇਂਦਰੀ (ਫ਼ੈਡਰਲ) ਸਰਕਾਰ ਦੇ ਅਧਿਕਾਰ ਵਧੇਰੇ ਸਨ ਅਤੇ ਸੰਵਿਧਾਨ ਵਿਚ ਸੰਘਵੀ ਕਾਨੂੰਨ ਸਭਾਵਾਂ ਵਲੋਂ ਇਸ ਦੀ ਤਰਮੀਮ ਕੀਤੇ ਜਾਣ ਦੇ ਰਾਹ ਵਿਚ ਕੁਝ ਮੁਸ਼ਕਲਾਂ ਬਣਾ ਦਿਤੀਆਂ ਗਈਆਂ। ਸੰਘਵੀ ਅਤੇ ਰਾਜ ਸਰਕਾਰਾਂ ਵਿਚ ਸੰਪਰਕ, ਰਾਸ਼ਟਰੀ ਵਿੱਤ ਕੌਂਸਲ, ਰਾਸ਼ਟਰੀ ਭੂਮੀ ਕੌਂਸਲ ਅਤੇ ਸਥਾਨਕ ਸਰਕਾਰ ਲਈ ਰਾਸ਼ਟਰੀ ਕੌਂਸਲ, ਜਿਨ੍ਹਾਂ ਵਿਚ ਸਾਰੀਆਂ ਸਰਕਾਰਾਂ ਦੇ ਪ੍ਰਤੀਨਿਧੀ ਸ਼ਾਮਲ ਸਨ, ਰਾਹੀਂ ਕਾਇਮ ਰਖਿਆ ਜਾਂਦਾ ਸੀ।

ਮਲਾਇਆ ਦੀ ਆਜ਼ਾਦੀ ਸਮੇਂ ਪ੍ਰਤੀਨਿਧੀ ਸਭਾ ਦਾ ਮੁਖ ਲੱਛਣ, ਵਿਰੋਧੀ ਧੜੇ ਦੀ ਕਮਜ਼ੋਰੀ ਸੀ। 1959 ਦੀਆਂ ਚੋਣਾਂ ਮਗਰੋਂ ਵੀ, ਸਰਕਾਰੀ ਅਲਾਇੰਸ ਪਾਰਟੀ ਨੂੰ ਤਿੰਨ-ਚੌਥਾਈ ਸੀਟਾਂ ਪ੍ਰਾਪਤ ਹੋਈਆਂ, ਜਦੋਂ ਕਿ ਵਿਰੋਧੀ ਧੜਾ ਬਹੁਤ ਸਾਰੇ ਗਰੋਹਾਂ ਵਿਚ ਵੰਡਿਆ ਹੋਇਆ ਸੀ। ਫਿਰ ਵੀ ਸਭਾ ਵਿਚ ਅਲਾਇੰਸ ਸਰਕਾਰ ਦੇ ਵਤੀਰੇ ਨੇ ਦੇਸ਼ ਦੀ ਨੀਤੀ ਨੂੰ ਮਰਡੇਕਾ ਰਸਮ ਤੋਂ ਮਗਰੋਂ ਵੀ ਤਿੰਨ ਸਾਲਾਂ ਤਕ "ਹੰਗਾਮੀ ਹਾਲਾਤ" ਕਾਇਮ ਰਹਿਣ ਕਰ ਕੇ ਫ਼ਿਰਕਾਪ੍ਰਸਤ ਪ੍ਰਗਟਾਵਾਂ ਨੂੰ ਘਟਾਉਣ ਅਤੇ ਭੰਨ ਤੋੜ ਦੀਆਂ ਕਾਰਵਾਈਆਂ ਨੂੰ ਦਬਾਉਣ ਵਿਚ ਪਰਗਟ ਕੀਤਾ। ਦੂਜੇ ਪਾਸੇ ਸੈਂਨੇਟ ਦੀ ਸਥਾਪਨਾ ਕੁਝ ਚੁਣੇ ਹੋਏ ਅਤੇ ਕੁਝ ਨਾਮਜ਼ੱਦ ਮੈਂਬਰਾਂ ਨਾਲ ਕੀਤੀ ਜਾਂਦੀ ਸੀ।

ਸੰਸਥਾਵੀ ਢਾਂਚੇ ਹੇਠ, ਜਿਸ ਨੇ ਅਸਰਦਾਰ ਕੰਮ ਕੀਤਾ, ਬਹੁ-ਨਸਲੀ ਸਮਾਜ ਦੀ

ਹੋਂਦ ਕਾਰਨ ਪੈਦਾ ਹੋਈਆਂ ਸਮਾਜਕ ਸਮੱਸਿਆਵਾਂ ਅਤੇ ਖਿਚਾਉ ਸਨ। ਨਸਲ, ਭਾਸ਼ਾ, ਅਤੇ ਧਰਮ ਦੇ ਪਾੜ ਵਿਦੇਸ਼ੀ ਅਨਸਰਾਂ ਅਤੇ ਪ੍ਰਭਾਵਾਂ ਨੇ ਵਧਾਏ ਸਨ। ਸਾਰ ਦੇ ਤੌਰ ਤੇ, 1957 ਦੇ ਸੰਵਿਧਾਨ ਅਤੇ ਮਗਰੋਂ ਦੀ ਸਰਕਾਰੀ ਨੀਤੀ ਨੇ, ਸਰਕਾਰ ਚਲਾ ਰਹੀ ਅਲਾਇੰਸ ਪਾਰਟੀ ਦੇ ਮਲੇ ਅਤੇ ਚੀਨੀ ਹਿੱਸੇਦਾਰਾਂ ਵਿਚਕਾਰ ਸੌਦੇਬਾਜ਼ੀ ਦੀ ਪ੍ਰਤੀਨਿਧਤਾ ਕੀਤੀ।

ਮਲਾਇਆ ਦੇ ਨਵੇਂ ਮੌਜੂਦਾ ਹਾਕਮਾਂ ਨੂੰ ਵਿਰਸੇ ਵਿਚ ਮਿਲੀ ਨਸਲੀ-ਤਸਵੀਰ ਦਾ ਜਾਇਜ਼ਾ ਲੈਣ ਲਈ, ਆਓ ਮਲਾਇਆ ਉਤੇ ਵਿਸ਼ੇਸ਼ ਅਤੇ ਦੱਖਣ-ਪੂਰਬੀ ਏਸ਼ੀਆ ਉਤੇ ਸਾਧਾਰਣ ਨਜ਼ਰ ਮਾਰੀਏ।

ਦੱਖਣ-ਪੂਰਬੀ ਏਸ਼ੀਆ ਦਾ ਹਲਕਾ, ਪਰੰਪਰਾਇਕ ਤੌਰ ਤੇ ਨਸਲਾਂ ਅਤੇ ਸਭਿਆ-ਚਾਰਾਂ ਦਾ ਮਿਲਣ-ਕੇਂਦਰ ਹੈ। ਇਹ ਗੱਲ ਧਰਮਾਂ ਦੀ ਬਹੁਤਾਤ ਅਤੇ ਟਕਰਾਉਂਦੇ ਰਾਜਨੀਤਕ ਅਤੇ ਆਰਥਕ ਹਿੱਤਾਂ ਤੋਂ ਸਪੱਸ਼ਟ ਹੁੰਦੀ ਹੈ। ਦਖਣ-ਪੂਰਬੀ ਏਸ਼ੀਆ ਦੇ ਕਈ ਦੇਸ਼ਾਂ ਵਿਚ ਰਹਿੰਦੇ 20 ਕਰੋੜ ਤੋਂ ਵੱਧ ਲੋਕੀ ਮੰਗੋਲੀਅਨ ਨਸਲ ਦੇ ਹਨ।

ਉਨ੍ਹਾਂ ਦੇ ਬਜ਼ੁਰਗ ਕਈ ਸਦੀਆਂ ਪਹਿਲਾਂ ਚੀਨ ਤੋਂ ਦਖਣ ਵਲ ਜਾ ਵਸੇ। ਅਜ ਦੇ ਵਡੇ ਆਬਾਦੀ ਗਰੋਹਾਂ ਵਿਚੋਂ, ਇਸ ਇਲਾਕੇ ਵਿਚ ਸਭ ਤੋਂ ਪਹਿਲਾਂ ਦਾਖ਼ਲ ਹੋਣ ਵਾਲਾ ਗ੍ਰੋਹ ਸੀ, ਮਲੇ ਲੋਕਾਂ ਦਾ (ਜਾਂ ਸਭਿਆਚਾਰਕ ਤੌਰ ਤੇ ਉਨ੍ਹਾਂ ਨੂੰ ਇੰਡੋਨੇਸ਼ੀਅਨ ਕਿਹਾ ਜਾ ਸਕਦਾ ਹੈ) ਜਿਹੜੇ 2500 ਤੋਂ 1500 ਪੂਰਬ ਈ: ਵਿਚ ਇਥੇ ਆਏ ਸਨ। ਮਲੇ ਨਸਲ ਦੇ ਲੋਕ ਅਜ ਇੰਡੋਨੇਸ਼ੀਆ ਅਤੇ ਫਿਲਪੀਨੀਜ਼ ਵਿਚ ਵੀ ਮਿਲਦੇ ਹਨ ਜਿਥੇ ਉਨ੍ਹਾਂ ਦੀ ਭਾਰੀ ਬਹੁ-ਗਿਣਤੀ ਹੈ। ਅਤੇ ਮਲਾਇਆ ਵਿਚ ਉਨ੍ਹਾਂ ਦੀ ਸਭਿਆਚਾਰਕ ਤੌਰ ਤੇ ਸਭ ਤੋਂ ਵੱਧ ਗਿਣਤੀ ਹੈ।

ਮਲਾਇਆ ਦਾ ਸਭ ਤੋਂ ਪਹਿਲਾ ਸਮੁੰਦਰ-ਪਾਰ ਸੰਪਰਕ ਭਾਰਤ ਨਾਲ ਹੋਇਆ। ਭਾਰਤੀ ਮੁਖ ਤੌਰ ਤੇ ਵਪਾਰ ਲਈ ਬਾਹਰ ਨਿਕਲੇ। ਰੋਮਨਾਂ ਵਲੋਂ ਪੂਰਬ ਦੇ ਟੀਨ, ਖ਼ੁਸ਼ਬੋਦਾਰ ਲਕੜੀ ਅਤੇ ਮਸਾਲਿਆਂ ਦੀ ਬਹੁਤ ਮੰਗ ਸੀ। ਇਤਿਹਾਸਕਾਰਾਂ ਅਨੁਸਾਰ, ਦੱਖਣ-ਪੂਰਬੀ ਏਸ਼ੀਆ ਵਿਚ ਭਾਰਤੀ ਦਾਖ਼ਲੇ ਦਾ ਹੋਰ ਕਾਰਣ ਬੁੱਧ-ਮਤ ਦਾ ਮਿਸ਼ਨਰੀ-ਉਤਸ਼ਾਹ ਸੀ। ਕਿਹਾ ਜਾਂਦਾ ਹੈ ਕਿ ਲਗਭਗ 420 ਪੂ: ਈ: ਵਿਚ ਗੁਨਾਵਰਮਨ ਨੇ ਜਾਵਾ ਅਤੇ ਸਮਾਟਰਾ ਦਾ ਦੌਰਾ ਕੀਤਾ ਅਤੇ ਜਾਵਾ ਦੇ ਕਈ ਹਾਕਮਾਂ ਨੂੰ ਬੋਧੀ ਬਣਾਇਆ। ਕੁਝ ਲੋਕ ਸਾਹਿਲ ਨਾਲ ਰਹਿਣ ਲਗੇ ਅਤੇ ਕੁਝ ਲੋਕਾਂ ਨੇ ਅਜੋਕੇ ਉੱਤਰੀ ਮਲਾਇਆ ਵਿਚ ਸਾਮਰਾਜ ਸਥਾਪਤ ਕਰ ਲਏ। ਕੁਝ ਵੀ ਹੋਵੇ, ਅਜ ਮਲੇ ਲੋਕਾਂ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਨੇ ਭਾਰਤ ਦੇ ਸਭਿਆਚਾਰ ਨੂੰ ਅਪਣਾ ਲਿਆ ਹੈ। ਇਹ ਗੱਲ, ਮਲਾਇਆ ਦੇ ਰਸਮਾਂ ਰਿਵਾਜਾਂ, ਕਲਾ, ਧਰਮ, ਕਾਨੂੰਨ, ਤਾਰਾ ਵਿਗਿਆਨ, ਸਾਹਿੱਤ, ਸੰਗੀਤ, ਪੱਥਰ ਦੀ ਬੁੱਤਕਲਾ, ਧਾਤ ਦੇ ਕੰਮ

ਅਤੇ ਰੇਸ਼ਮ ਦੀ ਬੁਣਾਈ ਵਿਚੋਂ ਸਪੱਸ਼ਟ ਹੁੰਦੀ ਹੈ।

ਭਾਵੇਂ ਮਲਾਇਆ ਵਿਚ ਚੀਨੀਆਂ ਦਾ ਇਤਿਹਾਸ 14ਵੀਂ ਸਦੀ ਤਕ ਜਾਂਦਾ ਹੈ, ਤਾਂ ਵੀ ਚੀਨੀਆਂ ਦਾ ਇਸ ਪ੍ਰਾਇਦੀਪ ਵਿਚ ਵਸਣਾ, 16ਵੀਂ ਸਦੀ ਵਿਚ ਪੁਰਤਗਾਲੀ ਕਾਲ ਤਕ ਸ਼ੁਰੂ ਨਹੀਂ ਸੀ ਹੋਇਆ। ਚੀਨੀ-ਹਿੱਤ ਵਪਾਰ ਤਕ ਹੀ ਸੀਮਿਤ ਸਨ। ਕਿਉਂਕਿ ਮਲਾਕਾ ਬੰਦਰਗਾਹ ਭਾਰਤ ਅਤੇ ਚੀਨੀ ਵਿਚ ਪੈਂਦੀ ਸੀ। ਇਸ ਕਰ ਕੇ ਇਹ ਚੀਨੀਆਂ ਦੀ ਮੁਖ ਆਵੰਦ ਬਣ ਗਈ। ਚੀਨੀਆਂ ਦਾ ਮਲੇ ਵਾਸੀਆਂ ਉਤੇ ਨਸਲੀ ਅਤੇ ਸਭਿਆਚਾਰਕ ਪ੍ਰਭਾਵ ਬਹੁਤ ਮਾਮੂਲੀ ਜਿਹਾ ਪਿਆ। ਪਹਿਲਾਂ ਚੀਨੀ ਬਹੁਤ ਘਟ ਗਿਣਤੀਆਂ ਵਿਚ ਵਸੇ। ਦੂਜੇ, 17ਵੀਂ ਸਦੀ ਤਕ ਮਲਾਇਆ ਵਾਸੀਆਂ ਨੇ ਇਸਲਾਮ ਧਾਰਣ ਕਰ ਲਿਆ ਹੋਣ ਕਰਕੇ, ਅੰਤਰ-ਵਿਆਹ ਦੀਆਂ ਮੁਸ਼ਕਲਾਂ ਪੈਦਾ ਹੋ ਗਈਆਂ। 19ਵੀਂ ਸਦੀ ਦੇ ਅੰਤ ਵਿਚ ਜਦੋਂ ਇਸ ਪ੍ਰਾਇਦੀਪ ਵਿਚ ਬਰਤਾਨਵੀ ਹਕੂਮਤ ਬੜੀ ਤੇਜ਼ੀ ਨਾਲ ਫੈਲੀ, ਓਦੋਂ ਹੀ ਮਲਾਇਆ ਵਿਚ ਸਭ ਤੋਂ ਵੱਧ ਆਵਾਸੀ ਆਏ।

ਸੰਨ 1900 ਤਕ ਮਲਾਇਆ ਵਿਚ ਨਵੇਂ ਵਸੇ ਵਿਦੇਸ਼ੀਆਂ ਦੇ ਇਤਿਹਾਸ ਵਿਚ ਦੋ ਸਪੱਸ਼ਟ ਦੌਰ ਦੇਖੇ ਜਾ ਸਕਦੇ ਹਨ। ਮਲਾਕਾ ਅਤੇ ਸਿੰਗਾਪੁਰ ਦੀਆਂ ਸਾਹਿਲੀ ਖਾਕਨਾਏ ਆਬਾਦੀਆਂ ਨੇ, ਪੂਰਬ ਵਿਚ ਬਰਤਾਨਵੀਂ ਅਰੰਭਕ ਵਪਾਰ ਨੂੰ ਸੰਕੁਚਤ ਕਰ ਦਿਤਾ। ਦੂਜਾ ਦੌਰ 19ਵੀਂ ਸਦੀ ਦੇ ਦੂਜੇ ਅੱਧ ਵਿਚ ਟੀਨ ਦੀ ਦੌੜ ਨਾਲ ਸ਼ੁਰੂ ਹੋਇਆ। ਟੀਨ ਦੀ ਖਿੱਚ ਦਾ ਪ੍ਰੀਣਾਮ, ਇਸ ਪ੍ਰਾਇਦੀਪ ਦੇ ਖਾਣਾਂ ਵਾਲੇ ਇਲਾਕੇ ਵਿਚ ਖ਼ਾਸ ਤੌਰ ਤੇ ਚੀਨੀ ਮਜ਼ਦੂਰ ਆਵਾਸੀਆਂ ਦਾ ਹੜ੍ਹ ਆ ਗਿਆ।

ਇੰਨੇ ਨੂੰ, ਪਹਿਲਾਂ ਗੰਨੇ ਅਤੇ ਕਾਫ਼ੀ ਅਤੇ ਮਗਰੋਂ ਰਬੜ ਦੇ ਉਤਪਾਦਨ ਲਈ ਵਡੇ ਬਾਗ਼ਾਂ ਦੇ ਸ਼ੁਰੂ ਕੀਤੇ ਜਾਣ ਤੇ ਮਜ਼ਦੂਰਾਂ ਦੀ ਮੰਗ ਵਧੀ, ਜਿਸ ਦੇ ਫਲ ਸਰੂਪ ਹਜ਼ਾਰਾਂ ਦੱਖਣ-ਭਾਰਤੀ ਇਥੇ ਆ ਵਸੇ। ਪਹਿਲਾਂ ਨਿਸ਼ਚਿਤ ਅਵਧੀ ਲਈ ਮਜ਼ਦੂਰ ਭਰਤੀ ਕੀਤੇ ਜਾਂਦੇ ਸਨ, ਪਰ ਛੇਤੀ ਹੀ ਇਹ ਢੰਗ ਸਹਾਇਤਾ ਪ੍ਰਾਪਤ ਆਵਾਸ ਵਿਚ ਬਦਲ ਗਿਆ, ਜਿਸ ਦਾ ਖ਼ਰਚਾ ਫ਼ੰਡ ਵਿਚੋਂ ਦਿਤਾ ਜਾਂਦਾ ਸੀ ਜਿਸ ਨੂੰ ਸਾਰੇ ਮਾਲਕ ਆਪਣਾ ਹਿੱਸਾ ਅਦਾ ਕਰਦੇ ਸਨ।

ਇਸ ਪਰਕਾਰ, 19ਵੀਂ ਸਦੀ ਦੇ ਪਿਛਲੇ ਭਾਗ ਨੇ ਮਲਾਇਆ ਵਿਚ ਆਵਾਸ ਦਾ ਪਸਾਰ ਅਤੇ ਤੇਜ਼ੀ ਵੇਖੇ। ਪਰ ਇਹ ਲਹਿਰ ਆਪਣੀਆਂ ਜ਼ਰਾਇਤੀ ਅਤੇ ਸਨਅਤੀ ਸਰਗਰਮੀਆਂ ਤੇਜ਼ ਕਰਦੇ ਮਲੇ-ਵਾਸੀਆਂ ਦੀ ਨਹੀਂ ਸੀ, ਸਗੋਂ ਬਿਦੇਸ਼ੀਆਂ ਦੀ, ਜਿਹੜੇ ਪੂਰਬ ਵਿਚ ਮਲਾਇਆ ਦੇ ਸਾਹਿਲੀ ਜ਼ਰਾਇਤੀ ਇਲਾਕੇ ਨੂੰ ਵਧੇਰੇ ਕਰ ਕੇ ਛੱਡ ਕੇ, ਮਲਾਇਆ ਦੇ ਟੀਨ ਪ੍ਰਧਾਨ ਪੱਛਮੀ ਪਹਾੜੀ ਇਲਾਕੇ ਵਲ ਨੂੰ ਵਧੇ। ਮਲੇ ਅਤੇ ਆਵਾਸੀ ਚੀਨੀਆਂ ਜਾਂ ਭਾਰਤੀਆਂ ਵਿਚਕਾਰ ਭੂਮੀ ਜਾਂ ਕਿੱਤੇ ਲਈ

ਬਹੁਤ ਘੱਟ ਮੁਕਾਬਲੇ-ਬਾਜ਼ੀ ਸੀ। ਉਨ੍ਹਾਂ ਦਾ ਭੂਗੋਲਕ ਵੰਡ ਅਤੇ ਉਨ੍ਹਾਂ ਦੇ ਆਰਥਕ ਅਮਲ ਲਗਭਗ ਉੱਕਾ ਹੀ ਵਖਰੇ ਸਨ।

ਦੂਜੇ ਵਿਸ਼ਵ ਯੁੱਧ ਦੇ ਆਰੰਭ ਹੋਣ ਤੋਂ ਪਹਿਲਾਂ ਦੇ ਵਰ੍ਹਿਆਂ ਵਿਚ ਮਲਾਇਆ ਵਿਚ ਲਾਸਾਨੀ ਨਸਲੀ ਢਾਂਚਾ ਤਿਆਰ ਸੀ। ਇਸ ਬਹੁ-ਨਸਲੀ ਸਮਾਨ ਵਿਚ 70 ਲਖ ਦੀ ਕੁਲ ਆਬਾਦੀ ਦਾ 48% ਮਲੇ-ਵਾਸੀ ਹਨ, ਲਗਭਗ 40 ਫ਼ੀ ਸਦੀ ਚੀਨੀ, ਲਗਭਗ 12% ਭਾਰਤੀ, ਪਾਕਿਸਤਾਨੀ ਅਤੇ ਹੋਰ ਨਸਲਾਂ ਦੇ ਲੋਕ ਹਨ। (ਦੂਜੇ ਪਾਸੇ ਗੁਆਂਢੀ ਦੇਸ਼ ਸਿੰਗਾਪੁਰ ਵਿਚ, ਚੀਨੀਆਂ ਦੀ ਸੰਪੂਰਨ ਬਹੁ-ਗਿਣਤੀ — ਲਗਭਗ 76 ਫ਼ੀ ਸਦੀ— ਹੈ)। ਇਸ ਮਲੇ ਆਬਾਦੀ ਵਿਚ ਕੋਈ 35 000 ਆਦਿ ਵਾਸੀ ਵੀ ਸ਼ਾਮਲ ਸਨ। ਇਨ੍ਹਾਂ ਲੋਕਾਂ ਵਿਚ ਜਿਹੜੇ ਆਪਣੀਆਂ ਟਪਰੀਵਾਸ ਅਤੇ ਅੰਧ-ਵਿਸ਼ਵਾਸ ਦੀਆਂ ਪ੍ਰਥਾਵਾਂ ਨੂੰ ਹੌਲੀ ਹੌਲੀ ਛੱਡ ਰਹੇ ਹਨ, ਸਭਿਅਤਾ ਆ ਰਹੀ ਹੈ ਅਤੇ ਉਹ ਉਨ੍ਹਾਂ ਮਲੇ ਲੋਕਾਂ ਦੇ ਤੌਰ-ਤਰੀਕੇ ਅਪਨਾ ਰਹੇ ਹਨ, ਜਿਨ੍ਹਾਂ ਨਾਲ ਬਹੁਤ ਸਾਰੇ ਅੰਤਰ-ਵਿਆਹ ਕਰਦੇ ਹਨ।

ਮਲਾਇਆ ਵਿਚ ਇਸ ਨਸਲੀ ਮਿਲਗੋਭੇ ਅਤੇ ਬਹੁਤ ਸਾਰੇ ਸਾਲਾਂ ਦੇ ਆਬਾਦੀ ਆਵਾਸ ਵਿਚ ਬਹੁਤ ਕਝ ਹੋ ਚੁਕਾ ਸੀ। ਕੋਈ 350 ਵਰ੍ਹੇ ਪਹਿਲਾਂ ਫਿਲਪੀਨੀਜ਼ ਵਿਚ ਰਾਜ ਕਰਦੇ ਸਪੇਨੀ, ਚੀਨੀ ਵਾਸੀਆਂ ਦੀ ਵਪਾਰਕ ਬੁੱਧੀ ਤੋਂ ਡਰਦੇ ਸਨ। ਇਸ ਕਰਕੇ ਸਪੇਨੀਆਂ ਨੇ ਫਿਲਪੀਨਜ਼ ਵਿਚ ਇਕ ਸਾਜ਼ਿਸ਼ੀ ਬਗਾਵਤ ਵਿਚ ਕੋਈ 30,000 ਚੀਨੀ ਕਤਲ ਕਰ ਦਿਤੇ। ਬੜੀ ਅਜੀਬ ਗੱਲ ਇਹ ਸੀ ਕਿ ਮਾਂਚੂ ਸਹਿਨਸ਼ਾਹ ਨੇ ਇਹ ਦੁਖਦਾਈ ਖ਼ਬਰ ਸੁਣ ਕੇ, ਆਪਣੇ ਦੇਸ ਵਾਸੀਆਂ ਦਾ ਬਦਲਾ ਲੈਣ ਲਈ ਫ਼ੌਜ ਭੇਜਣ ਦੀ ਬਜਾਏ ਇਹ ਐਲਾਨ ਕੀਤਾ ਕਿ ਆਪਣੇ ਪੂਰਬਜਾਂ ਦਾ ਦੇਸ ਤਿਆਗਣ ਕਰਕੇ, ਉਨ੍ਹਾਂ ਨਾਲ ਇਸੇ ਤਰ੍ਹਾਂ ਹੋਣੀ ਚਾਹੀਦੀ ਸੀ।

ਉਸ ਸ਼ਾਹੀ ਫ਼ੈਸਲੇ ਨੇ, ਚੀਨੀਆਂ ਦੇ ਦੱਖਣ-ਪੂਰਬੀ ਏਸ਼ੀਆ ਦੇ ਦੇਸਾਂ ਵਿਚ ਆ ਵਸਣ ਦਾ ਰਾਹ ਖੋਲ੍ਹ ਦਿਤਾ। ਇਨ੍ਹਾਂ ਆਵਾਸੀਆਂ ਨੂੰ ਜਦੋਂ ਉਹ ਵਿਦੇਸ਼ਾਂ ਵਿਚ ਕਿਸੇ ਮੁਸ਼ਕਲ ਦੇ ਮੂੰਹ ਵਿਚ ਹੁੰਦੇ ਸਨ, ਆਪਣਾ ਧਿਆਨ ਆਪ ਰਖਣਾ ਪੈਂਦਾ ਸੀ ਅਤੇ ਉਨ੍ਹਾਂ ਨੂੰ ਆਪਣੀ ਸਰਕਾਰ ਵਲੋਂ ਕਿਸੇ ਸਹਾਇਤਾ ਦੀ ਆਸ ਨਹੀਂ ਸੀ ਹੁੰਦੀ। ਉਸ ਸਮੇਂ ਚੀਨ ਵਿਚ ਮੌਜੂਦਾ ਹਾਲਾਤ ਅਤੇ ਬੇਚੈਨੀ ਤੋਂ ਉਤਸਾਹਿਤ ਹੋ ਕੇ ਚੀਨੀਆਂ ਦਾ ਪਹਿਲਾ ਟੋਲਾ ਮਲਾਇਆ ਵਿਚ ਦਾਖ਼ਲ ਹੋਇਆ।

ਉਹ ਮਖ ਤੌਰ ਤੇ ਗ਼ਰੀਬ ਸਨ, ਜਿਨ੍ਹਾਂ ਨੇ ਪਹਿਲਾਂ ਸਿੰਗਾਪੁਰ ਅਤੇ ਹੋਰਨੀ ਥਾਈਂ ਬਰਤਾਨਵੀ ਬਸਤੀਆਂ ਉਤੇ ਕੰਮ ਕੀਤਾ। ਫੇਰ ਉਹ ਪਹਿਲਾਂ ਸਿੰਗਾਪੁਰ ਅਤੇ ਮਗਰੋਂ ਮਲਾਇਆ ਦੇ ਖਾਣ-ਕੇਂਦਰਾਂ ਵਿਚ ਭਾਰੀ ਗਿਣਤੀ ਵਿਚ ਆਏ। ਇਸ ਦੇ ਨਾਲ-ਨਾਲ, ਸਿੰਗਾਪੁਰ ਦੀ ਨੀਂਹ ਰਖੇ ਜਾਣ ਅਤੇ ਖਾਕਨਾਏ-ਬਸਤੀਆਂ ਦੀ

ਸਥਾਪਨਾ ਮਗਰੋਂ, ਪਹਿਲਾਂ ਨਾਲੋਂ ਵੀ ਵਧੇਰੇ ਗਿਣਤੀ ਵਿਚ ਚੀਨੀ, ਸਿੰਗਾਪੁਰ ਅਤੇ ਮਲਾਇਆ ਨੂੰ ਆਏ ਅਤੇ ਚੀਨੀਆਂ ਕੋਲ ਆਪਣੀ ਗਿਣਤੀ ਵਧਾਉਣ ਦਾ ਕੋਈ ਚਤੁਰ ਢੰਗ ਨਹੀਂ ਸੀ।

ਜੇ ਪਹਿਲੇ ਆਵਾਸੀ ਨੂੰ ਮਜ਼ਦੂਰੀ ਕਰਨੀ ਪਈ ਤਾਂ ਉਸ ਦਾ ਪੁੱਤਰ ਕਲਮ ਦਾ ਕੰਮ ਕਰਨ ਵਾਲਾ ਹੁੰਦਾ ਸੀ, ਉਸ ਨੂੰ ਆਪਣੇ ਪੁੱਤਰ ਅਧਿਅਨ ਲਈ ਇੰਗਲੈਂਡ ਭੇਜਣੇ ਜ਼ਰੂਰੀ ਹੁੰਦੇ ਸਨ। ਪ੍ਰੀਣਾਮ ਇਹ ਨਿਕਲਿਆ ਕਿ ਮਲਾਇਆ ਵਿਚ, ਪਹਿਲੇ ਵਿਸ਼ਵ ਯੁੱਧ ਦੇ ਆਰੰਭ ਤੋਂ ਬਹੁਤ ਸਮਾਂ ਪਹਿਲਾਂ, ਚੀਨੀ ਵਕੀਲਾਂ, ਡਾਕਟਰਾਂ, ਅਧਿਆਪਕਾਂ ਅਤੇ ਹੋਰਨਾਂ ਦੀ ਚੋਖੀ ਗਿਣਤੀ ਬਣ ਚੁੱਕੀ ਸੀ। ਦੱਖਣ-ਪੂਰਬੀ ਏਸ਼ੀਆ ਵਿਚ ਹਰ ਥਾਂ — ਹਿੰਦ-ਚੀਨੀ, ਇੰਡੋਨੇਸ਼ੀਆ ਵਿਚ ਅਤੇ ਥਾਈਲੈਂਡ ਵਿਚ ਵੀ ਚੀਨੀਆਂ ਦੇ ਵਿਕਾਸ ਦਾ ਇਹੀ ਤੌਰ-ਤਰੀਕਾ ਰਿਹਾ।

ਚੀਨੀਆਂ ਨੇ, ਹਿੰਦ-ਚੀਨੀ, ਥਾਈਲੈਂਡ ਅਤੇ ਹੋਰਨੀਂ ਥਾਈਂ, ਸਥਾਨਕ ਕੁੜੀਆਂ ਨਾਲ ਸ਼ਾਦੀਆਂ ਕਰਵਾਈਆਂ ਪਰ ਮਲਾਇਆ ਵਿਚ ਇਹ ਕੰਮ ਕਰਨਾ ਉਨ੍ਹਾਂ ਲਈ ਸੰਭਵ ਨਹੀਂ ਸੀ। ਨਤੀਜਾ ਇਹ ਨਿਕਲਿਆ ਕਿ ਬਹੁਤ ਸਾਰ ਆਵਾਸੀ-ਚੀਨੀਆਂ ਨੂੰ ਸ਼ਾਦੀ ਕਰਵਾਉਣ ਲਈ ਵਾਪਸ ਆਪਣੇ ਦੇਸ਼ ਜਾਣਾ ਪਿਆ ਅਤੇ ਇਕ ਵਾਰ ਰੁਜ਼ਗਾਰ ਲਗਿਆਂ, ਨਾਲ ਦਾ ਹੀ ਚੀਨੀ ਪਰਵਾਰ, ਉਨ੍ਹਾਂ ਨਾਲ ਸ਼ਾਦੀ ਕਰਨ ਲਈ ਤਿਆਰ ਹੋ ਜਾਂਦਾ। ਇਸ ਪ੍ਰਕਾਰ ਕੁਝ ਕੁ ਪੀੜ੍ਹੀਆਂ ਵਿਚ, ਇਹ ਪਰਵਾਰ ਨਿਕਟਵਰਤੀ ਤੌਰ ਤੇ ਸੰਗਠਤ ਹੋ ਗਏ। ਜੇ ਇਕ ਟੀਨ ਦੀਆਂ ਖਾਣਾਂ ਰਾਹੀਂ ਅਮੀਰ ਹੋ ਗਿਆ ਤਾਂ ਦੂਜਾ ਵਿਦੇਸ਼ੀ ਵਪਾਰ ਸੰਸਥਾਵਾਂ ਦੇ ਵਪਾਰ ਨਾਲ ਅਮੀਰ ਹੋ ਗਿਆ। ਅਜ ਮਲਾਇਆ ਅਤੇ ਸਿੰਗਾਪੁਰ ਵਿਚ, ਇਸ ਪ੍ਰਕਾਰ ਦੇ ਵਿਕਾਸ ਵਾਲੇ ਕਈ ਚੀਨੀ ਪਰਵਾਰ ਲੱਭੇ ਜਾ ਸਕਦੇ ਹਨ।

ਸਿੰਗਾਪੁਰ ਵਿਚ, ਪੁਰਾਣੇ ਸਮੇਂ ਵਿਚ ਇਨ੍ਹਾਂ ਲੱਖਪਤੀਆਂ ਬਾਰੇ ਬਹੁਤ ਸਾਰੀਆਂ ਕਾਲਪਨਿਕ ਕਹਾਣੀਆਂ ਦੱਸੀਆਂ ਜਾਂਦੀਆਂ ਸਨ। ਇਕ ਵਿਅਕਤੀ ਸੀ ਜਿਸ ਨੇ ਆਪਣਾ ਜੀਵਨ ਇਕ ਭੰਗੀ ਦੇ ਕੰਮ ਤੋਂ ਸ਼ੁਰੂ ਕੀਤਾ ਅਤੇ ਮਗਰੋਂ ਇਕ ਮਹੱਲ ਬਣਾਇਆ, ਜਿਸ ਦੇ ਦਰ ਵੜਦਿਆਂ ਹੀ ਸੋਨੇ ਦੀਆਂ ਵਡੀਆਂ ਟੋਕਰੀਆਂ ਦਾ ਜੋੜਾ ਦਿਸਦਾ ਸੀ, ਜਿਸ ਨਾਲ ਦੋ ਸੋਨੇ ਦੀਆਂ ਸੋਟੀਆਂ ਲਗੀਆਂ ਹੋਈਆਂ ਸਨ ਜਿਨ੍ਹਾਂ ਨਾਲ ਗੰਦਗੀ ਪਿਠ ਉਤੇ ਚੁਕੀ ਜਾਂਦੀ ਸੀ। ਇਨ੍ਹਾਂ ਪੁਰਾਣੇ ਲੋਕਾਂ ਨੇ ਜੋ ਟੋਕੇ ਅਖਵਾਉਂਦੇ ਸਨ, ਸਿੰਗਾਪੁਰ ਵਿਚ ਆਪਣੀਆਂ ਸਰਗਰਮੀਆਂ ਦੀ ਯਾਦ ਨੂੰ ਕਾਇਮ ਰਖਣ ਲਈ, ਹੋਰ ਵੀ ਕਈ ਹਸਪਤਾਲਾਂ ਵਰਗੀਆਂ ਸੰਸਥਾਂਵਾਂ ਬਣਵਾਈਆਂ।

1911 ਵਿਚ ਮਾਂਚੂ ਖ਼ਾਨਦਾਨ ਦੇ ਗਣਰਾਜ ਜ਼ਵਾਲ ਮਗਰੋਂ, ਚੀਨੀ ਗਣਰਾਜ ਦੇ ਹੋਂਦ ਵਿਚ ਆਉਣ ਸਮੇਂ, ਕਈ ਦੇਸਾਂ ਵਿਚ ਚੀਨੀ ਦੂਤ ਘਰ ਅਤੇ ਕਾਨਸੂਲੇਟ

ਸਥਾਪਤ ਕੀਤੇ ਗਏ। ਇਸ ਨਵੀਂ ਸਰਕਾਰ ਨੇ ਇਹ ਐਲਾਨ ਵੀ ਕੀਤਾ ਕਿ ਸਮੁੰਦਰ ਪਾਰ ਦੇ ਚੀਨੀਆਂ ਨੂੰ ਵਾਪਸ ਆਪਣੇ ਦੇਸ ਚਲੇ ਜਾਣਾ ਚਾਹੀਦਾ ਹੈ, ਤਾਂ ਵੀ ਉਨ੍ਹਾਂ ਨੂੰ ਚੀਨੀ ਹੀ ਸਮਝਿਆ ਜਾਵੇਗਾ। ਪਰ ਇਸ ਨੇ ਵਿਦੇਸ਼ੀ ਚੀਨੀਆਂ ਦੀ ਮੁਸ਼ਕਲ ਸਮੇਂ ਕੋਈ ਖ਼ਾਸ ਮਦਦ ਨਾ ਕੀਤੀ ਅਤੇ ਇਸ ਕਰਕੇ ਜਦੋਂ ਤਕ ਦੱਖਣ-ਪੂਰਬੀ ਏਸ਼ੀਆ ਦੇ ਦੇਸ ਆਜ਼ਾਦ ਨਹੀਂ ਹੋ ਗਏ, ਉਦੋਂ ਤਕ ਇਹ ਚੀਨੀ, ਆਤਮ-ਨਿਰਭਾਅ ਦੇ ਢੰਗ, ਉਨ੍ਹਾਂ ਦੇ ਹਿੱਤ ਵਿਚ ਜਾਂ ਵਿਰੁਧ ਬਦਲ ਰਹੇ ਸਮੇਂ ਅਤੇ ਭਾਵਾਂ ਅਨੁਸਾਰ ਹੀ ਬਦਲਦੇ ਰਹੇ।

ਮੈਂ ਇਹ ਕਥਾ ਦੱਖਣ-ਪੂਰਬੀ ਏਸ਼ੀਆ ਵਿਚ ਸੁਣੀ। ਜਾਪਦਾ ਹੈ ਕਿ ਜਾਪਾਨੀਆ ਨੇ ਮਲਾਇਆ ਉਤੇ ਵਿਜੈ ਪ੍ਰਾਪਤ ਕਰਨ ਮਗਰੋਂ ਚੀਨੀਆਂ ਸਮੇਤ ਜਾਪਾਨੀ ਲੋਕਾਂ ਲਈ, ਚੀਨ ਵਿਚ ਇਕ ਨਵਾਂ ਹਾਕਮ ਤਜਵੀਜ਼ ਕੀਤਾ ਸੀ। ਉਸ ਦਾ ਨਾਂ ਸੀ ਵਾਂਗ ਚਿੰਗ-ਵੀ ਜਿਸ ਨੇ ਚਿਆਂਗ ਕਾਈ ਸ਼ੇਖ ਨੂੰ ਛੱਡ ਦਿਤਾ ਸੀ ਅਤੇ ਜਿਸ ਨੂੰ ਨਾਨਕਿੰਗ ਵਿਚ ਚੀਨ ਦਾ ਪ੍ਰਧਾਨ ਥਾਪ ਦਿਤਾ ਗਿਆ ਸੀ। ਮਲਾਇਆ ਵਿਚ ਚੀਨੀਆਂ ਨੇ ਚੀਨ ਵਿਚ ਹਾਕਮਾਂ ਦੀ ਇਸ ਦੋਹਰ ਤੋਂ ਬਚਣ ਦਾ ਰਾਹ ਲੱਭ ਲਿਆ। ਜਾਪਾਨੀ ਜਿੱਤ ਦੇ ਤੁਰਤ ਮਗਰੋਂ, ਉਨ੍ਹਾਂ ਚੀਨੀਆਂ ਨੇ ਜਿਹੜੇ ਚਿਆਂਗ ਕਾਈ ਸ਼ੇਖ ਦੇ ਨਜ਼ਦੀਕੀ ਸ਼ਰਧਾਲੂ ਸਨ, ਵਡੇ ਫ਼ਰੇਮ ਦੇ ਪਿਛਲੇ ਪਾਸੇ ਵਾਂਗ ਚਿੰਗ ਵੀ ਦੀ ਤਸਵੀਰ ਲਾ ਲਈ। ਜਦੋਂ ਵੀ ਕਦੇ ਜਾਪਾਨੀ ਉਦਾਲੇ ਹੁੰਦੇ ਸਨ, ਉਸ ਵੇਲੇ ਵਾਂਗ ਉਨ੍ਹਾਂ ਨੂੰ ਸੁਰੱਖਿਅਤ ਮੰਚ ਤੇ ਖਲੋ ਕੇ ਵੇਖਦਾ ਸੀ। ਜਦੋਂ ਚਿਆਂਗ ਪਰਵਾਰ ਨੂੰ ਵੇਖਣ ਲਈ ਵਾਪਸ ਆਉਂਦਾ ਤਾਂ ਜਾਪਾਨੀ ਤਦ ਤਕ ਜਾ ਚੁਕੇ ਹੁੰਦੇ।

ਜਿਸ ਵੇਲੇ ਜਾਪਾਨੀ ਸਿੰਗਾਪੁਰ ਵਿਚ ਦਾਖਲ ਹੋਏ, ਉਦੋਂ ਇਹ ਚੀਨੀ ਸ਼ਹਿਰ ਸੀ। ਪਰ ਸਿੰਗਾਪੁਰ ਦੇ ਅੰਗਰੇਜ਼ਾਂ ਨਾਲ ਪੁਰਾਣੇ ਸੰਬੰਧਾਂ ਦੇ ਸਦਕੇ, ਜਾਪਾਨੀ ਸਿੰਗਾਪੁਰ ਉਤੇ ਹਕੂਮਤ ਕਰਨ ਵਿਚ ਸਫ਼ਲ ਹੋਏ। ਥੋੜੀ ਦੇਰ ਕੁੜ੍ਹਨ ਮਗਰੋਂ, ਚੀਨੀਆਂ ਨੇ ਜਾਪਾਨੀਆਂ ਨਾਲ ਵਣਜ ਸ਼ੁਰੂ ਕਰ ਦਿਤਾ, ਅਤੇ ਉਨ੍ਹਾਂ ਨੇ ਜਾਪਾਨੀ ਬੈਂਕ ਨੋਟਾਂ ਦੇ ਢੇਰ ਲਾ ਲਏ। ਪਰ ਉਨ੍ਹਾਂ ਦੇ ਬਹੁਤੇ ਬਾਕਾਇਦਾ ਕਾਰੋਬਾਰ ਠੱਪ ਹੋ ਚੁਕੇ ਸਨ, ਇਸ ਕਰਕੇ, ਉਨ੍ਹਾਂ ਨੂੰ ਇਹ ਸਮਝ ਨਹੀਂ ਸੀ ਆਉਂਦੀ ਕਿ ਉਹ ਇਨ੍ਹਾਂ ਇਕੱਠੇ ਕੀਤੇ ਹੋਏ ਜਾਪਾਨੀ ਬੈਂਕ ਨੋਟਾਂ ਨਾਲ ਕੀ ਕਰਨ। ਦੂਜੇ ਪਾਸੇ ਬਿਲਕੁਲ ਥੋੜੇ ਜਿਹੇ ਚੀਨੀ ਵਿਦੇਸ਼ਾਂ ਨੂੰ ਗਏ ਅਤੇ ਥੋੜਿਆਂ ਨੇ ਹੀ ਆਪਣੇ ਬੱਚਿਆਂ ਨੂੰ ਵਿਦਿਆ ਪ੍ਰਾਪਤੀ ਲਈ ਇੰਗਲੈਂਡ ਜਾਂ ਅਮਰੀਕਾ ਵਿਚ ਭੇਜਿਆ।

ਮਲਾਇਆ ਵਿਚ ਚੀਨੀਆਂ ਦੀ ਤਵਾਰੀਖ਼ ਦੂਜੇ ਸੰਸਾਰ ਯੁੱਧ ਨਾਲ ਬਦਲੀ। ਉਸ ਸਮੇਂ ਵਿਚ ਜਾਪਾਨ-ਵਿਰੋਧੀ ਫ਼ੌਜ ਹੋਂਦ ਵਿਚ ਆਈ। ਇਸੇ ਫ਼ੌਜ ਨੇ ਅੰਤ ਵਿਚ ਅੰਗ੍ਰੇਜ਼ਾਂ ਨੂੰ ਬਾਰਾਂ ਸਾਲਾਂ ਤਕ ਮਲਾਇਆ ਵਿਚ ਮੁਸੀਬਤ ਪਾਈ ਰੱਖੀ।

ਚੀਨੀ ਫ਼ੌਜ ਦੀ ਪਹਿਲੀ ਮੁਹਿੰਮ ਨੂੰ, ਚੀਨੀਆਂ ਵਲੋਂ ਚੀਨੀਆਂ ਲਈ ਆਜ਼ਾਦੀ ਦੀ ਜੰਗ ਕਿਹਾ ਗਿਆ। ਇਸ ਦੇ ਨਾਲ ਨਾਲ ਚੀਨ ਵਿਚ ਚੀਨੀ ਕਮਿਊਨਿਸਟਾਂ ਨੇ ਸ਼ਕਤੀ ਗ੍ਰਹਿਣ ਕਰ ਲਈ ਸੀ, ਪਰ ਇਹ ਮੁਹਿੰਮ ਸਫ਼ਲ ਨਾ ਹੋਈ।

ਉਹ ਭਾਰਤੀ ਜਿਹੜੇ ਚੀਨੀ ਮੁਹਿੰਮ ਦੇ ਪਹਿਲੇ ਦੌਰ ਸਮੇਂ ਵੱਖ ਰਹੇ, ਇਸ ਵਾਰ ਚੀਨੀਆਂ ਦੇ ਸਾਂਝੀਦਾਰ ਬਣ ਗਏ ਜਾਪੇ। ਚੀਨੀਆਂ ਵਾਂਗ ਭਾਰਤੀ ਵੀ ਮਲਾਇਆ ਦੇ ਨਾਲ ਹੀ ਵਿਗਸੇ ਅਤੇ ਜਦੋਂ ਮਲਾਇਆ ਜਵਾਨ ਹੋਇਆ ਤਾਂ ਦੇਸ ਵਿਚ ਭਾਰਤੀ ਜਾਤੀ ਨੇ ਵੀ ਮਲਾਇਆ ਦੇ ਪ੍ਰਬੰਧ ਵਿਚ ਆਪਣੇ ਹਿੱਸੇ ਨੂੰ ਯੋਗ ਸਮਝਿਆ। ਅਤੇ ਭਾਰਤ ਦੇ ਆਜ਼ਾਦ ਹੋਣ ਤੇ ਸਾਰੇ ਭਾਰਤੀਆਂ ਨੂੰ ਇਹ ਬੇਨਤੀ ਕੀਤੇ ਜਾਣ ਉਤੇ ਕਿ ਉਹ ਜਿਥੇ ਵੀ ਹਨ, ਉਥੇ ਹੀ ਠਹਿਰੇ ਰਹਿਣ ਅਤੇ ਜਿਨ੍ਹਾਂ ਲੋਕਾਂ ਵਿਚ ਰਹਿੰਦੇ ਹਨ, ਉਨ੍ਹਾਂ ਨਾਲ ਇਕ ਸੁਰ ਹੋਣ ਦਾ ਯਤਨ ਕਰਨ, ਭਾਰਤੀਆਂ ਦਾ ਇਸ ਤਰ੍ਹਾਂ ਸੋਚਣਾ ਸੁਭਾਵਕ ਸੀ।

ਭਾਰਤੀ ਮਲਾਇਆ ਵਿਚ ਇਕ ਸਦੀ ਤੋਂ ਵੀ ਪਹਿਲਾਂ ਤੋਂ ਵੱਸੇ ਹੋਏ ਸਨ। ਅਣ-ਸਿੱਖਿਅਤ ਭਾਰਤੀਆਂ ਲਈ ਰੁਜ਼ਗਾਰ ਦੇ ਅਵਸਰਾਂ ਦੀ ਘਾਟ ਅਤੇ ਬਾਗ਼ਵਾਨੀ ਨੇ, 19ਵੀਂ ਸਦੀ ਦੇ ਦੂਜੇ ਅੱਧ ਵਿਚ ਅਤੇ 20ਵੀਂ ਸਦੀ ਦੇ ਪਹਿਲੇ ਭਾਗ ਵਿਚ ਹਜ਼ਾਰਾਂ ਭਾਰਤੀਆਂ ਨੂੰ ਮਲਾਇਆ ਵਿਚ ਖਿੱਚ ਲਿਆਂਦਾ। ਮਲਾਇਆ ਦੇ ਰਬੜ-ਬਾਗ਼ਾਂ ਵਿਚ ਅਤੇ ਇਸ ਦੇਸ ਦੇ ਹੋਰ ਪ੍ਰਾਜੈਕਟਾਂ ਉਤੇ ਮਰਨ ਵਾਲੇ ਭਾਰਤੀਆਂ ਦੀਆਂ ਹਲੂਣ ਦੇਣ ਵਾਲੀਆਂ ਕਹਾਣੀਆਂ ਹਨ। ਤਾਂ ਵੀ ਜਿਹੜੇ ਆਪਣੀ ਹੋਂਦ ਨੂੰ ਕਾਇਮ ਰਖਣ ਦੇ ਸੰਘਰਸ਼ ਵਿਚ ਨਹੀਂ ਪਏ, ਉਨ੍ਹਾਂ ਨੇ ਬਹੁਤ ਚੰਗਾ ਕੰਮ ਕੀਤਾ। ਭਾਵੇਂ ਉਨ੍ਹਾਂ ਨੂੰ ਆਪਣੇ ਕੰਮਾਂ ਦੀ ਪ੍ਰਕਾਰ ਕਾਰਨ, ਸਰਕਾਰ ਦਾ ਧਿਆਨ ਖਿੱਚਣ ਵਿਚ ਦੋ ਤਿੰਨ ਪੀੜ੍ਹੀਆਂ ਦਾ ਸਮਾਂ ਲੰਘ ਗਿਆ।

ਓਧਰ, ਇਕ ਹੋਰ ਪਰਕਾਰ — ਕਲਰਕੀ ਅਤੇ ਹੋਰ ਪਰਕਾਰ ਦੇ ਭਾਰਤੀਆਂ ਨੇ ਵੀ ਮਲਾਇਆ ਵਿਚ ਦਾਖ਼ਲਾ ਲਿਆ। ਸੁਭਾਵਿਕ ਤੌਰ ਤੇ ਇਨ੍ਹਾਂ ਨੇ ਮਲਾਇਆ ਵਿਚ ਵਪਾਰ ਦੇ ਰਾਹ ਖੋਲ੍ਹਣੇ ਸਨ ਅਤੇ ਇਹ ਆਵਾਸੀ ਸ਼ਹਿਰਾਂ ਵਿਚ ਹੀ ਠਹਿਰੇ ਰਹੇ। ਫੇਰ ਇਸ ਸਦੀ ਦੇ ਮੁੱਢਲੇ ਵਰ੍ਹਿਆਂ ਵਿਚ, ਭਾਰਤ ਦੇ ਵਪਾਰੀ ਆਪ — ਖ਼ਾਸ ਕਰਕੇ ਕਟੂਕੋਟਾਏ ਚੈਟੀਅਰਜ਼ — ਉਥੇ ਗਏ ਜਿਨ੍ਹਾਂ ਨੇ ਮਲਾਇਆ ਵਿਚ ਕਰਜ਼ੇ ਉਤੇ ਪੈਸਾ ਦੇਣ ਦਾ ਕੰਮ ਬੜੀ ਸਫ਼ਲਤਾ ਨਾਲ ਕੀਤਾ।

ਪਰ ਇਹ ਜ਼ਰੂਰ ਕਿਹਾ ਜਾਣਾ ਚਾਹੀਦਾ ਹੈ, ਕਿ ਜਿਹੜੇ ਭਾਰਤੀ ਮਜ਼ਦੂਰ ਭਾਰਤੀਆਂ ਲਈ ਕੰਮ ਕਰਨ ਵਾਸਤੇ ਇਥੇ ਲਿਆਂਦੇ ਗਏ ਸਨ, ਉਨ੍ਹਾਂ ਨਾਲ ਕੰਮ ਅਤੇ ਕੰਮ ਦੇ ਘੰਟਿਆਂ ਦੇ ਮਾਮਲੇ ਵਿਚ ਬਹੁਤ ਬੁਰਾ ਵਰਤਾਉ ਕੀਤਾ ਗਿਆ। ਬਰਤਾਨਵੀ ਅਧਿਕਾਰੀਆਂ ਨੇ ਭਾਰਤੀਆਂ ਨਾਲ ਹੋ ਰਹੀ ਇਸ ਸਾਰੀ ਬੇਇਨਸਾਫ਼ੀ ਨੂੰ ਇਸ ਕਰਕੇ

ਝੱਲਿਆ, ਕਿ ਉਹ ਆਪ ਹਾਲੇ ਉਨ੍ਹਾਂ ਭਾਰਤੀਆਂ ਲਈ, ਜਿਹੜੇ ਉਨ੍ਹਾਂ ਨੇ ਬਾਗ਼ਾਂ ਜਾਂ ਸਰਕਾਰੀ ਕਾਰਖ਼ਾਨਿਆਂ ਵਿਚ ਨੌਕਰ ਰਖੇ ਹੋਏ ਸਨ, ਬੇਇਨਸਾਫ਼ੀ ਦੀ ਆਪਣੀ ਹੀ ਪ੍ਰਥਾ ਕਾਇਮ ਕਰ ਰਹੇ ਸਨ।

ਫੇਰ ਜੰਗ ਸ਼ੁਰੂ ਹੋ ਗਈ ਅਤੇ ਭਾਰਤੀਆਂ ਦੇ ਕਾਰੋਬਾਰਾਂ ਵਿਚ ਬਹੁਤ ਗੜਬੜ ਪੈ ਗਈ। ਲੜਾਈ ਦੇ ਖ਼ਾਤਮੇ ਮਗਰੋਂ, ਥਾਈਲੈਂਡ ਅਤੇ ਮਲਾਇਆ ਵਿਚਕਾਰ ਮੌਤ ਦੀ ਪਟੜੀ (ਰੇਲਵੇ) ਤੋਂ ਬਚਣ ਵਾਲੇ ਕੋਈ 30,000 ਭਾਰਤੀਆਂ ਵਲ ਮਲਾਇਆ ਸਰਕਾਰ ਨੇ ਧਿਆਨ ਦਿਤਾ। ਇਨ੍ਹਾਂ ਤੋਂ ਬਿਨਾਂ ਹੋਰ ਬਹੁਤ ਸਾਰਿਆਂ ਨੂੰ ਸਹਾਇਤਾ ਅਤੇ ਧਿਆਨ ਦੀ ਲੋੜ ਸੀ। 1946 ਵਿਚ ਜਦੋਂ ਜਵਾਹਰਲਾਲ ਨਹਿਰੂ ਮਲਾਇਆ ਗਏ ਤਾਂ ਉਹ ਭਾਰਤੀਆਂ ਦੇ ਦੁਖਾਂ ਤੋਂ ਇੰਨੇ ਪ੍ਰਭਾਵਤ ਹੋਏ, ਕਿ ਉਨ੍ਹਾਂ ਨੇ ਰੀਲੀਫ਼ (ਸਹਾਇਤਾ) ਕਮੇਟੀ ਦਾ ਚੇਅਰਮੈਨ ਆਪਣੇ ਆਪ ਨੂੰ ਹੀ ਨਾਮਜ਼ੱਦ ਕਰ ਲਿਆ। ਅਤੇ ਉਨ੍ਹਾਂ ਨੇ ਮਲਾਇਆ ਵਿਚ ਬਾਗ਼ਾਂ ਦੇ ਮਾਲਕਾਂ ਨੂੰ ਇਹ ਚੇਤਾਵਨੀ ਦਿਤੀ : "ਰਬੜ ਦੇ ਬਾਗ਼ ਸਸਤੇ ਸਗੋਂ ਪੀਸੇ ਜਾ ਰਹੇ ਮਜ਼ਦੂਰਾਂ ਦੇ ਸਿਰ ਤੇ ਚਲਾਏ ਜਾ ਰਹੇ ਹਨ। ਭਵਿੱਖ ਵਿਚ, ਕੋਈ ਵੀ, ਭਾਰਤੀ ਮਜਦੂਰਾਂ ਨੂੰ ਭੂਤਕਾਲ ਵਾਂਗ ਨਾਜਾਇਜ਼ ਢੰਗ ਨਾਲ ਨਹੀਂ ਵਰਤ ਸਕੇਗਾ।"

15 ਅਗਸਤ, 1947 ਨੂੰ ਭਾਰਤ ਦੇ ਆਜ਼ਾਦੀ ਪਰਾਪਤੀ ਕਰਨ ਮਗਰੋਂ, ਮਲਾਇਆ ਵਿਚ ਭਾਰਤ ਦੀ ਮਹੱਤਤਾ ਵਧ ਗਈ ਜਾਪੀ। ਮਲਾਇਆ ਵਿਚ ਵਧੇਰੇ ਭਾਰਤੀ ਜਾਣ ਲਗੇ ਅਤੇ ਆਗਾਮੀ ਵਰ੍ਹਿਆਂ ਵਿਚ ਉਨ੍ਹਾਂ ਨੇ ਉਥੇ ਹੀ ਠਹਿਰਣ ਦਾ ਫ਼ੈਸਲਾ ਕਰ ਲਿਆ। ਉਥੇ ਡਾਕਟਰ, ਵਕੀਲ, ਵਿਦਿਆਵੇਤਾ ਅਤੇ ਹੋਰ ਕਈ ਪਰਕਾਰ ਦੇ ਲੋਕ ਗਏ। 31 ਅਗਸਤ, 1957 ਨੂੰ ਮਲਾਇਆ ਦੀ ਆਜ਼ਾਦੀ ਦਾ ਅਵਸਰ, ਉਨ੍ਹਾਂ ਲਈ ਇਕ ਮਹਾਨ ਅਵਸਰ ਸੀ। ਉਨ੍ਹਾਂ ਨੇ ਮਲਾਇਆ ਦੀ ਸ਼ਹਿਰੀਅਤ ਮੰਨ ਲਈ, ਪਰ ਆਜ਼ਾਦੀ ਤੋਂ ਮਗਰੋਂ ਮਲਾਇਆ ਵਿਚ ਕਿਤੇ ਕੋਈ ਗੜਬੜ ਹੋ ਗਈ। ਅਤੇ, ਸੁਭਾਵਿਕ ਹੈ ਕਿ ਭਾਰਤੀਆਂ ਦੀ ਨਵੀਂ ਪੀੜ੍ਹੀ ਨੇ ਆਪਣੇ ਆਪ ਨੂੰ ਚੀਨੀਆਂ ਨਾਲ ਜੋੜ ਲਿਆ।

ਇਉਂ ਜਾਪਿਆ, ਕਿ ਹਰ ਸ਼੍ਰੇਣੀ ਨੂੰ ਆਪਣਾ ਹੀ ਕੰਮ ਸੌਂਪਿਆ ਗਿਆ — ਮਲੇ-ਵਾਸੀਆਂ ਨੂੰ ਰਾਜਨੀਤੀ ਸੌਂਪੀ ਗਈ ਜਿਸ ਨੇ ਬਹੁਤ ਫ਼ਾਇਦੇ ਪਹੁੰਚਾਏ ; ਚੀਨੀਆਂ ਨੂੰ ਵਣਜ ਸੰਭਾਲ ਦਿਤਾ ਗਿਆ ਜਿਸ ਨੇ ਚੋਖਾ ਲਾਭ ਦਿਤਾ ; ਅਤੇ ਭਾਰਤੀਆਂ ਨੂੰ ਸਰਕਾਰੀ ਨੌਕਰੀਆਂ ਵਿਚ ਘਟ ਤਨਖ਼ਾਹ ਦੇ ਕੰਮ ਅਤੇ ਇਹੋ ਜਿਹੇ ਅਹੁਦੇ ਦਿਤੇ ਗਏ। ਕਿਰਤ ਦੀ ਇਹ ਵੰਡ ਜਿਹੜੀ ਕਿ ਇਸ ਰਾਜ ਵਿਚ ਬੜੀ ਸੁਭਾਵਿਕ ਜਾਪਦੀ ਸੀ, ਜਿਸ ਤੇ ਮਲਾਇਆ ਵਿਚ 1957 ਤੋਂ ਅਮਲ ਸ਼ੁਰੂ ਹੋਇਆ, ਉਹ ਛੇਤੀ ਹੀ ਵਿਦਵਿਤ ਚੀਨੀਆਂ ਅਤੇ ਭਾਰਤੀਆਂ ਲਈ ਬੋਝ ਬਣ ਗਿਆ। ਚੀਨੀਆਂ ਤੇ ਭਾਰਤੀਆਂ ਨੇ ਸੋਚਿਆ, ਕਿ ਇਕ ਲੋਕ ਰਾਜੀ ਦੇਸ ਵਿਚ ਸ਼ਹਿਰੀਅਤ ਲਈ ਉਨ੍ਹਾਂ ਦਾ ਦਾਅਵਾ ਵਧੇਰੇ ਹੈ।

# 4. ਯਾਦਗਾਰੀ ਭੂਤ-ਕਾਲ

ਮਲੇ-ਸੰਘ ਇਕ ਨਵ-ਰਾਸ਼ਟਰ ਹੈ। ਮਲੇਸ਼ੀਆ ਸੰਘ ਜਿਹੜਾ 6 ਵਰ੍ਹੇ ਮਗਰੋਂ ਬਣਿਆ, ਹੋਰ ਵੀ ਨਵਾਂ ਰਾਸ਼ਟਰ ਹੈ। ਪਰ ਮਲੇਸ਼ੀਆ — ਅਤੇ ਇਹ ਵਿਸ਼ਾਲ ਦੀਪ-ਸਮੂਹ ਜਿਹੜਾ ਕਿ ਸਿੰਗਾਪੁਰ ਤੋਂ ਅਸਟ੍ਰੇਲੀਆ ਤਕ ਫੈਲਿਆ ਹੋਇਆ ਹੈ — ਦੱਖਣ-ਪੂਰਬੀ ਏਸ਼ੀਆ ਵਿਚ ਪੱਛਮੀ ਬਸਤੀਵਾਦੀ ਸ਼ਕਤੀਆਂ ਦੇ ਆਰੰਭ ਤੋਂ ਬਹੁਤ ਦੇਰ ਪਹਿਲਾਂ ਤੋਂ ਇਕ ਲੰਬਾ ਅਤੇ ਸ਼ਾਨਦਾਰ ਇਤਿਹਾਸ ਰਖਦਾ ਹੈ।

ਮਲੇਸ਼ੀਆ ਵਿਚ ਮਨੁੱਖੀ ਵੱਸੋਂ ਬਹੁਤ ਪੁਰਾਣੀ ਹੈ। ਸਾਰਾਵਾਕ ਵਿਚ ਨਿਆਹ ਗੁਫ਼ਾਵਾਂ 50,000 ਵਰ੍ਹੇ ਪੂਰਬ ਈ: ਤੋਂ ਪਹਿਲਾਂ ਦੇ ਮਨੁੱਖੀ ਜੀਵਨ ਦੀ ਗਵਾਹੀ ਦਿੰਦੀਆਂ ਹਨ। 2500 ਵਰ੍ਹੇ ਪਹਿਲਾਂ ਮਲੇਸ਼ੀਆ ਵਿਚ ਕੁਝ ਜ਼ਾਤੀਆਂ ਰਹਿੰਦੀਆਂ ਸਨ, ਜਿਹੜੀਆਂ ਚੀਨ, ਭਾਰਤ ਅਤੇ ਹੋਰ ਪੂਰਬੀ ਦੇਸ਼ਾਂ ਨਾਲ ਵਪਾਰ ਕਰਦੀਆਂ ਸਨ।

ਯੂਨਾਨ, ਚੀਨ ਤੋਂ ਆਏ ਹੋਏ ਦਰਖ਼ਤਾਂ ਦੇ ਛਿਲਕੇ ਪਹਿਨਣ ਵਾਲੇ ਆਦਿ ਜਾਤੀ, ਮੰਗੋਲ, ਮਲੇ-ਪ੍ਰਾਏਦੀਪ ਅਤੇ ਇਸ ਦੀਪ ਸਮੂਹ ਵਿਚ 2000 ਪੂ: ਈ: ਵਿਚ ਦਾਖ਼ਲ ਹੋਏ। ਉਹ ਬਾਂਸਾਂ ਦੇ ਫ਼ਰਸ਼ ਉਤੇ ਕੁਲੀਆਂ ਵਿਚ ਰਹਿੰਦੇ ਸਨ ਅਤੇ ਕੇਲੇ, ਕੱਦੂ, ਤੂੰਬੇ, ਗੰਨੇ ਅਤੇ ਨਾਰੀਅਲ ਦੀ ਖੇਤੀ ਕਰਦੇ ਸਨ। ਉਹ ਅਨਾਜ ਅਤੇ ਖਮੀਰੇ ਪਾਣੀ ਨਾਲ ਚਾਵਲ ਅਤੇ ਬਾਜਰਾ ਆਦ ਖਾਂਦੇ ਸਨ। ਉਹ ਮੱਝਾਂ ਅਤੇ ਸੂਰ ਪਾਲਦੇ ਸਨ। ਉਹ ਪੈਰਾਂ ਵਿਚ 'ਕਾਟਮਾਰਨਜ਼' ਪਹਿਨਦੇ ਸਨ ਅਤੇ ਬਾਂਸ ਅਤੇ ਲੱਕੜੀ ਦੇ ਮੱਛੀ-ਕਾਂਟੇ ਵਰਤਦੇ ਸਨ। ਉਨ੍ਹਾਂ ਵਿਚੋਂ ਕੁਝ ਸਿਰ ਦਾ ਸ਼ਿਕਾਰ ਕਰਦੇ ਸਨ ਅਤੇ ਉਨ੍ਹਾਂ ਨੇ ਆਪਣੇ ਸੁਰਗੀ ਮੁਖੀਆਂ ਲਈ ਪੁਰਾਤਨ ਢੰਗ ਦੀਆਂ ਯਾਦਗਾਰਾਂ ਬਣਾ ਰਖੀਆਂ ਸਨ।

ਇਹੀ ਆਦਿ ਜਾਤੀ ਲੋਕ ਸਨ, ਜਿਹੜੇ ਅੰਤ ਵਿਚ ਅੱਜ ਦੇ ਮਲੇ ਅਤੇ ਇੰਡੋ-ਨੇਸ਼ੀਅਨ ਬਣੇ। ਇਨ੍ਹਾਂ ਨੇ ਹੋਰ ਨਸਲਾਂ ਅਤੇ ਆਦਿ ਜਾਤੀਆਂ ਨਾਲ ਅੰਤਰ-ਵਿਆਹ ਕੀਤੇ।

ਈਸਾ ਮਸੀਹ ਦੇ ਸਮੇਂ ਦੇ ਨੇੜ ਤੇੜ ਇਹ ਪੁਰਾਤਨ ਲੋਕ ਦੋ ਵਿਦੇਸ਼ੀ ਨਸਲਾਂ — ਹਿੰਦੂ ਅਤੇ ਯੂਈਸ — ਦੇ ਪਰਭਾਵ ਹੇਠ ਆਏ।

ਯੂਈ ਵਪਾਰੀ ਮਲਾਇਆ ਵਿਚ ਹਰ ਥਾਂ ਮਿਲਦੇ ਸਨ। ਉਨ੍ਹਾਂ ਨੇ ਸਿਲਾਨਗੋਰ ਵਿਚ ਕਲਾਂਗ ਨੇੜੇ ਅਤੇ ਪਹਾਂਗ ਵਿਚ ਦਰਿਆ ਵਿਚ ਕਾਂਸੇ ਦੇ ਢੋਲ ਛਡੇ। ਉਨ੍ਹਾਂ ਨੇ ਕਪਾਹ ਦੀ ਬੁਣਾਈ ਅਤੇ ਇਸ ਨੂੰ ਗੱਠਾਂ ਅਤੇ ਰੰਗਾਈ ਦੇ ਢੰਗ ਨਾਲ ਸੁੰਦਰ ਬਣਾਉਣ ਦੀ ਕਲਾ ਸਿਖਾਈ। ਉਹ ਮਲੇਸ਼ੀਆ ਦੇ ਆਗਾਮੀ ਆਦਿ-ਵਾਸੀਆਂ ਲਈ ਬਹੁਤ ਵਡਾ ਸ਼ਬਦ ਭੰਡਾਰ ਛਡ ਗਏ ਪਰ ਉਨ੍ਹਾਂ ਦੀ ਕਲਾ, ਮਲਾਇਆ ਵਿਚ ਕਾਂਸੇ ਦੀ

ਕਮੀ ਕਾਰਨ, ਕਾਂਸੇ ਉਤੇ ਪੂਰੀ ਨਾ ਹੋ ਸਕੀ, ਹਿੰਦੂਆਂ ਦੀ ਆਵੰਦ ਨਾਲ ਢੂਈ ਪਰਭਾਵ ਘਟ ਗਿਆ ।

ਭਾਰਤੀ ਵਪਾਰੀ ਮਲੇਸ਼ੀਆ ਵਿਚ ਲਗਭਗ ਮਹਾਤਮਾ ਬੁੱਧ ਦੇ ਸਮੇਂ ਤੋਂ ਆਉਣੇ ਸ਼ੁਰੂ ਹੋਏ । ਭਾਰਤੀ ਪਰਭਾਵ, ਮਲੇ-ਵਾਸੀਆਂ ਨੂੰ ਆਪਣੇ ਅੱਖਰ, ਧਰਮ, ਤਾਰਾ ਵਿਗਿਆਨ, ਦਵਾਈ, ਆਦਿ ਵਾਸੀ ਰਿਵਾਜਾਂ ਦੀ ਥਾਂ ਕਾਨੂੰਨ, ਇਕ ਰਾਜਨੀਤਕ ਪ੍ਰਣਾਲੀ, ਸਾਹਿੱਤ, ਸੁਨਿਆਰੇ ਅਤੇ ਰੇਸ਼ਮ ਦੀ ਬਣਾਈ ਦੇ ਗੁਣ ਪ੍ਰਦਾਨ ਕਰਕੇ, ਇਸ ਹਲਕੇ ਦੇ ਹੋਰ ਸਾਰੇ ਸਭਿਅਚਾਰਕ ਪਰਭਾਵਾਂ ਉਤੇ ਛਾ ਗਿਆ ।

ਈਸਵੀ ਯੁਗ ਦੇ ਆਰੰਭ ਸਮੇਂ, ਫ਼ਾਰਸੀ ਅਤੇ ਰੋਮਨ ਸਲਤਨਤਾਂ ਦੀ ਅੱਯਾਸ਼ੀ ਨੇ ਪੂਰਬ ਦੇ ਮਸਾਲੇ ਦੀ ਮੰਗ ਵਧਾਈ । ਫ਼ਾਰਸੀ ਨਮੂਨੇ ਦੇ ਵਡੇ ਭਾਰਤੀ ਸਮੁੰਦਰੀ ਜਹਾਜ਼ਾਂ ਦੇ ਬਣਾਏ ਜਾਣ, ਅਰਬਾਂ ਵਲੋਂ ਮਾਨਸੂਨਾਂ ਦੇ ਗਿਆਨ ਦੀ ਪ੍ਰਾਪਤੀ ਅਤੇ ਭਾਰਤ ਵਿਚ ਸਮੁੰਦਰ ਦਾ ਸਫ਼ਰ ਕਰਨ ਵਾਲੇ ਬੋਧੀਆਂ ਦੇ ਹੋਂਦ ਵਿਚ ਆਉਣ — ਇਨ੍ਹਾਂ ਸਾਰੀਆਂ ਅਤੇ ਕੁਝ ਹੋਰ ਚੀਜ਼ਾਂ ਨੇ ਮਲੇਸ਼ੀਆ ਅਤੇ ਉਸ ਤੋਂ ਪਰੇ ਦੇ ਹਲਕਿਆਂ ਲਈ ਭਾਰਤੀ ਸਮੁੰਦਰੀ ਸਫ਼ਰ ਨੂੰ ਉਤਸਾਹਿਤ ਕੀਤਾ ।

ਦੱਖਣ-ਪੂਰਬੀ ਏਸ਼ੀਆ ਵਿਚ ਪਹਿਲੀ ਮਹੱਤਵਪੂਰਣ ਹਿੰਦੂ ਬਾਦਸ਼ਾਹੀ ਨਾਮ (Pnom) — ਅਰਥਾਤ ਥਾਈਲੈਂਡ, ਹਿੰਦ ਚੀਨੀ ਅਤੇ ਮਲਾਇਆ ਦੇ ਉੱਤਰੀ ਪਹਾੜੀ ਇਲਾਕੇ — ਵਿਚ ਸੀ । ਉੱਤਰੀ ਮਲਾਇਆ ਵਿਚ ਲੈਂਕਾਸਕਾ (Langkasuka) ਦਾ ਸਾਮਰਾਜ ਸ਼ਾਇਦ ਇਸੇ ਸਾਮਰਾਜ ਅਧੀਨ, ਸਾਮਰਾਜਾਂ ਵਿਚੋਂ ਇਕ ਸੀ । ਚੀਨ ਦੇ ਇਤਿਹਾਸ ਅਨੁਸਾਰ ਲੈਂਕਾਸਕਾ, ਆਪਣੀ ਚਾਰਦੀਵਾਰੀ ਵਾਲੀ ਰਾਜਧਾਨੀ ਸਹਿਤ, ਦੂਜੀ ਈ: ਸਦੀ ਵਿਚ ਕਾਇਮ ਸੀ । ਇਸ ਦਾ ਥਾਈਲੈਂਡ ਅਤੇ ਹਿੰਦ-ਚੀਨੀ ਨੂੰ ਜਾਂਦੇ ਜ਼ਮੀਨੀ ਰਸਤਿਆਂ ਉਤੇ ਕਬਜ਼ਾ ਸੀ ਅਤੇ ਇਹ ਚੌਥੀ ਸਦੀ ਤੋਂ ਚੀਨ ਨਾਲ ਵਪਾਰ ਕਰਦਾ ਸੀ ।

ਇਕ ਮਸ਼ਹੂਰ ਪੁਰਾਵਿਗਿਆਨੀ ਐਚ. ਜੀ. ਕੁਆਰਿੱਚ ਵੇਲਜ਼ ਅਨੁਸਾਰ ਇਸ ਪ੍ਰਾਇਦੀਪ ਵਿਚ ਪੇਕਾਂਗ ਨਾਲ ਲਗਦੇ ਕੇਡਾਹ ਰਾਜ ਅਤੇ ਵੈਲਜ਼ਲੀ ਸੂਬੇ ਵਿਚ ਚੌਥੀ ਸਦੀ ਦੇ ਸੰਸਕ੍ਰਿਤ ਸ਼ਿਲਾਲੇਖ ਅਤੇ ਕੇਡਾਹ ਅਤੇ ਪੇਰਾਕ ਰਾਜਾਂ ਵਿਚ ਮਿਲੇ ਬੋਧੀ ਕਾਸੇ ਇਸ ਗੱਲ ਦੀ ਪੁਸ਼ਟੀ ਕਰਦੇ ਹਨ, ਕਿ ਮਲੈਸ਼ੀਆ ਵਿਚ ਆਉਣ ਵਾਲੇ ਭਾਰਤੀ ਮੁਖ ਤੌਰ ਤੇ ਬੋਧੀ ਸਨ । ਮਲਾਇਆਨਾ-ਬੁੱਧ ਮੱਤ, ਨਾਮ ਦੀ ਸਲਤਨਤ ਦੇ ਜ਼ਵਾਲ ਅਤੇ ਸ੍ਰੀ ਵਿਜੈ ਸਲਤਨਤ ਦੀ ਸਥਾਪਤੀ ਤਕ ਇਸ ਸਾਰੇ ਹਲਕੇ ਵਿਚ ਛਾਇਆ ਰਿਹਾ । ਇਸ ਦਾ ਪ੍ਰਭਾਵ 7ਵੀਂ ਤੋਂ 14ਵੀਂ ਸਦੀ ਤਕ ਰਿਹਾ ।

ਇਸ ਦੀਪ-ਸਮੂਹ ਵਿਚ ਮੱਲਾਕਾ ਦੇ ਜਜ਼ੀਰੇ ਅਤੇ ਇਸ ਤੋਂ ਪਰੇ ਦਾ ਸਮੁੰਦਰ ਬਹੁਤ ਦੇਰ ਤਕ, ਸ੍ਰੀ ਵਿਜੈ ਸਲਤਨਤ ਅਤੇ ਉਨ੍ਹਾਂ ਅਰਬ ਵਪਾਰੀਆਂ ਦੇ ਕਬਜ਼ੇ ਹੇਠ

ਰਿਹਾ ਜਿਨ੍ਹਾਂ ਨੇ ਪੂਰਬ ਨੂੰ ਆਉਣਾ ਸ਼ੁਰੂ ਕਰ ਦਿਤਾ। ਇਸ ਹਲਕੇ ਵਿਚ ਸ੍ਰੀ ਵਿਜੈ ਵਲੋਂ ਵਪਾਰ ਉਤੇ ਕਬਜ਼ੇ ਦਾ ਪਰੀਣਾਮ, ਉਨ੍ਹਾਂ ਅਤੇ ਅਰਬਾਂ ਵਿਚਕਾਰ ਲੜਾਈ ਵਿਚ ਨਿਕਲਿਆ।

ਅੰਤ ਵਿਚ ਫੁੱਟ ਸ਼ੁਰੂ ਹੋ ਗਈ। ਮਲਾਇਆ ਸਮੇਤ ਸੁਮਾਟਰਾ ਅਤੇ ਹੋਰ ਥਾਈਂ, ਵਿਰੋਧੀ ਸ੍ਰੀ ਵਿਜੈ ਸਲਤਨਤ ਨਾਲੋਂ ਵੱਖ ਹੋ ਗਏ। ਜਾਵਾ ਨੇ ਆਪਣਾ ਹੀ ਮਹਾਪਾਜੀਤ ਸਾਮਰਾਜ ਸਥਾਪਤ ਕਰ ਲਿਆ। ਉੱਤਰ ਵਲੋਂ ਥਾਈ ਲੋਕਾਂ ਨੇ ਮਲਾਇਆ ਤੇ ਧਾਵਾ ਬੋਲ ਦਿਤਾ। ਇਸਲਾਮ ਦੇ ਮਿਸ਼ਨਰੀਆਂ ਨੇ ਮਲਾਇਆ ਅਤੇ ਦੱਖਣ-ਪੂਰਬੀ ਏਸ਼ੀਆ ਨੂੰ ਮਾਰੂ ਸੱਟ ਮਾਰੀ।

ਮਲੇਸ਼ੀਆ ਵਿਚ ਦੂਜੀ ਮਹੱਤਵਪੂਰਨ ਸਲਤਨਤ ਮਲਾਕਾ ਦੀ ਸੀ, ਜਿਸ ਦੀ ਨੀਂਹ 15ਵੀਂ ਸਦੀ ਵਿਚ ਜਾਵਾ ਦੇ ਇਕ ਸ਼ਹਿਜ਼ਾਦੇ ਨੇ ਰਖੀ ਸੀ, ਜਿਸ ਨੇ ਸਿੰਘਾਪੁਰ ਉਤੇ ਪਰਮੇਸ਼ਵਰ ਦੇ ਨਾਂ ਨਾਲ ਰਾਜ ਕੀਤਾ ਸੀ। ਇਸ ਦੀਪ ਨੂੰ ਉਸ ਵੇਲੇ ਤੇਮਾਸੇਕ (Temasek) ਕਿਹਾ ਜਾਂਦਾ ਸੀ। ਉਸ ਵੇਲੇ ਇਸ ਟਾਪੂ ਉਤੇ ਥਾਈ ਲੋਕਾਂ (ਸਿਆਮੀਆਂ) ਦਾ ਕਬਜ਼ਾ ਸੀ। ਪਰਮੇਸ਼ਵਰ ਥਾਈ ਗਵਰਨਰ ਨੂੰ ਕਤਲ ਕਰ ਕੇ ਇਸ ਦਾ ਹਾਕਮ ਬਣ ਗਿਆ। ਥਾਈਆਂ ਨੇ ਬਦਲਾ ਲਿਆ ਅਤੇ ਪਰਮੇਸ਼ਵਰ ਨੂੰ ਭਜ ਕੇ ਮਲਾਕਾ ਜਾਣਾ ਪਿਆ। ਫੇਰ ਮਲਾਕਾ ਅਤੇ ਇਸ ਦੇ ਹਾਕਮਾਂ ਵਿਚ ਬਦਲੀਆਂ ਦਾ ਚੱਕਰ ਸ਼ੁਰੂ ਹੋ ਗਿਆ।

ਉਦੋਂ ਤਕ ਇਸਲਾਮ ਦਾ ਬੋਲ ਬਾਲਾ ਵਧ ਰਿਹਾ ਸੀ। ਉਹਨੀਂ ਦਿਨੀਂ ਮਲਾਕਾ ਬਿਲਕੁਲ ਸਵੈਧੀਨ ਨਹੀਂ ਸੀ ਅਤੇ ਉੱਤਰੀ ਮਲਾਇਆ ਵਿਚ ਕੇਡਾਹ ਦੇ ਰਾਜ ਦਾ ਵਫ਼ਾਦਾਰ ਸੀ। ਕੇਡਾਹ ਇਸ ਦੇ ਬਦਲੇ ਵਿਚ, ਪਸਾਇ ਦੇ ਸੁਮਾਟਰਾ ਮੁਸਲਿਮ ਰਾਜ ਦਾ ਵਫ਼ਾਦਾਰ ਸੀ। ਪਰਮੇਸ਼ਵਰ ਨੇ ਵਿਹਾਰਕ ਸੂਝ ਦੇ ਮਾਲਕ ਹੋਣ ਕਰ ਕੇ, ਇਕ ਮੁਸਲਮ ਸ਼ਹਿਜ਼ਾਦੀ ਨਾਲ ਸ਼ਾਦੀ ਕਰਵਾ ਲਈ ਅਤੇ ਮੇਗਾਤ ਇਸਕੰਦਰ ਸ਼ਾਹ ਦਾ ਖ਼ਤਾਬ ਗ੍ਰਹਿਣ ਕਰ ਲਿਆ।

ਪਰ ਪਰਮੇਸ਼ਵਰ ਖ਼ਾਨਦਾਨ ਅਲਪ-ਕਾਲੀ ਸੀ। ਪਰਮੇਸ਼ਵਰ ਦੇ ਉਤਰਾਧਿਕਾਰੀ ਬਾਦਸ਼ਾਹ ਨੇ, ਸ੍ਰੀ ਵਿਜੈ ਦੇ ਬੋਧੀ ਬਾਦਸ਼ਾਹਾਂ ਵਾਂਗ ਆਪਣੇ ਆਪ ਨੂੰ ਮਹਾਰਾਜਾ ਕਿਹਾ ਅਤੇ ਪੁਰਾਣੇ ਹਿੰਦੂ ਨਮੂਨੇ ਦਾ ਸੰਵਿਧਾਨ ਸਥਾਪਤ ਕੀਤਾ। ਪਰ ਉਸ ਦਾ ਰਾਜ ਥੋੜ-ਚਿਰਾ ਸੀ। 15ਵੀਂ ਸਦੀ ਦੇ ਮੱਧ ਵਿਚ ਉਸ ਨੂੰ ਮਲਾਕਾ ਦੇ ਮੁਸਲਮਾਨਾਂ ਨੇ (ਜਿਨ੍ਹਾਂ ਨੂੰ ਤਾਮਿਲ ਕਿਹਾ ਜਾਂਦਾ ਸੀ) ਕਤਲ ਕਰ ਕੇ, ਉਸ ਦੇ ਛੋਟੇ ਭਰਾ ਨੂੰ (ਜਿਸ ਦੀ ਮਾਂ ਤਾਮਿਲ ਸੀ) ਗੱਦੀ ਤੇ ਬਿਠਾ ਦਿਤਾ, ਜਿਸ ਨੂੰ ਸੁਲਤਾਨ ਮੁਜ਼ੱਫਰ ਸ਼ਾਹ ਕਿਹਾ ਗਿਆ।

ਫੇਰ ਮਲਾਕਾ ਨੇ ਜਿੱਤਾਂ ਦਾ ਕੰਮ ਸ਼ੁਰੂ ਕੀਤਾ। ਇਸ ਨੇ ਉੱਤਰ ਵਿਚ ਪਟਾਨੀ

ਅਤੇ ਕੇਡਾਹ ਸਮੇਤ ਸਾਰੇ ਮਲਾਇਆ ਨੂੰ ਕਾਬੂ ਕਰ ਲਿਆ ਅਤੇ ਥਾਈ ਲੋਕਾਂ ਦੇ ਕਈ ਹਮਲਿਆ ਦਾ ਮੂੰਹ ਮੋੜ ਦਿਤਾ। ਇਸ ਨੇ ਜਜ਼ੀਰਿਆਂ ਤੋਂ ਪਾਰ ਸੁਮਾਟਰਾ ਦੇ ਰਾਜਾਂ ਨੂੰ ਜਿੱਤਿਆ ਅਤੇ ਕੋਈ ਇਕ ਸਦੀ ਤਕ ਪ੍ਰਮੁਖ ਅਤੇ ਬੇਧੜਕ ਰਾਜ ਕੀਤਾ।

ਜਿੱਤੇ ਹੋਏ ਰਾਜਾਂ ਵਿਚੋਂ, ਮਲਾਕਾ ਸਾਮਰਾਜ ਨੇ ਸੋਨੇ, ਟੀਨ ਅਤੇ ਫ਼ੋਜਾਂ ਵਿਚ ਤੁਹਫ਼ੇ ਦਿਤੇ : ਪਰ ਇਸ ਦੇ ਬੇੜੇ ਨੇ ਉਨ੍ਹਾਂ ਰਾਜਾਂ ਦੀ ਰੱਖਿਆਂ ਕੀਤੀ। ਉਹ ਸਮਾਂ ਮਲਾਕਾ ਲਈ ਚੜ੍ਹਦੀਆਂ ਕਲਾਂ ਦਾ ਕਾਲ ਸੀ। ਇਸ ਬੰਦਰਗਾਹ ਉਤੇ ਇਕ ਕੁਆਟਰ ਚੀਨੀ ਵਪਾਰੀਆਂ ਲਈ, ਇਕ ਭਾਰਤੀਆਂ ਲਈ ਅਤੇ ਇਕ ਹੋਰ ਜਾਵਾ ਦੇ ਵਪਾਰੀਆਂ ਲਈ ਸੀ। ਤਾਂ ਵੀ ਮਲਾਕਾ ਨੂੰ ਆਪਣੇ ਲਈ ਸਾਰੇ ਚੌਲ ਅਤੇ ਹੋਰ ਖਾਣ ਦਾ ਸਾਮਾਨ ਬਾਹਰੋਂ ਮੰਗਵਾਉਣਾ ਪੈਂਦਾ ਸੀ।

ਚੀਨੀਆਂ ਦੇ ਸਮੁੰਦਰ-ਪਾਰ ਵਪਾਰ ਵਿਚ ਇਕ ਦਮ ਵਾਧੇ ਤੇ ਭਾਰਤੀਆਂ ਅਤੇ ਅਰਬਾਂ ਦੀਆਂ ਵਣਜੀ ਸਰਗਰਮੀਆਂ ਨੇ ਪੁਰਤਗਾਲੀ ਯਾਤਰੀ ਡਿਉਰੇਡ ਬਾਲਬੋਸਾਂ ਤੋਂ ਮਲਾਕਾ ਬਾਰੇ ਇਹ ਕਹਾਇਆ ਕਿ "ਮਲਾਕਾ ਸੰਸਾਰ ਵਿਚ ਵਪਾਰੀਆਂ ਦੀ ਸਭ ਤੋਂ ਵਧ ਗਿਣਤੀ ਅਤੇ ਜਹਾਜ਼ਰਾਨੀ ਦੀ ਬਹੁਤਾਤ ਸਹਿਤ ਸਭ ਤੋਂ ਅਮੀਰ ਸਮੁੰਦਰੀ ਬੰਦਰਗਾਹ ਹੈ।" ਮਲਾਕਾ ਦਾ ਦਰਬਾਰ ਵੀ, ਪੁਰਾਣੇ ਅਤੇ ਨਵੇਂ ਸਭਿਆਚਾਰ ਦਾ ਕੇਂਦਰ ਸੀ।

ਵਾਸਕੋਡੇਗਾਮਾ 1498 ਵਿਚ ਭਾਰਤ ਵਿਚ ਦਾਖ਼ਲ ਹੋਇਆ। ਗਿਆਰਾਂ ਵਰ੍ਹੇ ਮਗਰੋਂ ਇਕ ਪੁਰਤਗਾਲੀ ਬੇੜਾ ਮਲਾਕਾ ਵਿਚ ਦਾਖ਼ਲ ਹੋਇਆ, ਪਰ ਉਸ ਨੂੰ ਮਲਾਕਾ ਵਿਚ ਦਾਖ਼ਲ ਹੋਇਆ, ਪਰ ਉਸ ਨੂੰ ਮਲਾਕਾ ਦੇ ਹਾਕਮਾਂ ਅਤੇ ਉਸ ਦੇ ਮਿੱਤਰਾਂ ਨੇ ਮਾਰ ਕੇ ਭਜਾ ਦਿਤਾ। ਦੋ ਵਰ੍ਹੇ ਮਗਰੋਂ, ਅਲਫੂੰਸੋ ਤੇ ਅਲਬੂਕੁਰਕੇ ਦੀ ਅਗਵਾਈ ਹੇਠ ਪੁਰਤਗਾਲੀਆਂ ਨੇ ਫੇਰ ਹਮਲਾ ਕਰ ਕੇ, ਇਸ ਥਾਂ ਉਤੇ ਕਬਜ਼ਾ ਕਰ ਲਿਆ। ਅਲਬੂਕੁਰਕੇ ਨੇ ਇਕ ਮਹਾਨ ਕਿਲ੍ਹਾ ਬਣਾਇਆ, ਇਕ ਨਵਾਂ ਸਿੱਕਾ ਚਲਾਇਆ, ਚੌਲਾਂ ਅਤੇ ਹੋਰ ਜ਼ਰੂਰੀ ਅਨਾਜਾ ਦੇ ਭੰਡਾਰਕਾਰਾਂ ਨੂੰ ਫਾਂਸੀਆਂ ਦਿਤੀਆਂ ਅਤੇ ਮਲਾਕਾ ਦਾ ਰਾਜ ਇਕ ਗਵਰਨਰ ਦੇ ਹਵਾਲੇ ਕਰ ਕੇ ਵਾਪਸ ਆ ਗਿਆ।

ਇਹ ਮਲਾਕਾ ਦੇ ਪੁਰਤਗਾਲੀ ਕੁ-ਪ੍ਰਬੰਧ ਦੀ ਜ਼ਿਆਦਤੀ ਸੀ, ਜਿਸ ਨੇ ਇਸ ਬੰਦਰਗਾਹ ਅਤੇ ਉਨ੍ਹਾਂ ਦੇ ਬਣਾਏ ਹੋਏ ਕਿਲੇ ਦਾ ਕਬਜ਼ਾ ਖੋ ਦਿਤਾ। ਨਾਲ ਲਗਦੇ ਇਲਾਕਿਆਂ ਵਿਚੋਂ ਮਲੇ-ਸੁਲਤਾਨਾ। ਜਾਵਾ ਅਤੇ ਸੁਮਾਟਰਾ ਦੇ ਹਾਕਮਾਂ ਨੇ ਕਿਲੇ ਤੇ ਹਮਲਾ ਕਰ ਦਿਤਾ। ਉਨ੍ਹਾਂ ਦਿਨਾਂ ਦੇ ਇਕ ਪੁਰਤਗਾਲੀ ਇਤਿਹਾਸਕਾਰ ਨੇ ਪੁਰਤਗਾਲੀ ਹਾਕਮਾਂ ਨੂੰ "ਜਿੱਦੀ, ਬੇਜਬਤ ਅਤੇ ਕੱਚੇ ਇਰਾਦੇ ਦੇ" ਕਹਿ ਕੇ ਨਿਖੇਧੀ ਕੀਤੀ। ਇਹ ਲਿਖਿਆ ਗਿਆ, ਕਿ ਕਿਲ੍ਹੇ ਦਾ ਕਪਤਾਨ ਅਯੋਗ ਨਿੱਜੀ ਵਪਾਰ ਅਤੇ ਵਪਾਰ ਅਤੇ ਆਮਦਨ ਤੋਂ ਹਿੱਸੇ ਦੇ ਤੌਰ ਤ 50,000 ਪੌਂਡ ਸਾਲਾਨਾ ਲੈਂਦਾ ਸੀ।

ਫੇਰ 17ਵੀਂ ਸਦੀ ਦੇ ਮੱਧ ਤਕ, ਡੱਚ ਈਸਟ ਇੰਡੀਆ ਕੰਪਨੀ ਨੇ, ਬਟਾਵੀਆ — ਅਜੋਕਾ ਜਕਾਰਟਾ — ਵਿਚ ਆਪਣਾ ਕੇਂਦਰ ਰਖ ਕੇ, ਸਰਗਰਮੀਆਂ ਸ਼ੁਰੂ ਕਰ ਦਿਤੀਆਂ । ਡੱਚਾਂ ਨੇ ਸਾਰੇ ਪੁਰਤਗਾਲੀ ਬੇੜਿਆਂ ਨੂੰ ਫੜ ਕੇ ਜਾਂ ਘੇਰ ਕੇ ਮਲਾਕਾ ਦਾ ਵਪਾਰ ਤਬਾਹ ਕਰ ਦਿਤਾ । ਅੰਤ ਵਿਚ, 162 ਦਿਨਾਂ ਦੇ ਘੇਰੇ ਮਗਰੋਂ, ਡੱਚਾਂ ਨੇ ਇਸ ਸ਼ਹਿਰ ਨੂੰ ਖੋਹ ਲਿਆ ਅਤੇ ਇਸ ਨੂੰ ਚੌਥਾਈ ਸਦੀ ਤੋਂ ਵਧ ਆਪਣੇ ਕਬਜ਼ੇ ਹੇਠ ਰਖਿਆ ।

ਹਾਕਮਾਂ ਦੇ ਤੌਰ ਤੇ ਡੱਚ ਪੁਰਤਗਾਲੀਆਂ ਨਾਲੋਂ ਕਿਸੇ ਤਰ੍ਹਾਂ ਵੀ ਚੰਗੇ ਨਹੀਂ ਸਨ । ਮਲਾਕਾ ਦੀ ਆਬਾਦੀ ਪਹਿਲਾਂ ਨਾਲੋਂ ਚੌਥਾਈ ਹਿੱਸਾ ਰਹਿ ਗਈ । ਡੱਚਾਂ ਨੇ ਵਪਾਰ ਤੇ ਸਰਦਾਰੀ ਜਮਾਉਣ ਦਾ ਯਤਨ ਕੀਤਾ । ਉਨ੍ਹਾਂ ਨੇ ਆਪਣੀਆਂ ਕੀਮਤਾਂ ਤੇ ਕਪੜਾ ਵੇਚਣਾ ਅਤੇ ਟੀਨ ਅਤੇ ਮਸਾਲੇ ਖ਼ਰੀਦਣੇ ਚਾਹੇ । ਇਸ ਕਾਰਵਾਈ ਦਾ ਜਾਵਾ, ਸੁਮਾਟਰਾ ਅਤੇ ਭਾਰਤ ਦੇ ਵਪਾਰੀਆਂ ਨੇ ਵਿਰੋਧ ਕੀਤਾ । ਅੰਤ ਵਿਚ ਅੰਗਰੇਜ਼ਾਂ ਵਲੋਂ ਪੇਨਾਂਗ ਵਿਖੇ ਆਜ਼ਾਦ ਬੰਦਰਗਾਹ ਦੀ ਸਥਾਪਨਾ ਨਾਲ, ਮਲਾਕਾ ਵਿਚ ਡੱਚ-ਸਰਦਾਰੀ ਖ਼ਤਮ ਹੋ ਗਈ ।

ਮਲਾਇਆ ਅਤੇ ਮਲੇਸ਼ੀਆ ਵਿਚ ਸਭ ਤੋਂ ਮਗਰੋਂ ਦਾਖ਼ਲ ਹੋਣ ਵਾਲੀ ਬਸਤੀ-ਵਾਦੀ ਸ਼ਕਤੀ ਬਰਤਾਨੀਆ ਸੀ । ਭਾਰਤ ਅਤੇ ਚੀਨ ਵਿਚਕਾਰ, ਸੱਦੇ ਦੀ ਡੱਕ-ਮਲਾਕਾ ਬੰਦਰਗਾਹ ਦੇ ਸ਼ਰੀਕ ਦੇ ਤੌਰ ਤੇ ਅਤੇ ਜੰਗੀ ਜਹਾਜ਼ਾਂ ਦੇ ਮੁਰੰਮਤੀ ਕੇਂਦਰ ਦੇ ਤੌਰ ਤੇ, ਅੰਗਰੇਜ਼ੀ ਈਸਟ ਇੰਡੀਆ ਕੰਪਨੀ ਨੇ 1786 ਵਿਚ, ਇਕ ਜਵਾਨ ਵਪਾਰੀ ਕਪਤਾਨ — ਫ਼ਰਾਂਸਿਸ ਲਾਈਟ — ਦੇ ਕਹਿਣ ਤੇ ਪੇਨਾਂਗ ਦਾ ਟਾਪੂ ਸੁਲਤਾਨ ਕੇਡਾਹ ਤੋਂ ਕਿਰਾਏ ਤੇ ਲੈ ਲਿਆ ।

ਸੁਲਤਾਨ ਨੇ ਇਸ ਰਹਿਣ-ਸਮਝੌਤੇ ਵਿਚ ਸ਼ਰਤ ਲਗਾਈ ਸੀ, ਕਿ ਥਾਈਲੈਂਡ ਅਤੇ ਸੇਲਨਗੋਰ ਦੇ ਰਾਜ ਵਲੋਂ ਦੁਸ਼ਮਣ ਦੇ ਕਿਸੇ ਅੰਦਰੂਨੀ ਹਮਲੇ ਸਮੇਂ, ਕੰਪਣੀ ਨੂੰ ਮਦਦ ਦੇਣ ਦਾ ਵਾਅਦਾ ਕਰਨਾ ਚਾਹੀਦਾ ਹੈ । ਸਰ ਫ਼ਰਾਂਸਿਸ ਨੇ ਇਸ ਫ਼ੌਜੀ ਸਹਾਇਤਾ ਦਾ ਪ੍ਰਣ ਕੀਤਾ ਅਤੇ ਅੰਗਰੇਜ਼ਾਂ ਨੇ ਪੇਨਾਂਗ ਉਤੇ ਕਬਜ਼ਾ ਕਰ ਲਿਆ । ਪਰ ਬਰਤਾਨਵੀ ਸਰਕਾਰ ਨੇ, ਲਾਈਟ ਵਲੋਂ ਸੁਲਤਾਨ ਨੂੰ ਦਵਾਏ ਗਏ ਭਰੋਸੇ ਨੂੰ ਪੰਜ ਸਾਲਾਂ ਤੱਕ ਨਾ ਮੰਨਿਆ, ਪਰ ਅੰਤ ਵਿਚ ਇਸ ਟਾਪੂ ਦਾ ਸਾਲਾਨਾ ਕਿਰਾਇਆ ਅਤੇ ਵੈਲਜ਼ਲੀ ਪ੍ਰਾਂਤ ਜਿਹੜਾ ਕਿ ਕੇਡਾਹ ਨੇ 1800 ਈ: ਵਿਚ ਵਾਪਸ ਕਰ ਦਿਤਾ, ਦੇਣ ਬਾਰੇ ਸਮਝੌਤੇ ਤੇ ਦਸਖ਼ਤ ਕਰ ਦਿਤੇ । ਇਹ ਕਿਰਾਇਆ, ਕੇਡਾਹ ਦੇ ਸੁਲਤਾਨ ਨੂੰ, ਮਲਾਇਆ ਦੀ ਆਜ਼ਾਦੀ ਦੇ ਐਲਾਨ ਸਮੇਂ ਤੱਕ ਦਿਤਾ ਗਿਆ ।

19ਵੀਂ ਸਦੀ ਦੇ ਆਰੰਭਿਕ ਵਰ੍ਹਿਆਂ ਵਿਚ ਸਿੰਗਾਪੁਰ ਝਾੜੀਆਂ ਭਰਪੂਰ ਵਸੋਂ ਰਹਿਤ ਦਲਦਲ ਸੀ । ਸਟੈਂਫੋਰਡ ਰੈਫ਼ਲਜ਼ ਨੇ, ਜੋਹੋਰ ਦੇ ਸੁਲਤਾਨ ਤੋਂ ਕਾਨੂੰਨੀ

ਤੌਰ ਤੇ ਲੈਣ ਦਾ ਯਤਨ ਪਹਿਲੀ ਵਾਰ 1824 ਵਿਚ ਕੀਤਾ। ਉਸ ਵੇਲੇ ਤੱਕ ਡੱਚਾਂ ਵਲੋਂ ਇਸ ਟਾਪੂ ਵਿਰੁਧ ਕਿਸੇ ਹਮਲੇ ਦਾ ਡਰ ਵੀ ਖ਼ਤਮ ਹੋ ਚੁਕਾ ਸੀ। ਸੋਮਰਸੈਟ ਮੌਘਮ ਨੇ, ਦੱਖਣ-ਪੂਰਬੀ ਏਸ਼ੀਆ ਅਤੇ ਉਥੋਂ ਦੇ ਬਸਤੀਵਾਦੀ ਹਾਕਮਾਂ ਅਤੇ ਉਹਨਾਂ ਦੀਆਂ ਪ੍ਰਾਪਤੀਆਂ ਅਤੇ ਅਪ੍ਰਾਪਤੀਆਂ ਦੀਆਂ ਕਹਾਣੀਆਂ ਵਿਚ, ਉਨ੍ਹਾਂ ਦਿਨਾਂ ਅਤੇ 20ਵੀਂ ਸਦੀ ਦੇ ਆਰੰਭਿਕ ਵਰ੍ਹਿਆਂ ਦੇ ਸਿੰਗਾਪੁਰ ਨੂੰ ਬੜੇ ਸਪੱਸ਼ਟ ਰੂਪ ਵਿਚ ਪੇਸ਼ ਕੀਤਾ ਗਿਆ ਹੈ।

ਡੱਚਾਂ ਨੇ ਬਹੁਤ ਸਾਰੀਆਂ ਅੰਦ੍ਰੂਨੀ ਅਤੇ ਬਾਹਰੀ ਮੁਸ਼ਕਲਾਂ ਮਗਰੋਂ, 1824 ਵਿਚ ਮਲਾਕਾ ਬਰਤਾਨੀਆਂ ਨੂੰ ਦੇ ਦਿਤਾ। ਉਸ ਵੇਲੇ ਸਿੰਗਾਪੁਰ, ਮਲਾਕਾ ਅਤੇ ਪੇਨਾਂਗ ਦੀਆਂ ਤਿੰਨ ਬਾਦਸ਼ਾਹੀ ਬਸਤੀਆਂ ਸਨ। ਬਾਕੀ ਦੇ ਰਾਜਾਂ ਵਿਚ, ਸੁਲਤਾਨਾਂ ਅਤੇ ਬਰਤਾਨਵੀ ਪ੍ਰਬੰਧਕਾਂ ਵਿਚ ਕਈ ਲੜਾਈਆਂ ਦੇ ਬਾਵਜੂਦ, ਸੁਲਤਾਨਾਂ ਦਾ ਰਾਜ ਸੀ। ਬਰਤਾਨੀਆਂ ਦਾ ਕਬਜ਼ਾ ਹੋਣ ਤੋਂ ਪਹਿਲਾਂ, ਸੁਲਤਾਨਾਂ ਅਤੇ ਗੁਆਂਢੀ ਦੇਸ ਵਲੋਂ ਹਮਲਾਵਰਾਂ ਵਿਚਕਾਰ ਕਈ ਲੜਾਈਆਂ ਹੋਈਆਂ।

ਅੰਗਰੇਜ਼ਾਂ ਨੇ ਉਥੇ ਵੀ "ਵੰਡੋ ਅਤੇ ਰਾਜ ਕਰੋ" ਦੀ ਓਹੀ ਪੁਰਾਣੀ ਨੀਤੀ ਵਰਤੀ ਜਿਹੜੀ ਕਿ ਭਾਰਤ ਦੇ ਮਹਾਰਾਜਿਆਂ ਅਤੇ ਨਵਾਬਾਂ ਨਾਲ ਬਹੁਤ ਸਫ਼ਲ ਰਹੀ ਸੀ। ਪਹਿਲਾਂ ਮਲੇ-ਰਾਜਾਂ ਨੂੰ ਅੰਗਰੇਜ਼ਾਂ ਦੀ ਸੁਰੱਖਿਆ ਅਧੀਨ ਲਿਆਂਦਾ ਗਿਆ, ਅਤੇ ਮਗਰੋਂ, ਅੰਗਰੇਜ਼ਾਂ ਨੇ ਰਾਜਾਂ ਦੇ ਕੁਝ ਸੰਗਠਨ ਦਾ ਯਤਨ ਕੀਤਾ। ਪਹਿਲਾ ਦੌਰ ਪਹਿਲੇ ਸੰਸਾਰ ਯੁੱਧ ਤੋਂ ਪਹਿਲਾਂ ਅਤੇ ਦੂਜਾ ਦੂਜੇ ਵਿਸ਼ਵ ਯੁੱਧ ਤੋਂ ਮਗਰੋਂ ਵਾਪਰਿਆ।

1955 ਵਿਚ ਰਾਜਾਂ ਦੀਆਂ ਚੋਣਾਂ ਹੋਣ ਸਮੇਂ, ਮਲਾਇਆ ਵਿਚ ਇਹ ਲਹਿਰ ਆਜ਼ਾਦੀ ਦੀ ਲਹਿਰ ਬਣ ਗਈ। ਇਕ ਤੋਂ ਬਿਨਾਂ ਸਾਰੀਆਂ ਸੀਟਾਂ ਉਤੇ ਅਲਾਇੰਸ ਪਾਰਟੀ ਜੇਤੂ ਰਹੀ। ਇਹ ਪਾਰਟੀ ਮਲਾਇਆ ਵਿਚ ਰਹਿੰਦੀਆਂ ਤਿੰਨ ਵਡੀਆਂ ਜਾਤੀਆਂ — ਮਲੇ, ਚੀਨੀ ਅਤੇ ਭਾਰਤੀ ਨਸਲਾਂ ਨੂੰ ਮਿਲਾ ਕੇ ਬਣਾਈ ਗਈ ਸੀ।

ਮਲਾਇਆ ਅਤੇ ਮਲੇਸ਼ੀਆ ਦਾ ਬੀਤਿਆ ਸਮਾਂ ਬੜਾ ਲੰਬਾ ਅਤੇ ਯਾਦਗਾਰੀ ਘਟਨਾ-ਭਰਪੂਰ ਰਿਹਾ। ਜੇ ਇਹ ਤੁਹਾਨੂੰ ਭਾਰਤ ਦੀ ਕਹਾਣੀ ਯਾਦ ਕਰਵਾਉਂਦਾ ਹੈ ਤਾਂ ਸਿਰਫ਼ ਇਸ ਕਰ ਕੇ, ਕਿ ਇਤਿਹਾਸ ਦਾ ਗੁਣ ਆਪਣੇ ਆਪ ਨੂੰ ਦੁਹਰਾਉਣ ਦਾ ਹੈ ਅਤੇ ਕਿਉਂਕਿ ਭਾਰਤ ਅਤੇ ਮਲੇਸ਼ੀਆ ਵਿਚ ਆਜ਼ਾਦੀ ਦੇ ਉਜਾਲੇ ਤੋਂ ਪਹਿਲਾਂ ਓਹੀ ਸ਼ਕਤੀ ਪ੍ਰਮੁਖ ਸੀ।

# 5. ਤਪਤ ਖੰਡੀ ਪਰੇਡ

ਮਲਾਇਆ ਦਾ ਸੰਘ (ਮਲੇ-ਸੰਘ), ਜਿਸ ਨੇ 31 ਅਗਸਤ, 1957 ਨੂੰ ਆਜ਼ਾਦੀ ਦਾ ਐਲਾਨ ਕੀਤਾ, ਕਈ ਪੱਖਾਂ ਤੋਂ ਇਕ ਲਾਸਾਨੀ ਦੇਸ਼ ਹੈ। ਪਹਿਲਾ ਇਹ ਇਕ ਉਹ ਪ੍ਰਾਇਦੀਪ ਸੀ, ਜਿਸ ਦੇ ਇਕ ਕੋਨੇ ਤੇ ਸਿੰਗਾਪੁਰ ਦਾ ਬੰਦਰਗਾਹੀ ਸ਼ਹਿਰ ਸਥਾਪਤ ਹੈ। ਮਗਰੋਂ ਇਹ ਮਲੇਸ਼ੀਆ ਸੰਘ ਬਣ ਗਿਆ, ਜਿਸ ਵਿਚ ਸਿੰਗਾਪੁਰ ਦਾ ਸ਼ਹਿਰੀ-ਰਾਜ ਅਤੇ ਬੋਰਨੀਓ ਦੇ ਟਾਪੂ ਵਿਚ ਦੋ ਪਿਛਲੀਆਂ ਬਰਤਾਨਵੀ ਬਸਤੀਆਂ ਸਾਰਾਵਾਕ ਅਤੇ ਸਾਬਾਹ ਸ਼ਾਮਲ ਹੋਏ। ਸਿੰਗਾਪੁਰ ਨਾਲ ਸੰਗਮ ਥੋੜ੍ਹੀ ਦੇਰ ਨਿਭਿਆ। ਮਲੇਸ਼ੀਆ ਦੇ ਨੇਤਾਵਾਂ ਅਤੇ ਸਿੰਗਾਪੁਰ ਦੇ ਪ੍ਰਧਾਨ ਮੰਤਰੀ ਵਿਚਕਾਰ ਗ਼ਲਤਫ਼ਹਿਮੀ ਪੈਦਾ ਹੋ ਗਈ ਅਤੇ ਦੋ ਸਾਲਾਂ ਤੋਂ ਘਟ ਦੇ ਸਮੇਂ ਵਿਚ ਹੀ ਜੁਦਾਈ ਦਾ ਸਮਝੌਤਾ ਕਰਨਾ ਪਿਆ।

ਇਸ ਕਰ ਕੇ, ਹੁਣ ਮਲੇਸ਼ੀਆ ਵਿਚ ਮਲੇ ਪ੍ਰਾਇਦੀਪ ਵਿਚੇ ਮਲੇ-ਸੰਘ, ਅਤੇ ਬੋਰਨੀਓ ਵਿਚਲੇ ਸਾਬਾਹ ਅਤੇ ਸਾਰਾਵਾਕ ਰਾਜ ਸ਼ਾਮਲ ਹਨ। ਮਲਾਇਆ, ਦੱਖਣ-ਚੀਨੀ ਸਮੁੰਦਰ ਦੀ ਪੂਰਬੀ ਹੱਦ ਨਾਲ, ਜੋਹੋਰ ਦੇ ਜਜ਼ੀਰੇ ਦੇ ਦੱਖਣ ਵਿਚ, ਮਲਾਕਾ ਦੇ ਜਜ਼ੀਰੇ ਅਤੇ ਅੰਡੇਮਾਨ ਸਮੁੰਦਰ ਦੇ ਪੱਛਮ ਵਿਚ ਅਤੇ ਥਾਈਲੈਂਡ ਦੇ ਉੱਤਰ ਵਿਚ ਸਥਾਪਤ ਹੈ।

ਸਾਰਾਵਾਕ ਅਤੇ ਸਾਬਾਹ ਦੇ ਰਾਜ ਇੰਡੋਨੇਸ਼ੀਆ ਦੇ ਕਾਲੀ ਮੰਤਨ ਪ੍ਰਾਂਤ (ਬੋਰਨੀਓ ਟਾਪੂ) ਦੇ ਦੱਖਣ ਵਿਚ ਹਨ। ਇਨ੍ਹਾਂ ਦੇ ਪੱਛਮ, ਉੱਤਰ, ਅਤੇ ਪੂਰਬ ਵਿਚ ਕ੍ਰਮਵਾਰ ਦੱਖਣ-ਚੀਨੀ ਸਮੁੰਦਰ, ਸ਼ਾਂਤ ਮਹਾਂਸਾਗਰ ਅਤੇ ਸੈਲੀਬੀਸ ਸਮੁੰਦਰ ਪੈਂਦੇ ਹਨ।

ਕੁਆਲਾ ਲੰਪੁਰ ਜਾਂ ਸਿੰਗਾਪੁਰ ਤੋਂ ਬੋਰਨੀਓ ਨੂੰ ਜਾਣ ਵੇਲੇ ਤੁਹਾਨੂੰ ਸਮੁੰਦਰ ਤੋਂ ਉੱਡ ਕੇ ਜਾਣਾ ਪੈਂਦਾ ਹੈ। ਤੁਸੀਂ ਕੁਚਿੰਗ ਜਾਂਦੇ ਹੋ ਜਿਹੜੀ ਕਿ ਸਾਰਾਵਾਕ ਦੇ ਅੰਗਰੇਜ਼ (ਗੋਰੇ) ਰਾਜਿਆਂ ਦੀ ਰਾਜਧਾਨੀ ਸੀ। ਸਾਰਾਵਾਕ ਤੋਂ ਜੈਸਲਟਨ ਲਈ ਉਡਦੇ ਹੋ ਜਿਹੜੀ ਕਿ ਸਾਬਾਹ (ਉੱਤਰੀ ਬੋਰਨੀਓ) ਦੀ ਰਾਜਧਾਨੀ ਸੀ, ਅਤੇ ਵਿਚਕਾਰ ਤੇਲ ਵਿਚ ਅਮੀਰ, ਬਰੂਨੀ ਨਾਂ ਦਾ ਉਹ ਸਵੈਧੀਨ ਰਾਜ ਆਉਂਦਾ ਹੈ ਜਿਥੇ ਪ੍ਰਧਾਨ ਸੁਕਾਰਨੋ ਨੇ ਇਸ ਸਲਤਨਤ ਅਤੇ ਬਾਕੀ ਦੇ ਬੋਰਨੀਓ ਨੂੰ ਕਾਬੂ ਕਰਨ ਲਈ ਆਪਣੀ ਪਹਿਲੀ 'ਬਗ਼ਾਵਤ' ਵਿਉਂਤੀ ਸੀ।

ਮਲਾਇਆ ਇਸ ਵਿਚ ਸ਼ਾਮਲ ਰਾਜਾਂ ਦਾ ਢਿੱਲਾ ਸੰਘ ਨਹੀਂ ਹੈ। ਇਹ ਇਕ ਠੋਸ ਸੰਘ ਹੈ ਅਤੇ ਕੁਆਲਾਲੰਪੁਰ ਵਿਖੇ ਕੇਂਦਰੀ ਸਰਕਾਰ ਸਾਰੇ ਸੰਘ ਵਿਚੋਂ ਸ਼ਕਤੀ-ਸ਼ਾਲੀ ਹੈ। ਪੁਰਾਣੇ ਸਮਿਆਂ ਵਿਚ, ਸੁਲਤਾਨ ਧਾਰਮਕ ਮਾਮਲਿਆਂ ਲਈ ਸਿਰਫ਼

ਨਾਂ ਦੇ ਹੀ ਮੁਖੀ ਹੁੰਦੇ ਸਨ । ਹੁਣ ਸੁਲਤਾਨ, ਮਿਹਰਵਾਨ ਸੰਘਵੀ ਸਰਕਾਰ ਅਧੀਨ, ਆਪਣੇ ਪੂਰੇ ਅਧਿਕਾਰਾਂ ਦੇ ਮਾਲਿਕ ਹਨ ।

ਮਲਾਇਆ ਦੀਆਂ ਸਲਤਨਤਾਂ ਹਨ — ਜੋਹੋਰ, ਨੇਗਰੀ ਸੈਂਬੀਲਾਨ, ਪਹਾਂਗ, ਟ੍ਰੈਂਗੱਨੂ, ਪੇਰਾਕ, ਸੇਲਨਗੋਰ, ਕੇਲਾਂਤਨ ਅਤੇ ਕੇਡਾਹ ਜਿਹੜੇ ਦੋ ਹੋਰ ਰਾਜਾਂ, ਜਿਹੜੇ ਬਰਤਾਨੀਆਂ ਦੀਆਂ ਪਿਛਲੀਆਂ ਬਸਤੀਆਂ ਹਨ, ਇਸ ਸੰਘ ਵਿਚ ਸ਼ਾਮਲ ਹੋਏ, ਉਹ ਹਨ — ਪੇਨਾਂਗ ਅਤੇ ਮਲਾਕਾ । ਇਸ ਤੋਂ ਬਿਨਾਂ ਮਲੇਸ਼ੀਆ ਵਿਚ ਬੋਰਨੀਓ ਦੇ ਦੋ ਰਾਜ ਸਾਬਾਹ ਅਤੇ ਸਾਰਾਵਾਕ ਸ਼ਾਮਲ ਹਨ ।

ਬੋਰਨੀਓ ਦੇ ਦੋ ਰਾਜਾਂ ਦਾ ਇਲਾਕਾ ਮੁਖ ਭੂਮੀ ਮਲਾਇਆ ਨਾਲੋਂ ਵਡੇਰਾ ਹੈ । ਬੋਰਨੀਓ ਦੇ ਰਾਜਾਂ ਦੀ ਆਬਾਦੀ ਹਾਲੇ ਵੀ ਕੋਈ 20 ਲੱਖ ਹੈ ਜਦੋਂ ਕਿ ਮਲਾਇਆ ਦੀ ਆਬਾਦੀ ਕੋਈ 80 ਲੱਖ ਹੈ ।

ਮਲੇ-ਪ੍ਰਾਇਦੀਪ ਦੇ ਰਾਜਾਂ ਵਿਚ ਅਸਮਤਾਵਾਂ ਮੌਜੂਦ ਹਨ । ਪਹਾੜੀਆਂ ਦੀ ਲੰਬੀ ਲੜੀ ਜਿਹੜੀ ਕਿ ਦੇਸ ਦੇ ਇਕ ਸਿਰੇ ਤੋਂ ਦੂਜੇ ਤੱਕ ਜਾਂਦੀ ਹੈ ਮਲਾਇਆ ਨੂੰ ਪੂਰਬੀ ਅਤੇ ਪੱਛਮੀ, ਦੋ ਹਿੱਸਿਆਂ ਵਿਚ ਵੰਡਦੀ ਹੈ । ਵਰ੍ਹਿਆਂ ਤੋੜੀ, ਪੂਰਬ ਨੂੰ ਅਣ-ਵਿਕਸਤ ਹੀ ਰਖਿਆ ਗਿਆ, ਜਦੋਂ ਕਿ ਲਗ ਭਗ ਸਾਰੀਆਂ ਵਿਕਾਸਮਈ ਕਾਰਵਾਈਆਂ ਅਤੇ ਚੀਨੀਆਂ ਅਤੇ ਭਾਰਤੀਆਂ ਦਾ ਸਾਰਾ ਆਵਾਸ ਪੱਛਮੀ ਸਾਹਿਲ ਉਤੇ ਹੀ ਕੇਂਦਰਿਤ ਕੀਤੇ ਗਏ ।

ਕੁਝ ਸਮਾਂ ਪਹਿਲਾਂ ਤੱਕ ਸਰਕਾਰ ਪੱਛਮੀ ਸਾਹਿਲ ਤੋਂ ਪੂਰਬੀ ਸਾਹਿਲ ਤਕ ਜਰਨੈਲੀ ਸੜਕਾਂ ਬਣਾਉਂਦੀ ਰਹੀ । ਸਰਕਾਰ ਦੇ ਸਮਾਜ ਭਲਾਈ ਪ੍ਰੋਗਰਾਮਾਂ ਨੇ ਪੂਰਬੀ ਸਾਹਿਲ ਦੇ ਪਿੰਡਾਂ ਨੂੰ ਨਵਾਂ ਜੀਵਨ ਪ੍ਰਦਾਨ ਕੀਤਾ ਹੈ । ਉਹ ਸਮਾਂ ਦੂਰ ਨਹੀਂ ਜਦੋਂ ਪੂਰਬੀ ਸਾਹਿਲ ਵੀ ਪੱਛਮੀ ਸਾਹਿਲ ਜਿੰਨਾ ਹੀ ਖ਼ੁਸ਼ਹਾਲ ਹੋ ਜਾਵੇਗਾ ।

ਦੱਖਣ ਪੂਰਬੀ ਏਸ਼ੀਆ ਵਿਚ ਦੂਜਾ ਸੰਸਾਰ ਯੁੱਧ ਮਲਾਇਆ ਦੇ ਪੂਰਬੀ ਸਾਹਿਲ ਉਤੇ ਆਰੰਭ ਹੋਇਆ । ਜਾਪਾਨੀ ਕੋਟਾ ਬਾਹਰੂ ਵਿਖੇ ਉਤਰੇ ਅਤੇ ਉਥੋਂ ਉਹ ਦੱਖਣ ਵੱਲ ਨੂੰ ਵਧੇ ਅਤੇ ਦੋ ਮਹੀਨਿਆਂ ਤੋਂ ਘੱਟ ਦੇ ਸਮੇਂ ਵਿਚ ਹੀ ਉਨ੍ਹਾਂ ਨੇ ਸਾਰੇ ਮਲਾਇਆ ਅਤੇ ਸਿੰਗਾਪੁਰ ਉਤੇ ਕਬਜ਼ਾ ਕਰ ਲਿਆ । ਮਲਾਇਆ ਵਾਸੀਆਂ ਨੇ, ਪੂਰਬੀ ਸਾਹਿਲ ਨੂੰ ਦੂਜੇ ਸੰਸਾਰ ਯੁੱਧ ਤੋਂ ਮਗਰੋਂ ਹੀ ਫ਼ੌਜੀ ਤੌਰ ਤੇ ਮਹੱਤਵਪੂਰਨ ਸਮਝਿਆ ।

ਅੰਗਰੇਜ਼ਾਂ ਨੇ ਆਪਣੀਆਂ ਫ਼ੌਜਾਂ ਦਾ ਅੱਡਾ ਉੱਤਰੀ ਮਲਾਇਆ ਵਿਚ ਲਗਾਇਆ, ਪਰ ਉਹ ਜਾਪਾਨੀਆਂ ਸਾਹਮਣੇ ਕੁਝ ਨਹੀਂ ਸਨ । ਕੋਟਾ ਬਾਹਰੂ ਨੂੰ ਫ਼ੌਜੀ ਸਹਾਇਤਾ ਪਹੁੰਚਾਉਣ ਦਾ ਇਕੋ-ਇਕ ਰਸਤਾ ਸਿੰਗਾਪੁਰ ਉਪਰ ਦੀ ਸਮੁੰਦਰ ਦਾ ਸੀ । ਬਰਤਾਨੀਆਂ ਦੇ ਦੋ ਜੰਗੀ ਜਹਾਜ਼ — "ਪ੍ਰਿੰਸ ਆਫ਼ ਵੇਲਜ਼" ਅਤੇ "ਰੀਪਲਸ" ਜਾਪਾਨ

ਚਿੱਤਰ 1 : ਕੁਆਲਾਲੰਪੁਰ ਤੋਂ 7 ਮੀਲ ਦੂਰ, ਬਾਟੂ ਗੁਫਾਵਾਂ ਦੀ ਸਭ ਤੋਂ ਵੱਡੀ ਗੁਫਾ ਵਿਚ, ਮਾਤਾ ਸੁਬਰਾਮਣੀਅਮ ਦੇ ਸਤਿਕਾਰ ਵਿਚ ਬਣਾਇਆ ਗਿਆ ਇਕ ਹਿੰਦੂ ਮੰਦਰ ।





ਚਿੱਤਰ 2 : 13,455 ਫੁਟ ਉਚਾ ਸਾਬਾਹ ਦਾ ਕਿਨਾਬਾਲੂ ਪਰਬਤ ਜਿਹੜਾ ਕਿ ਦੱਖਣ-ਪੂਰਬੀ ਏਸ਼ੀਆ ਦਾ ਸਭ ਤੋਂ ਉਚਾ ਪਹਾੜ ਹੈ ।



ਚਿੱਤਰ 3 : ਮਲੇਸ਼ੀਅਨ ਭਾਂਡੇ — ਇਹਨਾਂ ਭਾਂਡਿਆਂ ਵਿਚ ਥੋੜੇ ਜਿਹੇ ਤਾਂਬੇ ਅਤੇ ਸਿੱਕੇ ਸਮੇਤ 95% ਮਲੇਸ਼ੀਆਈ ਟੀਨ ਹੈ ਜਿਹੜੇ ਕਿ ਧਾਤ ਨੂੰ ਸਖ਼ਤ ਕਰਨ ਲਈ ਮਿਲਾਏ ਜਾਂਦੇ ਹਨ।

ਦੇ ਕਮਾਕਸੇ ਵਿਮਾਨ ਚਾਲਕਾਂ ਨੇ ਗਰਕਾ ਦਿਤੇ। ਉਸ ਤੋਂ ਮਗਰੋਂ ਜਾਪਾਨੀਆਂ ਲਈ ਮਲਾਇਆ ਵਿਚ ਲੜਾਈ ਇਕ ਸੈਰ ਹੀ ਸੀ।

ਜਦੋਂ ਤੁਸੀਂ ਮਲਾਇਆ ਅਤੇ ਥਾਈਲੈਂਡ ਦੀਆਂ ਸਰਹੱਦਾਂ ਵਿਚਕਾਰ ਪਾਡਾਂਗ ਬੇਸਾਰ ਤੋਂ ਦੋ ਸੌ ਮੀਲ ਤੋਂ ਘੱਟ ਉਮਰ ਵਲ ਰੇਲ-ਗੱਡੀ ਰਾਹੀਂ ਸਫ਼ਰ ਕਰਦੇ ਹੋ, ਤਾਂ ਇਹ ਪ੍ਰਾਇਦੀਪ ਚੁੰਪਾਰਨ ਤੱਕ ਸੁੰਗੜਦਾ ਜਾਂਦਾ ਜਾਪਦਾ ਹੈ। ਉਥੇ ਹਿੰਦ-ਮਹਾਂ-ਸਾਗਰ ਅਤੇ ਸ਼ਾਂਤ ਮਹਾਂਸਾਗਰ ਵਿਚਕਾਰ ਅੰਤਰ 25 ਮੀਲ ਤੋਂ ਵੀ ਘੱਟ ਜਾਂਦਾ ਹੈ।

ਕਈ ਸਾਲਾਂ ਤਕ ਕਰਾ ਦੇ ਯੋਜਕ ਭਾਗ ਵਿਚੋਂ ਦੀ ਇਕ ਨਹਿਰ ਕਢਣ ਦੀ ਤਜਵੀਜ਼ ਰਹੀ। ਇਸ ਨੇ 20ਵੀਂ ਸਦੀ ਦੇ ਚੌਥੇ ਦਹਾਕੇ ਵਿਚ ਭਾਰੀ ਉਤੇਜਨਾ ਪੈਦਾ ਕਰ ਦਿਤੀ। ਇਹ ਖ਼ਬਰ ਵਾਰ ਵਾਰ ਆਈ ਕਿ ਥਾਈਲੈਂਡ 'ਕਰਾ ਨਹਿਰ' ਖੋਦ ਰਿਹਾ ਹੈ, ਜਿਸ ਨਾਲ ਹਿੰਦ ਮਹਾਂਸਾਗਰ ਅਤੇ ਸ਼ਾਂਤ ਮਹਾਂਸਾਗਰ ਵਿਚਕਾਰ ਅੰਤਰ ਕੋਈ ਇਕ ਹਜ਼ਾਰ ਮੀਲ ਤੋਂ ਵਧ-ਘਟ ਜਾਵੇਗਾ। ਸਮੁੰਦਰੀ ਜਹਾਜ਼ਾਂ ਨੂੰ ਸਿੰਗਾਪੁਰ ਦੇ ਰਸਤੇ ਜਾਣ ਦੀ ਥਾਂ, ਕਰਾ ਨਹਿਰ ਰਾਹੀਂ ਥਾਈਲੈਂਡ ਵਿਚ ਸਿੱਧਾ ਦਾਖ਼ਲਾ ਮਿਲ ਜਾਇਆ ਕਰੇਗਾ। 'ਅਖਬਾਰ 'ਦੀ ਡੇਲੀ ਮੇਲ' (ਲੰਡਨ) ਦੇ ਸ੍ਰੀ ਵਾਰਡ ਪ੍ਰਾਈਸ ਨੇ ਇਹ ਖ਼ਬਰ, ਇਹ ਕਹਿੰਦਿਆਂ ਛਾਪੀ, ਕਿ ਨਹਿਰ ਲਈ ਤਜਵੀਜ਼ ਕੀਤੇ ਗਏ ਥਾਂ ਤੇ ਜਾਪਾਨੀ ਸਾਜ਼-ਸਾਮਾਨ ਅਤੇ ਮਸ਼ੀਨਰੀ ਪਹੁੰਚ ਗਏ ਹਨ ਅਤੇ ਖੁਦਾਈ ਦਾ ਕੰਮ ਪਹਿਲਾਂ ਹੀ ਜ਼ੋਰਾਂ ਤੇ ਹੈ।

ਸ਼ਾਹੀ ਵਿਚਾਰਾਂ ਦੇ ਬਰਤਾਨੀਆਂ ਨੇ ਇਸ ਖ਼ਬਰ ਨੂੰ ਬੜੀ ਗੰਭੀਰਤਾ ਨਾਲ ਲਿਆ। ਉਹ ਜਾਣਦੇ ਸਨ, ਕਿ ਇਸ ਨਾਲ ਸਿੰਗਾਪੁਰ ਦੀ, ਸ਼ਾਂਤ ਮਹਾਂਸਾਗਰ ਦੇ ਫਾਟਕ ਹੋਣ ਬਾਰੇ ਮਹੱਤਤਾ ਘਟ ਜਾਵੇਗੀ ਅਤੇ ਹੋ ਸਕਦਾ ਹੈ ਕਿ ਇਹ ਨਹਿਰ, ਐਂਗਲੋ — ਜਾਪਾਨੀ ਜੰਗ ਸਮੇਂ, ਜਾਪਾਨੀ ਸਰਗਰਮੀਆਂ ਦੇ ਗੜ੍ਹ ਦਾ ਕੰਮ ਕਰੇ। ਬਰਤਾਨਵੀ ਪਾਰਲੀਮੈਂਟ ਅਤੇ ਫ਼ਰਾਂਸ ਦੇ ਡਿਪਟੀਆਂ ਦੀ ਚੈਂਬਰ ਵਿਚ ਕਰਾ ਨਹਿਰ ਬਾਰੇ ਪ੍ਰਸ਼ਨ ਉਠਾਏ ਗਏ। ਉਸ ਵੇਲੇ ਸਾਰਾ ਹਿੰਦ ਚੀਨੀ ਫ਼ਰਾਂਸ ਦੀ ਬਸਤੀ ਸੀ।

ਉਸ ਵੇਲੇ ਮੈਂ ਥਾਈਲੈਂਡ ਵਿਚ ਸਾਂ। ਮੈਂ ਇਕ ਅੰਗਰੇਜ਼ੀ ਅਖ਼ਬਾਰ ਲਈ ਪਤਰਕਾਰੀ ਦੇ ਕੰਮ ਤੋਂ ਬਿਨਾਂ ਅਮਰੀਕਾ ਦੇ ਐਸੋਸੀਏਟਡ ਪ੍ਰੈੱਸ ਦਾ ਪਤਰਕਾਰ ਵੀ ਸਾਂ। ਅਤੇ ਅਮਰੀਕਨ ਪ੍ਰੈੱਸ ਨੇ ਮੈਨੂੰ, ਕਰਾ ਨਹਿਰ ਦੇ ਅੱਖੀਂ ਦੇਖੇ ਹਾਲ ਦੀ ਇਕ ਖ਼ਬਰ ਦੇਣ ਲਈ ਇਕ ਕੇਬਲ ਭੇਜੀ।

ਮੈਂ ਚੁੰਪਾਰਨ ਦੀ ਗੱਡੀ ਫੜੀ ਅਤੇ ਫੇਰ ਖਾੜੀ ਬੰਗਾਲ ਦੇ ਦੂਜੇ ਪਾਸੇ ਲਈ ਬਸ ਫੜੀ ਅਤੇ ਕੁਝ ਪੈਦਲ ਅਤੇ ਕਿਸ਼ਤੀ ਦਾ ਸਫ਼ਰ ਕਰ ਕੇ ਸਫ਼ਰ ਖ਼ਤਮ ਕੀਤਾ। ਮੈਂ ਉਥੇ ਨਾ ਕੋਈ ਨਹਿਰ ਅਤੇ ਨਾ ਹੀ ਉਸ ਦੀ ਖੁਦਾਈ ਦੀ ਕੋਈ ਤਿਆਰੀ ਵੇਖੀ।

ਏ. ਪੀ. ਲਈ ਮੇਰੀ ਖ਼ਬਰ ਨੇ ਕਰਾ ਨਹਿਰ ਦੀਆਂ ਅਫ਼ਵਾਹਾਂ ਨੂੰ ਕੁਝ ਸਮੇਂ

ਲਈ ਠੱਪ ਕਰ ਦਿਤਾ। ਅਸਲ ਵਿਚ ਇਹ ਅਫ਼ਵਾਹ ਲਗ ਭਗ ਇਕ ਸਦੀ ਤੱਕ ਉੱਡਦੀ ਰਹੀ। ਅੰਗ੍ਰੇਜ਼ਾਂ ਨੇ ਆਪ ਹੀ ਕਰਾ ਨਹਿਰ ਦੇ ਵਿਚਾਰ ਨੂੰ ਜਨਮ ਦਿਤਾ ਸੀ ਤੇ ਉਨ੍ਹਾਂ ਨੇ ਕਈ ਸਾਲ, ਅੰਗ੍ਰੇਜ਼ ਇੰਜੀਨੀਅਰਾਂ ਤੋਂ ਇਸ ਦੇ ਸਰਵੇਖਣ ਕਰਵਾਏ। ਇਸ ਨੂੰ ਸੰਭਾਵੀ ਐਂਗਲੋਂ ਫ਼ਰਾਂਸੀਸੀ ਮੁਸ਼ਕਲਾਂ ਕਾਰਨ ਤਿਆਗ ਦਿਤਾ ਗਿਆ।

1936—37 ਵਿਚ, ਜਦੋਂ ਫ਼ਰਾਂਸੀਸੀਆਂ, ਅੰਗਰੇਜ਼ਾਂ ਅਤੇ ਡੱਚਾਂ ਨੇ ਦੱਖਣ-ਪੂਰਬੀ ਏਸ਼ੀਆ ਵਿਚ ਪੂਰਨ ਰਾਜ ਕੀਤਾ, ਉਸ ਵੇਲੇ ਕਰਾ ਦੀ ਭੂਮੀ-ਪੱਟੀ ਵਿਚੋਂ ਦੀ ਇਕ ਨਹਿਰ ਬਾਰੇ ਥਾਈਲੈਂਡ ਦੀ ਸੋਚ ਨੂੰ, ਵਡਾ ਅਪਮਾਨ ਸਮਝਿਆ ਜਾਂਦਾ ਸੀ। ਇਹ ਵਿਚਾਰ ਅੱਜ ਕੱਲ੍ਹ ਫੇਰ ਸੁਰਜੀਤ ਕੀਤਾ ਜਾ ਰਿਹਾ ਹੈ।

ਕਰਾ ਨਹਿਰ ਯੋਜਨਾ ਦੇ ਪਿਛੇ ਸੰਚਾਲਕ ਸ਼ਕਤੀ ਸ਼ੰਘਾਈ ਦਾ ਇਕ ਸਨਅਤਕਾਰ— ਸ੍ਰੀ ਚੋ ਕੁਆਂ ਯਾਨ ਹੈ, ਜਿਹੜਾ ਕਿ ਇਸ ਵੇਲੇ ਥਾਈ ਨਾਗ੍ਰਿਕ ਹੈ। ਸ੍ਰੀ ਚੋ ਇਸ ਵਿਸ਼ੇ ਪ੍ਰਤੀ ਗੰਭੀਰ ਹੈ ਅਤੇ ਇਹ ਯੋਜਨਾ ਨੇਪਰੇ ਚੜ੍ਹ ਗਈ, ਤਾਂ ਇਹ ਮਲਾਇਆ ਅਤੇ ਸਿੰਗਾਪੁਰ — ਖ਼ਾਸ ਕਰ ਕੇ ਸਿੰਗਾਪੁਰ ਦੇ ਭੂਗੋਲਕ ਨਕਸ਼ੇ ਨੂੰ ਬਦਲ ਦਏਗੀ।

ਬਰਤਾਨਵੀ ਹਕੂਮਤ ਅਧੀਨ ਮਲਾਇਆ ਦੇ ਸੁਲਤਾਨ ਭਾਰਤ ਦੇ ਮਹਾਰਾਜਿਆਂ ਅਤੇ ਨਵਾਬਾਂ ਵਾਂਗ ਖਿਲੌਣੇ ਹੀ ਸਨ। ਪਰ ਮਲਾਇਆ ਦੇ ਸੁਲਤਾਨਾਂ ਵਿਚ ਪ੍ਰੀਵਰਤਣ ਆ ਗਿਆ ਹੈ। ਉਨ੍ਹਾਂ ਨੂੰ ਸੰਵਿਧਾਨ ਵਿਚ ਬਹੁਤ ਉੱਚ ਦਰਜਾ ਦਿਤਾ ਗਿਆ ਹੈ ਅਤੇ ਉਨ੍ਹਾਂ ਵਿਚੋਂ ਬਹੁਤ ਸਾਰੇ ਲੋਕਾਂ ਦੀਆਂ ਆਸ਼ਾਵਾਂ ਅਨੁਸਾਰ ਜੀਵਨ ਵਤੀਤ ਕਰ ਰਹੇ ਹਨ। ਉਹ ਹੁਣ ਰਾਜਾਂ ਦੇ ਸ਼ਿੰਗਾਰੇ ਹੋਏ ਮੁਖੀਏ ਨਹੀਂ ਹਨ। ਉਹ ਦੇਸ਼ ਦੇ ਹਾਕਮਾਂ ਦੇ ਤੌਰ ਤੇ, ਲੋਕਾਂ ਨੂੰ ਮਿਲਦੇ ਜੁਲਦੇ ਹਨ। ਉਹ ਜਾਣਦੇ ਹਨ ਕਿ ਉਨ੍ਹਾਂ ਦੇ ਕਿਸੇ ਨਾ ਕਿਸੇ ਦਿਨ ਪ੍ਰਮੁਖ ਹਾਕਮ ਚੁਣੇ ਜਾਣ ਦੀਆਂ ਸੰਭਾਵਨਾਵਾਂ ਹਨ।

ਪਿਛਲੇ ਦਿਨੀ ਸੇਲਨਗੋਰ ਦੇ ਸੁਲਤਾਨ ਨੇ ਆਪਣੇ ਇਲਾਕੇ ਖ਼ਾਸ ਕਰਕੇ ਕਲਾਂਗ ਦੇ ਪੁਰਾਣੇ ਬੰਦਰਗਾਹੀ ਸ਼ਹਿਰ ਨੂੰ, ਉਥੇ ਰਹਿੰਦੇ ਕਾਂਵਾਂ ਤੋਂ ਬਚਾਉਣ ਦੀ ਮੁਹਿੰਮ ਚਲਾਈ ਸੀ। ਦਲੀਲ ਸੀ, ਕਿ ਕੀ ਕਾਵਾਂ ਨੂੰ ਗੋਲੀ ਮਾਰੀ ਜਾਵੇ ਜਾਂ ਨਾ। ਅੰਤ ਵਿਚ ਸੁਲਤਾਨ ਨੇ ਹੁਕਮ ਦਿਤਾ ਕਿ ਕਾਂ ਸਿਰ ਦਰਦੀ ਬਣ ਚੁਕੇ ਹਨ, ਇਸ ਕਰਕੇ ਉਨ੍ਹਾਂ ਨੂੰ ਗੋਲੀ ਮਾਰੀ ਜਾਵੇ। ਸਾਰਾ ਇਲਾਕਾ ਦੋ ਦਿਨਾਂ ਵਿਚ ਹੀ ਕਾਵਾਂ ਤੋਂ ਮੁਕਤ ਕਰ ਦਿਤਾ ਗਿਆ।

ਉੱਤਰੀ ਮਲਾਇਆ ਵਿਚ ਇਕ ਸਭ ਤੋਂ ਛੋਟੇ ਰਾਜ-ਪਰਲਿਸ ਨੇ ਮਲਾਇਆ ਅਤੇ ਮਲੇਸ਼ੀਆ ਨੂੰ ਇਕ ਪ੍ਰਮੁਖ ਹਾਕਮ ਪ੍ਰਦਾਨ ਕੀਤਾ। ਉਹ ਲੋਕਾਂ ਨਾਲ ਹਰ ਥਾਂ, ਕੇਵਲ ਜਸ਼ਨੀ ਸਮਾਰੋਹਾਂ ਵਿਚ ਹੀ ਨਹੀਂ ਸਗੋਂ ਉਥੇ ਵੀ ਜਿਥੇ ਲੋਕਾਂ ਨੂੰ ਸਹਾਇਤਾ ਦੀ ਲੋੜ ਪਈ, ਮੌਜੂਦ ਰਿਹਾ।

ਪਹਿਲਾ ਪ੍ਰਮੁਖ ਹਾਕਮ ਨੇਗਰੀ ਸੈਬੀਲਾਨ ਦਾ ਸੁਲਤਾਨ, ਇਕ ਬੈਰਿਸਟਰ ਅਤੇ ਮਲਾਇਅਨ ਸਿਵਿਲ ਸੇਵਾ ਦਾ ਮੈਂਬਰ ਸੀ। ਪਹਾਂਗ ਦਾ ਸੁਲਤਾਨ ਖੇਡਾਂ ਦਾ ਮਹਾਨ ਉਤਸਾਹੀ ਸੀ। ਉਹ ਹਰ ਸਾਲ ਪਹਾਂਗ ਦਰਿਆ ਦੇ ਕੰਢੇ ਰਿਗਟਾਸ ਖੇਡਾਂ ਦਾ ਪ੍ਰਬੰਧ ਕਰਦਾ ਹੁੰਦਾ ਸੀ ਜਿਨ੍ਹਾਂ ਨੂੰ ਭਾਂਤ ਭਾਂਤ ਦੇ ਬਹੁਤ ਲੋਕੀਂ ਵੇਖਣ ਆਇਆ ਕਰਦੇ ਸਨ।

ਟਾਪੂ ਪਟੀਆਂ ਦੇ ਪਾਰ — ਜੋਹੋਰ ਦੇ ਸੁਲਤਾਨ ਇਕ ਬੜੇ ਰੰਗਾ ਰੰਗ ਵਿਅਕਤੀ ਸਨ। ਬਰਤਾਨਵੀ ਰਾਜ ਦੇ ਦੌਰਾਨ, ਕਿਹਾ ਜਾਂਦਾ ਸੀ, ਕਿ ਸੁਲਤਾਨ ਨੂੰ ਸਿੰਗਾਪੁਰ ਵਿਚ ਰਾਤ ਰਹਿਣਾ ਮਨ੍ਹਾਂ ਸੀ। ਬਰਤਾਨਵੀ ਅਧਿਕਾਰੀ ਉਸ ਤੋਂ ਇੰਨੇ ਡਰਦੇ ਸਨ। ਉਹਦੇ ਵਿਚ ਅੰਗਰੇਜ਼ ਔਰਤਾਂ ਲਈ ਖ਼ਾਸ ਖਿੱਚ ਸੀ।

ਮੈਨੂੰ ਯਾਦ ਹੈ, ਕਿ 20ਵੀਂ ਸਦੀ ਦੇ ਚੌਥੇ ਦਹਾਕੇ ਦੇ ਸ਼ੁਰੂ ਵਿਚ, ਜਦੋਂ ਉਥੇ ਕੋਈ ਹਵਾਈ ਸੇਵਾ ਨਹੀਂ ਹੁੰਦੀ ਸੀ, ਸੁਰਗਵਾਸੀ ਸੁਲਤਾਨ ਇਬਰਾਹੀਮ ਅਤੇ ਉਸ ਦੀ ਪ੍ਰੇਮਿਕਾ (ਇਕ ਅੰਗਰੇਜ਼ ਔਰਤ) ਇਕ ਦੌਰੇ ਤੇ ਬੈਂਕਾਕ ਪਹੁੰਚੇ। ਆਮ ਅਫ਼ਵਾਹ ਸੀ, ਕਿ ਸੁਲਤਾਨ ਸੁਲਤਾਨਾਂ ਨੂੰ ਤਲਾਕ ਦੇਣ ਦੀ ਸੋਚ ਰਿਹਾ ਹੈ।

ਉਸ ਵੇਲੇ ਮੈਂ ਬੈਂਕਾਕ ਦੇ ਇਕ ਅਖ਼ਬਾਰ ਦਾ ਅਲਪ-ਕਾਲੀ ਰੀਪੋਰਟਰ ਸੀ ਅਤੇ ਮੈਨੂੰ ਸੁਲਤਾਨ ਨੂੰ ਮਿਲ ਕੇ ਤਲਾਕ ਬਾਰੇ ਪਤਾ ਕਰਨ ਲਈ ਕਿਹਾ ਗਿਆ।

ਹੁਣ, ਸੁਲਤਾਨ ਬੜੇ ਦ੍ਰਿੜ੍ਹ ਸੁਭਾਅ ਵਾਲਾ ਸੀ ਅਤੇ ਇਹ ਚੰਗੀ ਤਰ੍ਹਾਂ ਜਾਣਦਾ ਸੀ, ਕਿ ਜਗਿਆਸੂ ਪਤਰਕਾਰਾਂ ਨਾਲ ਕਿਵੇਂ ਸਖਤੀ ਨਾਲ ਪੇਸ਼ ਆਉਣਾ ਹੈ।

ਮੈਂ ਸਿੱਧਾ ਉਸ ਦੇ ਕਮਰੇ ਵਲ ਗਿਆ ਅਤੇ ਉਸ ਦਾ ਦਰਵਾਜ਼ਾ ਖੜਕਾ ਦਿਤਾ। ਸੁਲਤਾਨ ਸਾਹਿਬ ਬਾਹਰ ਆਏ ਅਤੇ ਜਦੋਂ ਮੈਂ ਉਨ੍ਹਾਂ ਨੂੰ ਦਸਿਆ ਕਿ ਮੈਂ ਇਕ ਰੀਪੋਰਟਰ ਹਾਂ, ਤਾਂ ਉਸ ਨੇ ਜ਼ੋਰ ਨਾਲ 'ਬਾਹਰਨਿਕਲ ਜਾ' ਕਿਹਾ ਅਤੇ ਜ਼ੋਰ ਨਾਲ ਦਰਵਾਜ਼ਾ ਬੰਦ ਕਰ ਦਿਤਾ।

ਮੈਂ ਥੋੜੀ ਇੰਤਜ਼ਾਰ ਕਰਨ ਮਗਰੋਂ ਫੇਰ ਦਰਵਾਜ਼ਾ ਖੜਕਾ ਦਿਤਾ। ਇਸ ਵਾਰ ਦਰਵਾਜ਼ਾ ਸੁਲਤਾਨਾ ਨੇ ਖੋਲ੍ਹਿਆ। ਮੈਂ ਉਸ ਨੂੰ ਦਸਿਆ, ਕਿ ਉਨ੍ਹਾਂ ਦੇ ਅਤੇ ਸੁਲਤਾਨ ਦੇ ਜੁਦਾ ਹੋ ਜਾਣ ਬਾਰੇ ਬੜੀ ਗੰਭੀਰ ਅਫ਼ਵਾਹ ਫੈਲੀ ਹੋਈ ਹੈ। ਕੀ ਤੁਸੀਂ ਇਸ ਬਾਰੇ ਕੁਝ ਕਹੋਗੇ ?

ਉਨ੍ਹਾਂ ਨੇ ਤੁਰਤ ਸੁਲਤਾਨ ਨੂੰ ਬੁਲਾਇਆ ਅਤੇ ਕਿਹਾ, "ਪਿਆਰੇ, ਇਹ ਇਕ ਜੁਆਨ ਆਦਮੀ ਕਹਿ ਰਿਹਾ ਹੈ ਕਿ ਅਸੀਂ ਛੇਤੀ ਹੀ ਤਲਾਕ ਲੈ ਰਹੇ ਹਾਂ। ਉਹ ਤੁਹਾਨੂੰ ਮਿਲਣਾ ਚਾਹੁੰਦਾ ਹੈ।"

ਸੁਲਤਾਨ ਬੜੇ ਗੁੱਸੇ ਨਾਲ ਆਇਆ। ਮੇਰਾ ਖ਼ਿਆਲ ਸੀ ਕਿ ਮੈਨੂੰ ਇਥੋਂ ਕੱਢ ਦਿਤਾ ਜਾਵੇਗਾ। ਪਰ ਮੈਨੂੰ ਕਢਿਆ ਨਹੀਂ ਗਿਆ। ਉਸ ਨੇ ਮੈਨੂੰ ਵੇਖਿਆ ਅਤੇ

ਕਿਹਾ, "ਕੀ ਮੈਂ ਤੁਹਾਨੂੰ ਪਹਿਲਾਂ ਨਹੀਂ ਮਿਲਿਆ ? ਤੂੰ ਕੀ ਜਾਣਨਾ ਚਾਹੁੰਦਾ ਹੋ ? ਇਹ ਤਲਾਕ ਦੀ ਗੱਲ ਸਭ ਬਕਵਾਸ ਹੈ। ਹੁਣ, ਧੱਕੇ ਮਾਰੇ ਜਾਣ ਤੋਂ ਪਹਿਲਾਂ ਇਥੋਂ ਬਾਹਰ ਨਿਕਲ ਜਾ। ਨਿਕਲ ਜਾ ਬਾਹਰ !"

ਸੁਲਤਾਨਾ ਮੁਸਕਰਾ ਰਹੀ ਸੀ ਅਤੇ ਮੈਨੂੰ ਪਤਾ ਸੀ ਕਿ ਮੈਨੂੰ ਲੋੜੀਂਦੀ ਖ਼ਬਰ ਮਿਲ ਗਈ ਸੀ। ਘਟੋ ਘਟ ਹਾਲ ਦੀ ਘੜੀ ਤਲਾਕ ਦੀ ਕੋਈ ਗੱਲ ਨਹੀਂ।

ਉਸ ਦਿਨ ਸ਼ਾਮੀਂ ਬੈਂਕਾਕ ਦੇ ਅਖ਼ਬਾਰ 'ਡੇਲੀ ਮੇਲ' ਵਿਚ ਸੁਰਖ਼ੀ ਸੀ — "ਸੁਲਤਾਨ ਵਲੋਂ ਤਲਾਕ ਦੀ ਅਫ਼ਵਾਹ ਦਾ ਖੰਡਨ।"

ਉਦੋਂ ਤੋਂ ਮਲਾਇਆ ਦੇ ਸੁਲਤਾਨ ਬਹੁਤ ਬਦਲ ਚੁਕੇ ਹਨ। ਵਰਤਮਾਨ ਪ੍ਰਮੁਖ ਹਾਕਮ ਕੇਡਾਹ ਦਾ ਸੁਲਤਾਨ ਹੈ ਅਤੇ ਟੁੰਕੂ ਅਬਦੁਲ ਰਹਿਮਾਨ ਦਾ ਭਤੀਜਾ ਹੈ। ਟੁੰਕੂ ਸਾਹਿਬ ਨੇ ਆਪਣੇ ਭਤੀਜੇ ਦੇ ਮਲੇਸ਼ੀਆ ਦਾ ਪ੍ਰਧਾਨ ਮੰਤਰੀ ਬਣਨ ਤੋਂ ਪਹਿਲਾਂ ਹੁਕਮਰਾਨੀ ਤਿਆਗ ਦਿਤੀ ਸੀ।

ਮਲੇਸ਼ੀਆ ਦੀ ਰਾਜਧਾਨੀ ਕੁਆਲਾ ਲੰਪੁਰ, ਸਵੇਟਨਹਾਮ ਦੀ ਬੰਦਰਗਾਹ ਤੋਂ ਕੋਈ 25 ਮੀਲ ਦੂਰ ਹੈ। ਇਹ ਬੰਦਰਗਾਹ, ਸੌ ਸਾਲ ਤੋਂ ਵਧ ਭਾਰਤ ਤੋਂ ਜਾਂਦੇ ਮਜ਼ਦੂਰਾਂ ਲਈ ਮਖ ਦਾਖ਼ਲਾ ਬੰਦਰਗਾਹ ਰਹੀ ਹੈ। ਇਹ ਸ਼ਹਿਰ — ਕੁਆਲਾ-ਲੰਪੁਰ — ਮਲਾਇਆ ਵਿਚ ਵਸਣ ਵਾਲੇ ਸਭ ਤੋਂ ਪਹਿਲੇ ਚੀਨੀ ਖਾਣ ਮਾਲਕ ਨੇ ਵਸਾਇਆ ਸੀ। ਇਹ ਦਰਿਆ ਕਲਾਂਗ ਅਤੇ ਦਰਿਆ ਗੋਮਕ ਦੇ ਸੰਗਮ ਤੇ ਵਸਾਇਆ ਗਿਆ ਸੀ। ਇਹ ਮਲਾਇਆ ਦੇ ਦੋਹਾਂ ਸਿਰਿਆਂ ਦੇ ਮੱਧ ਵਿਚ ਹੈ ਅਤੇ ਇਹ, ਦੇਸ਼ ਵਿਚ ਬਰਤਾਨਵੀ ਹਾਈ ਕਮਿਸ਼ਨਰ ਦਾ ਦਫ਼ਤਰ ਰਿਹਾ ਹੈ।

ਮਲੇਸ਼ੀਆ ਦੀ ਆਜ਼ਾਦੀ ਤੋਂ ਲੈ ਕੇ, ਕੁਆਲਾ-ਲੰਪੁਰ ਸ਼ਹਿਰ, ਬਹੁ-ਮੰਜ਼ਲੀ ਇਮਾਰਤਾਂ ਅਤੇ ਆਲੇ ਦੁਆਲੇ ਰਿਹਾਇਸ਼ੀ ਬਸਤੀਆਂ ਸਹਿਤ ਬਹੁਤ ਵਧਦਾ ਰਿਹਾ ਹੈ। ਅੱਜ ਇਹ ਸ਼ਹਿਰ ਮਲੇਸ਼ੀਆ ਦੀ ਧੁਰੀ," ਸੰਘਵੀ ਸਰਕਾਰ ਮਲੇਸ਼ੀਅਨ ਪਾਰਲੀਮੈਂਟ ਅਤੇ ਸੰਘ ਵਿਚ ਬਹੁਤੇ ਵਪਾਰ ਦਾ ਕੇਂਦਰ ਹੈ। ਇਹ ਮਲੇਸ਼ੀਆ ਦੀ ਰਾਜਦੂਤੀ ਬਸਤੀ ਦੀ ਰਹਾਇਸ਼ ਵੀ ਹੈ।

ਹਾਲੇ ਵੀ ਕੁਆਲਾ-ਲੰਪੁਰ ਸਾਰੇ ਪਾਸੀਂ ਵਿਕਾਸ ਕਰ ਰਿਹਾ ਹੈ। ਇਹ ਅੱਤ ਦਾ ਸਾਫ਼ ਸ਼ਹਿਰ ਹੈ। ਮੋਟਰਕਾਰਾਂ ਬਾਜ਼ਾਰਾਂ ਵਿਚ ਤੜਕੇ ਤੋਂ ਅੱਧੀ ਰਾਤ ਤਕ ਚਲਦੀਆਂ ਰਹਿੰਦੀਆਂ ਹਨ। ਹੋਟਲਾਂ ਅਤੇ ਰੈਸਟੋਰੈਂਟਾਂ ਵਿਚ ਸਦਾ ਅੰਤਰ ਰਾਸ਼ਟਰੀ ਲੋਕਾਂ ਦੀ ਭੀੜ ਲੱਗੀ ਰਹਿੰਦੀ ਹੈ। ਇਨ੍ਹਾਂ ਥਾਵਾਂ ਤੇ ਹਰ ਇਕ ਨੂੰ, ਸਭ ਤੋਂ ਵਧ ਚੰਗੀ ਲਗਣ ਵਾਲੀ ਚੀਜ਼, ਇਥੋਂ ਦਾ ਅੱਤ ਦਾ ਖ਼ੁਸ਼ ਅਤੇ ਸਾਫ਼ ਵਾਤਾਵਰਣ ਹੈ। ਕੁਆਲਾ-ਲੰਪੁਰ ਦੀ ਆਬਾਦੀ 5 ਲੱਖ ਤੋਂ ਥੋੜੀ ਜਿਹੀ ਵਧ ਹੈ।

ਬੰਦਰਗਾਹ ਸ੍ਵੇਟਨਹਾਮ ਦੇ ਰਾਹ ਵਿਚ, ਕੁਆਲਾ-ਲੰਪੁਰ ਦੇ ਪੱਛਮ ਵਿਚ ਹਰ ਨਵੀਨ

ਸਹੂਲਤ ਪ੍ਰਾਪਤ ਨਵਾਂ ਹਵਾਈ ਅੱਡਾ ਹੈ। ਸਵੈਟਨਹਾਮ ਵਿਖੇ ਨਵੀਂ ਬੰਦਰਗਾਹ ਸਿੰਗਾਪੁਰ ਦੇ ਮੁਕਾਬਲੇ ਦੀ ਹੈ, ਪਰ ਇਹ ਕੁਦਰਤੀ ਬੰਦਰਗਾਹ ਨਹੀਂ ਹੈ। ਦਰਿਆ ਵਿਚੋਂ ਆਉਂਦਾ ਗਾਰਾ ਜਿਹੜਾ ਕਿ ਖਾੜੀ ਬੰਗਾਲ ਵਿਚ ਆ ਕੇ ਡਿਗਦਾ ਹੈ, ਇਸ ਨੂੰ ਜਹਾਜ਼ ਰਾਨੀ ਲਈ ਅਯੋਗ ਬਣਾਉਂਦਾ ਹੈ ਅਤੇ ਇਥੇ ਸਾਰਾ ਸਾਲ ਸਫ਼ਾਈ ਹੁੰਦੀ ਰਹਿੰਦੀ ਹੈ।

ਮਲੇਸ਼ੀਆ ਵਿਚ ਦੂਜਾ ਸ਼ਹਿਰ ਪੇਨਾਂਗ ਜਾਂ ਜਾਰਜ ਟਾਊਨ ਹੈ ਇਸ ਦੀ ਆਬਾਦੀ ਵੀ ਹਾਲੀ 2.5 ਲੱਖ ਤੋਂ ਥੋੜੀ ਵੱਧ ਹੈ। ਪਹਿਲਾਂ ਇਹ ਸੁਲਤਾਨ ਕੇਡਾਹ ਅਧੀਨ ਸੀ ਜਿਸ ਨੇ ਇਹ ਅੰਗਰੇਜ਼ਾਂ ਨੂੰ ਵੇਚ ਦਿਤਾ ਸੀ। ਸਰ ਫ਼ਰਾਂਸਿਸ ਸਭ ਤੋਂ ਪਹਿਲਾਂ ਪੇਨਾਂਗ ਵਿਚ ਦਾਖ਼ਲ ਹੋਇਆ। ਸਿੰਗਾਪੁਰ ਥੋੜੀ ਦੇਰ ਮਗਰੋਂ ਆਇਆ।

ਪੇਨਾਂਗ ਵਧੇਰੇ ਕਰਕੇ ਇਕ ਚੀਨੀ ਸ਼ਹਿਰ ਹੈ। ਪਰ ਉਥੇ ਮਲੇ ਅਤੇ ਭਾਰਤੀ ਵੀ ਭਾਰੀ ਗਿਣਤੀ ਵਿਚ ਰਹਿੰਦੇ ਹਨ। ਮਲਾਇਆ ਦੀ ਆਜ਼ਾਦੀ ਦੇ ਐਲਾਨ ਸਮੇਂ, ਟੁੰਕੂ ਨੇ ਪੇਨਾਂਗ ਦੇ ਇਤਿਹਾਸ ਨੂੰ ਦੁਹਰਾਇਆ। ਉਸ ਨੇ ਕਿਹਾ, ਕਿ ਮੈਨੂੰ ਖ਼ੁਸ਼ੀ ਹੈ ਕਿ ਮੈਂ ਆਪਣੇ ਬਜ਼ੁਰਗਾਂ ਵਲੋਂ ਅੰਗਰੇਜ਼ਾਂ ਨੂੰ ਦਿਤੇ ਗਏ ਇਸ ਇਲਾਕੇ ਨੂੰ ਵਾਪਸ ਲੈ ਲਿਆ ਹੈ।

ਕੁਆਲਾ-ਲੰਪੁਰ ਦੇ ਦਖ਼ਲ ਵਿਚ ਮੱਲਾਕਾ ਹੁਣ ਅੰਤਰ ਰਾਸ਼ਟਰੀ ਵਪਾਰ — ਕੇਂਦਰ ਨਹੀਂ ਰਿਹਾ ਜਿਹੜਾ ਕਿ ਕੁਝ ਸਦੀਆਂ ਪਹਿਲਾਂ ਹੁੰਦਾ ਸੀ। ਇਸ ਦੀਆਂ ਬੰਦਰਗਾਹੀ ਸਹੂਲਤਾਂ ਖ਼ਤਮ ਹੋ ਚੁਕੀਆਂ ਹਨ। ਹੁਣ ਮੱਲਾਕਾ ਮਲਾਇਆ ਦੀ ਖ਼ਤਮ ਹੋ ਚੁਕੀ ਸ਼ਾਨ ਦਾ ਹੀ ਚਿੰਨ੍ਹ ਹੈ।

ਕੁਆਲਾ-ਲੰਪੁਰ ਅਤੇ ਪੇਨਾਂਗ ਵਿਚਕਾਰ — ਇਪੋਹ ਖਾਣਾ ਦਾ ਵੱਡਾ ਕੇਂਦਰ ਹੈ ਅਤੇ ਇਸ ਕਰ ਕੇ ਵਪਾਰ ਦਾ ਵੱਡਾ ਕੇਂਦਰ ਵੀ। ਇਸ ਦੀ ਆਬਾਦੀ 1,35,000 ਦੇ ਲਗਭਗ ਹੈ। ਉੱਤਰ ਤੋਂ ਦੱਖਣ ਤੱਕ ਜਾਂਦੀ ਰੇਲਵੇ ਲਾਈਨ ਉਤੇ, ਮਲੇਸ਼ੀਅਨ ਮਿਆਰ ਅਨੁਸਾਰ ਵੀ ਕੋਈ ਵੱਡਾ ਸ਼ਹਿਰ ਨਹੀਂ ਹੈ। ਛੋਟੇ ਛੋਟੇ ਕਸਬੇ ਹੀ ਹਨ।

ਇਸ ਪ੍ਰਾਇਦੀਪ ਦੇ ਵਿਗਸ ਰਹੇ ਪੂਰਬੀ ਸਾਹਿਲ ਉਤੇ ਵੀ, ਬਹੁਤ ਘੱਟ ਵਡੇ ਸ਼ਹਿਰ ਹਨ ਭਾਵੇਂ ਇਸ ਚਿਰਾਂ ਤੋਂ ਅੱਖੋਂ ਪ੍ਰੋਖੇ ਕੀਤੇ ਗਏ ਹਲਕੇ ਵਿਚ ਜ਼ੋਰਾਂ ਸ਼ੋਰਾਂ ਨਾਲ ਖ਼ੁਸ਼ਹਾਲੀ ਆਈ ਹੈ। ਗਿਣੇ ਜਾਣ ਯੋਗ ਕਸਬੇ ਹਨ — ਕੇਲਾਂਟਨ ਦੀ ਰਾਜਧਾਨੀ ਕੋਟਾ ਬਾਹਰੂ, ਪਹਾਂਗ ਦੀ ਰਾਜਧਾਨੀ, ਕੁਆਟਨ, ਅਤੇ ਤ੍ਰੇਂਗਨੂ ਰਾਜ ਦੀ ਰਾਜਧਾਨੀ — ਕੁਆਲਾ ਤ੍ਰੇਂਗਨੂ।

ਕੋਟਾ ਬਾਹਰੂ ਦੇ ਵਡੇ ਕੱਛੂ ਕੁੰਮੇ ਮਲਾਇਆ ਦੇ ਪੂਰਬੀ ਸਾਹਿਲ ਦੀ ਲਾਸਾਨੀ ਚੀਜ਼ ਹਨ। ਉਹ ਸਾਹਿਲ ਨੇੜੇ ਸਮੁੰਦਰ ਵਿਚ ਰਹਿੰਦੇ ਹਨ ਪਰ ਅੰਡੇ ਦੇਣ ਲਈ ਬਾਹਰ ਆ ਜਾਂਦੇ ਹਨ। ਇਹ ਇੰਨੇ ਵਡੇ ਹਨ ਕਿ ਤੁਸੀਂ ਇਸ ਦੀ ਪਿੱਠ ਉਤੇ ਬੈਠ

ਸਕਦੇ ਹੋ ਅਤੇ ਇਹ ਤੁਹਾਨੂੰ ਕੱਛੂ ਕੁੰਮੇ ਦੀ ਸਾਧਾਰਣ ਚਾਲ ਨਾਲ ਸਮੁੰਦਰ ਵਿਚ ਲੈ ਜਾਵੇਗਾ।

ਕੋਈ ਮਲਾਇਆ ਵਿਚੋਂ ਕੈਮਰੂਨ ਦੇ ਪਹਾੜੀ ਇਲਾਕੇ ਅਤੇ ਫ਼ਰੇਜ਼ਰ ਦੀਆਂ ਪਹਾੜੀਆਂ ਦੇਖੇ ਬਿਨਾਂ ਵਾਪਸ ਨਹੀਂ ਆ ਸਕਦਾ। ਦੋਨੋਂ ਪਿਕਨਿਕ ਸਥਾਨ ਹਨ, ਪਰ ਫਰੇਜ਼ਰ ਦੀ ਪਹਾੜੀ ਵਡੇ ਪਣ-ਬਿਜਲੀ ਪ੍ਰਾਜੈਕਟ ਲਈ ਮਸ਼ਹੂਰ ਹੈ ਜਿਹੜਾ ਕਿ ਮਲਾਇਆ ਦੇ ਵਧੇਰੇ ਇਲਾਕੇ ਨੂੰ ਬਿਜਲੀ ਦਿੰਦਾ ਹੈ। ਫ਼ਰੇਜ਼ਰ ਦਾ ਹਾਲ ਵੀ ਉਹ ਸਥਾਨ ਹੈ ਜਿਥੇ ਬਹੁਤ ਸਾਰੇ ਦੇਸਾਂ ਦੇ ਨੀਤੀਵੇਤਾ ਮਿਲਦੇ ਹਨ ਅਤੇ ਖਿੱਦੋ ਖੂੰਡੀ (ਗੁਲਫ਼) ਖੇਡਦਿਆਂ ਖੇਡਦਿਆਂ ਅੰਤ੍ਰਰਾਸ਼ਟਰੀ ਮਾਮਲਿਆ ਨੂੰ ਤੈਅ ਕਰਦੇ ਹਨ।

# 6. ਅਣਗਹਿਲੇ ਕਿਸਾਨ

ਪ੍ਰੰਪਰਾਇਕ ਤੌਰ ਤੇ, ਮਲੇਸ਼ੀਅਨ ਆਰਥਕਤਾ ਵਧੇਰੇ ਕਰ ਕੇ ਰਬੜ ਅਤੇ ਟੀਨ ਉੱਤੇ ਆਧਾਰਿਤ ਹੈ ਜਿਹੜੇ ਕਿ ਮਿਲ ਕੇ, ਦੇਸ਼ ਦੀ ਕੁਲ ਬਰਾਮਦ ਦਾ ਬਹੁਤ ਵੱਡਾ ਹਿੱਸਾ ਬਣਦੇ ਹਨ। ਪਰ ਆਜ਼ਾਦੀ ਤੋਂ ਮਗਰੋਂ ਸਨਅਤਾਂ ਦੀ ਸਥਾਪਤੀ ਅਤੇ ਖੇਤੀ ਬਾੜੀ ਵਿਚ ਬਹੁਰੂਪਤਾ ਭਰਨ ਵਲ ਇਕ ਨਵਾਂ ਪ੍ਰੀਵਰਤਨ ਆਇਆ ਹੈ।

ਇਸ ਵੇਲੇ ਮਲੇਸ਼ੀਆ ਦੀ ਪ੍ਰਤੀ ਵਿਅਕਤੀ ਆਮਦਨ ਏਸ਼ੀਆ ਦੇ ਦੇਸ਼ਾਂ ਵਿਚੋਂ ਜਾਪਾਨ ਨੂੰ ਛਡ ਕੇ, ਸਭ ਤੋਂ ਵਧ ਹੈ। ਜੇ ਮਲੇਸ਼ੀਆ ਵਿਚ ਕੋਈ ਨਸਲੀ ਝਗੜਾ ਜਾਂ ਕੋਈ ਲੜਾਈ ਜਿਸ ਵਿਚ ਮਲੇਸ਼ੀਆ ਫਸਦਾ ਹੋਵੇ, ਨਾ ਹੋਵੇ, ਤਾਂ ਇਹ ਦੇਸ ਇਸ ਵੇਲੇ ਪ੍ਰਤੀ ਵਿਅਕਤੀ ਆਮਦਨ ਵਿਚ ਜਾਪਾਨ ਤੋਂ ਵੀ ਅੱਗੇ ਲੰਘਣ ਵਲ ਜਾ ਰਿਹਾ ਹੈ।

ਮਲੇਸ਼ੀਆ ਦੀ ਆਰਥਕਤਾ, ਖ਼ਾਸ ਕਰ ਕੇ ੨੦ਵੀਂ ਸਦੀ ਦੇ ਆਰੰਭ ਤੋਂ ਬਰਤਾਨਵੀ ਨਿਯੰਤ੍ਰਣ ਹੇਠ ਰਹੀ ਹੈ ਕਿਉਂਕਿ ਉਹ ਆਰਥਕ ਪ੍ਰਣਾਲੀ ਉਤੇ ਹਾਵੀ ਸਨ। ਉਹ ਖਪਤ ਦੇ ਮਾਲ ਦੇ ਦਰਾਮਦ ਕਰਤਾ, ਬਾਗਾਂ ਅਤੇ ਹੋਰ ਕਾਰੋਬਾਰਾਂ ਦੇ ਮਾਲਕ ਸਨ। ਇਸ ਤੋਂ ਬਿਨਾਂ ਦੇਸ਼ ਦਾ ਰਾਜਨੀਤਕ ਨਿਯੰਤ੍ਰਣ ਵੀ ਅੰਗਰੇਜ਼ਾਂ ਦੇ ਹੱਥ ਵਿਚ ਹੀ ਸੀ। ਅਤੇ ਇਸ ਪ੍ਰਕਾਰ ਉਹ ਮਲੇਸ਼ੀਆ ਦੇ ਲੋਕਾਂ ਦੀ ਕਿਸਮਤ ਦੇ ਸਾਲਸ ਸਨ।

ਦੇਸ਼ ਦੇ ਆਰਥਕ ਖੇਤ੍ਰ ਵਿਚ ਅੰਗਰੇਜ਼ਾਂ ਤੋਂ ਮਗਰੋਂ ਚੀਨੀ ਆਵਾਸੀ ਆਏ। ਜਦੋਂ ਕਿ ਅੰਗਰੇਜ਼ ਆਰਥਕਤਾ ਦੇ ਖੇਤਰ ਵਿਚ ਲੋਕਾਂ ਤੋਂ ਦੂਰ ਰਹੇ ਚੀਨੀ ਮੱਧ-ਵਿਅਕਤੀ ਸਨ ਜਿਹੜੇ ਕਿ ਹਰ ਪ੍ਰਕਾਰ ਦੇ ਅਨਾਜ ਦਾ ਕਾਰੋਬਾਰ ਵਿਦੇਸ਼ੀ ਵਪਾਰੀਆਂ ਵਾਂਗ ਕਰਦੇ ਸਨ। ਚੀਨੀ ਦਿਹਾਤੀ ਇਲਾਕਿਆਂ ਵਿਚ ਮਲੇ ਲੋਕਾਂ ਨੂੰ ਕਰਜ਼ੇ ਵੀ ਦਿੰਦੇ ਸਨ। ਭਾਰਤੀਆਂ ਦੀ ਬਹੁ ਗਿਣਤੀ ਖਪਤਕਾਰਾਂ ਦੀ ਸੀ ਭਾਵੇਂ ਥੋੜੇ ਜਿਹੇ ਲੋਕ ਸ਼ਹਿਰਾਂ ਵਿਚ ਵਣਜ ਵੀ ਕਰਦੇ ਸਨ।

ਸੰਭਾਵੀ ਤੌਰ ਤੇ ਇਸ ਆਰਥਕ ਪ੍ਰਣਾਲੀ ਦਾ, ਜਿਹੜੀ ਕਿ ਹੋਰ ਲੋਕਾਂ ਲਈ ਬਹੁਤ ਸਹਿਲ ਸੀ, ਮਲੇ-ਲੋਕਾਂ ਤੇ ਬਹੁਤ ਬੁਰਾ ਪ੍ਰਭਾਵ ਪਿਆ। ਇਸ ਪ੍ਰਣਾਲੀ ਨੇ ਮਲੇ ਲੋਕਾਂ ਨੂੰ ਨਿਰਧਨ ਅਤੇ ਕਰਜ਼ਾਈ ਕਰ ਦਿਤਾ। ਮਲੇ ਲੋਕ ਰੋਂਦੇ ਸਨ ਕਿ ਉਹ ਆਪਣੇ ਹੀ ਦੇਸ਼ ਵਿਚ ਭਿਖਾਰੀ ਹਨ।

ਮਲੇ-ਕਿਸਾਨਾਂ ਨੂੰ ਵੀ, ਹੋਰਨਾਂ ਥਾਂਵਾਂ ਦੇ ਕਿਸਾਨਾਂ ਵਾਂਗ, ਸੁਸਤ ਹੋਣ ਲਈ ਦੋਸ਼ੀ ਠਹਿਰਾਇਆ ਗਿਆ ਹੈ। ਵਧੇਰੇ ਖੇਤ ਇਹਨਾਂ ਕਿਸਾਨਾਂ ਕੋਲ ਸਨ, ਜਿਨ੍ਹਾਂ ਨੂੰ ਉਹ

ਪੁਰਾਣੇ 'ਕੁੰਚਾ' ਵਿੱਤੀ ਢੰਗ ਅਨੁਸਾਰ ਵਾਹੁੰਦੇ ਬੀਜਦੇ ਸਨ । ਇਕ ਮੱਧ ਵਰਤੀ ਵਿਅਕਤੀ (ਦਲਾਲ) ਕੋਲੋਂ ਬਿਜਾਈ ਲਈ ਕਰਜ਼ਾ ਲੈਣ ਦਾ ਮਤਲਬ, ਫ਼ਸਲ ਇਸ ਦਲਾਲ ਨੂੰ ਉਸ ਦੇ ਆਪ ਨਿਸਚਿਤ ਕੀਤੇ ਭਾਵਾਂ ਤੇ ਵੇਚਣਾ ਹੁੰਦਾ ਸੀ। ਜੇ ਕੋਈ ਦਲਾਲ ਇਲਾਕੇ ਵਿਚ ਦੁਕਾਨ ਕਰਦਾ ਸੀ ਤਾਂ ਕਿਸਾਣ ਆਪਣੀ ਲੋੜ ਦਾ ਸਮਾਨ — ਹੋਰ ਥਾਂਵਾਂ ਨਾਲੋਂ ਮਹਿੰਗੇ ਭਾਅ ਉਧਾਰ ਲੈ ਲੈਂਦੇ ਸਨ। ਪ੍ਰੀਣਾਮ ਇਹ ਹੁੰਦਾ ਸੀ ਕਿ ਕਿਸਾਨ ਉਸ ਦਲਾਲ ਦਾ ਕਰਜ਼ਦਾਰ ਹੋ ਜਾਂਦਾ ਸੀ ਜਿਸ ਦੇ ਤਰਸ ਉਤੇ ਉਸ ਦੀ ਆਗਾਮੀ ਅਤੇ ਉਸ ਤੋਂ ਮਗਰੋਂ ਹਰ ਸਾਲ ਦੀ ਫ਼ਸਲ ਕਰਜ਼ਾ ਲੈ ਕੇ ਬੀਜਣੀ ਹੁੰਦੀ ਸੀ।

ਮਲੇ ਕਿਸਾਨ ਇਸ ਬੁਰੇ ਚੱਕਰ ਵਿਚ ਫਸ ਗਏ ਅਤੇ ਮਿਹਰਬਾਨ ਅੰਗਰੇਜ਼ ਸਰਕਾਰ ਨੇ ਇਸ ਦਾ ਹੱਲ ਲੱਭਣ ਲਈ ਕੋਈ ਕੰਮ ਨਾ ਕੀਤਾ। ਖਾਣਾ ਤੇ ਬਾਗਾਂ ਦੇ ਚੀਨੀ ਮਾਲਕ ਅਤੇ ਨਗਰਾਂ ਵਿਚ ਵਪਾਰੀ ਵਧੇ ਫੁਲੇ ਜਦੋਂ ਕਿ ਮੱਧ ਵਰਤੀ ਚੀਨੀ ਲੋਕ ਮਲ-ਕਿਸਾਨਾਂ ਦੇ ਪਸੀਨੇ ਤੇ ਪਿੰਡਾਂ ਵਿਚ ਪਲਦੇ ਰਹੇ।

ਔਸਤਨ-ਭਾਰਤੀ ਮਲੇਸ਼ੀਆ ਦੇ ਆਰਥਕ ਚਿਤਰ ਤੇ ਕਦੇ ਨਹੀਂ ਆਇਆ। ਭਾਰਤ ਦੇ ਮਜ਼ਦੂਰ, ਕੁਝ ਪੈਸੇ ਕਮਾ ਕੇ, ਵਾਪਸ ਦੇਸ਼ ਹੀ ਆਉਣਾ ਚਾਹੁੰਦੇ ਸਨ, ਭਾਵੇਂ ਇਹ ਇੱਛਾ ਕਦੇ ਵੀ ਪੂਰੀ ਨਾ ਹੋਈ। ਕਿਸੇ ਤਰ੍ਹਾਂ ਵੀ, ਭਾਰਤੀ ਆਵਾਸੀ ਨਿਕਟ-ਦਰਸ਼ੀ ਸੀ। ਉਸ ਨੇ ਕਦੇ ਵੀ ਭੂਮੀ ਉਤੇ ਆਰਥਕ ਕਬਜ਼ਾ ਨਹੀਂ ਚਾਹਿਆ। ਉਹ ਕਦੇ ਵੀ ਇਸ ਦੀ ਮਹੱਤਤਾ ਪਛਾਣਦਾ ਨਹੀਂ ਜਾਪਿਆ। ਇਹ ਗੱਲ ਦੱਖਣੀ ਭਾਰਤ ਤੋਂ ਨਟੂ ਕੋਟਾਏ ਚੈਟੀਅਰਜ਼ ਉਤੇ ਵੀ ਲਾਗੂ ਹੁੰਦੀ ਹੈ ਜਿਹੜੇ ਨਗਰਾਂ ਵਿਚ ਨਗਰ ਵਾਸੀਆਂ ਨੂੰ ਸੂਦ ਦੇ ਮਹਿੰਗੇ ਦਰਾਂ ਤੇ ਕਰਜ਼ੇ ਦਿੰਦੇ ਸਨ।

ਦੂਜੇ ਪਾਸੇ ਚੀਨੀ ਆਵਾਸੀ, ਦੇਸ਼ ਦੀ ਆਰਥਕ ਅਵਸਥਾ ਵਿਚ ਵਡਾ ਭਾਗ ਪ੍ਰਾਪਤ ਕਰਨ ਵਿਚ ਕਾਫ਼ੀ ਸੂਝਵਾਨ ਸਨ। ਸ਼ਾਇਦ ਉਹਨਾਂ ਦੇ ਆਪਣੇ ਦੇਸ਼ ਵਿਚ ਕਮਿਊਨਿਸਟ ਹਕੂਮਤ ਦੀ ਹੋਂਦ ਨੇ ਉਹਨਾਂ ਨੂੰ ਮਲੇਸ਼ੀਆ ਦੇ ਆਰਥਕ ਮੋਰਚੇ ਉਤੇ ਹੋਰ ਵੀ ਸੂਝਵਾਨ ਕਰ ਦਿਤਾ। ਪਰ ਚੀਨੀਆਂ ਨੇ ਮਲੇ ਆਬਾਦੀ ਉਤੇ ਆਜ਼ਾਦੀ ਦੇ ਪ੍ਰਭਾਵ ਦਾ ਜਾਇਜ਼ਾ ਨਹੀਂ ਲਿਆ।

ਆਜ਼ਾਦੀ ਦੀ ਆਵੰਦ ਨਾਲ ਮਲੇ ਲੋਕਾਂ ਨੇ ਇਹ ਗੱਲ ਤੇਜ਼ੀ ਨਾਲ ਜਾਣ ਲਈ ਕਿ ਚੀਨੀ ਮਧ ਵਰਤੀ ਲੋਕ, ਉਹਨਾਂ ਦੀ ਦਿਹਾਤੀ ਆਰਥਕਤਾ ਦੀਆਂ ਜੜ੍ਹਾਂ ਵਿਚ ਹਨ ਅਤੇ ਉਹਨਾਂ ਦੀ ਮਿਹਨਤ ਦੇ ਫਲ ਵਧੇਰੇ ਕਰ ਕੇ ਵਿਦੇਸ਼ੀਆਂ ਨੂੰ ਮਿਲਦੇ ਹਨ। ਇਸ ਕਰ ਕੇ ਰਾਸ਼ਟਰੀ ਸਰਕਾਰ ਨੇ, ਇਹਨਾਂ ਮੱਧ ਵਰਤੀ ਲੋਕਾਂ ਨੂੰ ਖ਼ਤਮ ਕਰਨ ਅਤੇ ਕਿਸਾਨਾਂ ਦੀ ਸਹਾਇਤਾ ਕਰਨ ਲਈ ਦਖਲ ਦਿਤਾ।

ਸਰਕਾਰ ਨੇ, ਦਿਹਾਤੀ ਵਿਕਾਸ ਪਰੋਗਰਾਮ ਨੇਪਰੇ ਚਾੜ੍ਹਨ ਲਈ ਇਕ ਅਰਧ-

ਸਰਕਾਰੀ ਸੰਸਥਾ—ਮਾਰਾ (Mara) ਕਾਇਮ ਕੀਤੀ । ਮਾਰਾ ਨੇ ਕਿਸਾਨਾਂ ਨੂੰ ਖੇਤੀਬਾੜੀ, ਆਵਾਜਾਈ, ਮੱਛੀਆਂ ਫੜਨ ਅਤੇ ਛੋਟੀਆਂ ਸਨਅਤਾਂ ਵਿਚ ਸਹਾਇਤਾ ਦਿਤੀ । ਇਹ ਸੰਸਥਾ ਇਸ ਪ੍ਰਬੰਧ ਹੇਠ ਅਜਿਹੇ ਕਾਰੋਬਾਰਾਂ ਲਈ ਸਹਾਇਤਾ ਦਿੰਦੀ ਹੈ ਅਤੇ ਉਪਜ ਨੂੰ ਵਧ ਤੋਂ ਵਧ ਸੰਭਵ ਕੀਮਤ ਉਤੇ ਵੇਚਦੀ ਹੈ । ਮਾਰਾ ਮੁਖ ਤੌਰ ਤੇ ਮਲੇ ਲੋਕਾਂ ਲਈ ਇਕ ਤਕਨੀਕੀ-ਵਿਗਿਆਨ ਸੰਸਥਾ ਚਲਾ ਰਹੀ ਹੈ ਅਤੇ ਇਹ ਸਰਕਾਰ ਵਿਚ ਉਚ ਅਹੁਦਿਆਂ ਲਈ ਨਿਯੁਕਤੀਆਂ ਕਰਨ ਲਈ ਪ੍ਰਵਾਨਗੀ ਪ੍ਰਾਪਤ ਹੈ । ਮਾਰਾ ਦੀਆਂ ਬਹੁ-ਪੱਖੀ ਸਰਗਰਮੀਆਂ ਦਾ ਮੁਖੀ, ਮੰਤਰੀ ਮੰਡਲ ਦਾ ਇਕ ਮੰਤਰੀ ਹੈ ।

ਮਲਾਇਆ ਵਿਚ ਰਬੜ ਦੇ ਬਾਗਾਂ ਦੀ ਮਾਲਕੀ ਮੁਖ ਤੌਰ ਤੇ ਅੰਗਰੇਜ਼ਾਂ ਕੋਲ ਸੀ । ਕੁਝ ਵਰ੍ਹੇ ਪਹਿਲਾਂ ਤੱਕ ਥੋੜੇ ਜਿਹੇ ਛੋਟੇ ਬਾਗ ਹੀ ਚੀਨੀਆਂ ਕੋਲ ਸਨ ਅਤੇ ਭਾਰਤੀਆਂ ਕੋਲ ਇਸ ਤੋਂ ਵੀ ਘਟ । ਮਜ਼ਦੂਰਾਂ ਦੀ ਘਾਟ ਕਾਰਨ ਅੰਗਰੇਜ਼ਾਂ ਨੇ, ਸਹਾਇਤਾ ਪ੍ਰਾਪਤ ਮਜ਼ਦੂਰੀ ਦੀ ਪ੍ਰਣਾਲੀ, ਮਜ਼ਦੂਰ ਦਰਾਮਦ ਕਰਨ ਲਈ ਲਾਗੂ ਕੀਤੀ । ਮਲਾਇਆ ਦੀਆਂ ਅਸਟੇਟਾਂ ਵਿਚ ਕੰਗਾਨੀਆਂ ਨੂੰ ਬਾਹਰ ਭਾਰਤ ਵਿਚ ਵਧੇਰੇ ਕਰ ਕੇ ਦੱਖਣ ਵਿਚ ਭੇਜ ਦਿਤਾ ਗਿਆ । ਉਹਨਾਂ ਨੇ ਬਹੁਤ ਸਾਰੇ ਗਰੀਬ ਮਜ਼ਦੂਰ ਭਰਤੀ ਕੀਤੇ ਜਿਨ੍ਹਾਂ ਨਾਲ ਭਾਰਤ ਤੋਂ ਮਲਾਇਆ ਨੂੰ ਜਾਂਦਿਆਂ ਸਮੁੰਦਰੀ ਜਹਾਜ਼ ਵਿਚ ਪਸ਼ੂਆਂ ਵਰਗਾ ਵਰਤਾਉ ਕੀਤਾ ਗਿਆ । ਅਤੇ ਉਹ ਦੂਰ ਥਾਵਾਂ ਲਈ ਰੇਲ ਗੱਡੀਆਂ ਵਿਚ ਤੁੰਨ ਦਿਤੇ ਗਏ । ਉਥੇ ਉਹਨਾਂ ਨੇ ਬਾਗਾਂ ਵਿਚ ਕੰਮ ਪੂਰਾ ਕਰਨ ਵਿਚ ਅਤੇ ਹੋਰ ਥਾਈਂ ਮਿਹਨਤ ਕੀਤੀ । ਉਹਨਾਂ ਵਿਚੋਂ ਸ਼ਾਇਦ ਅਧੇ ਹੀ, ਮਲੇਰੀਆ ਗ੍ਰਸਤ ਜੰਗਲਾਂ ਵਿਚ ਬਚੇ ਹੋਣਗੇ ਅਤੇ ਬਾਕੀ ਮਲਾਇਆ ਵਿਚ ਯੂਰਪੀਨ ਬਾਗਬਾਨਾਂ ਲਈ ਮਿਹਨਤ ਕਰਦੇ ਹੀ ਮਰ ਗਏ ।

ਮਲਾਇਆ ਵਿਚ, ਰਬੜ ਛੇਤੀ ਹੀ ਪ੍ਰਬੰਧਤ ਸਨਅਤ ਬਣ ਗਈ । ਪਿਛਲੇ 15 ਸਾਲਾਂ ਵਿਚ, ਅੰਗਰੇਜ਼ਾਂ ਦੇ ਅੱਧੇ ਤੋਂ ਵਧ ਬਾਗ ਏਸ਼ੀਆਈਆਂ ਨੂੰ ਵੇਚੇ ਗਏ । ਇਹਨਾਂ ਏਸ਼ੀਆਈਆਂ ਨੇ ਇਹਨਾਂ ਬਾਗਾਂ ਦੇ ਛੋਟੇ ਛੋਟੇ ਹਿੱਸੇ ਕਰ ਕੇ,ਦੂਜੇ ਏਸ਼ੀਆਈਆਂ ਨੂੰ ਵੇਚ ਦਿਤੇ । ਪ੍ਰਬੰਧਕ ਬਾਗ ਮਜ਼ਦੂਰਾਂ ਨੇ ਬਾਗਾਂ ਦੇ ਟੁਕੜੇ ਕੀਤੇ ਜਾਣ ਦਾ ਵਿਰੋਧ ਕੀਤਾ, ਕਿਉਂਕਿ ਨਵੇਂ ਮਾਲਕਾਂ ਨੇ ਮਜ਼ਦੂਰਾਂ ਦੀ ਬਹੁਤ ਘਟ ਗਿਣਤੀ ਨਾਲ ਹੀ ਕੰਮ ਚਲਾ ਲਿਆ । ਦੂਜੇ ਪਾਸੇ ਵੇਚਣ ਵਾਲਿਆਂ ਨੇ ਵੀ ਇਹਨਾਂ ਸੌਦਿਆਂ ਵਿਚੋਂ ਚੋਖਾ ਪੈਸਾ ਕਮਾਇਆ ।

ਇਹਨਾਂ ਬਾਗਾਂ ਦੇ ਰਾਸ਼ਟਰੀਕਰਨ ਬਾਰੇ ਕੋਈ ਗੱਲ ਨਹੀਂ ਹੋ ਰਹੀ । ਹਾਲੇ ਯੂਰਪੀਨ ਮਾਲਕ ਬਾਗ਼ ਛਡਣਾ ਚਾਹੁੰਦੇ ਹਨ ਅਤੇ ਵਿਕਰੀ ਚਾਲੂ ਹੈ । ਸਰਕਾਰ ਨੇ ਲਗਾਏ ਗਏ ਧਨ ਜਾਂ ਲਾਭ ਦੀ ਬ੍ਰਾਮਦ ਉਤੇ ਕੋਈ ਕਾਨੂੰਨ ਲਾਗੂ ਨਹੀਂ ਕੀਤਾ ।

ਸਿਰਫ਼ ਇਕ ਹੀ ਕਾਨੂੰਨ ਮੌਜੂਦ ਹੈ, ਜਿਹੜਾ ਅਧਿਕਾਰੀਆਂ ਦੇ ਰੁਜ਼ਗਾਰ ਨਾਲ ਸੰਬੰਧਤ ਹੈ, ਜਿਸ ਨੂੰ ਪਿਛਲੇ ਸਾਲਾਂ ਵਿਚ ਮਲੇ ਰੂਪ ਦਿਤਾ ਗਿਆ ਹੈ।

ਪੁਰਾਣੇ ਸਮਿਆਂ ਵਿਚ ਵੀ ਮਲੇ-ਵਾਸੀ ਛੋਟੇ ਰਬੜ ਬਾਗਾਂ ਦੇ ਹੀ ਮਾਲਕ ਹੁੰਦੇ ਸਨ। ਆਮ ਤੌਰ ਤੇ ਉਹ ਆਪਣੇ ਖੇਤਾਂ ਦੇ ਦੁਆਲੇ ਕੁਝ ਏਕੜ ਬੀਜਦੇ ਸਨ ਅਤੇ ਇਨ੍ਹਾਂ ਦੀ ਉਪਜ ਚੀਨੀ ਦਲਾਲ ਰਾਹੀਂ ਉਸ ਵਲੋਂ ਪੇਸ਼ ਕੀਤੀ ਗਈ ਕੀਮਤ ਉਤੇ ਵੇਚ ਦਿੰਦੇ ਸਨ, ਕਿਉਂਕਿ ਉਸ ਨੇ ਉਨ੍ਹਾਂ ਨੂੰ ਇਸ ਦੀ ਬਿਜਾਈ ਲਈ ਕਰਜ਼ਾ ਦਿਤਾ ਹੁੰਦਾ ਸੀ। ਇਸ ਵੇਲੇ ਸਰਕਾਰ, ਛੋਟੇ ਰਬੜ ਉਤਪਾਦਕਾਂ ਦੀ ਸਹਾਇਤਾ ਤੇ ਆ ਗਈ ਹੈ। ਇਸ ਨੇ ਚੀਨੀ ਦਲਾਲ ਖ਼ਤਮ ਕਰਕੇ, ਕਿਸਾਨਾਂ ਨੂੰ ਫ਼ੰਡਾਂ ਨਾਲ ਸਹਾਇਤਾ ਦਿਤੀ ਅਤੇ ਦਿਹਾਤਾਂ ਵਿਚ ਸਾਫ਼ ਕਰਨ ਦੇ ਤਾਜ਼ਾ ਤਰ ਪਲਾਂਟ ਲਗਾ ਦਿਤੇ ਹਨ। ਨਤੀਜਾ ਇਹ ਨਿਕਲਿਆ, ਕਿ ਦਿਹਾਤਾਂ ਵਿਚ ਰਬੜ ਉਤਪਾਦਕ ਖ਼ੁਸ਼ਹਾਲ ਹੋ ਗਏ ਹਨ। ਦਿਹਾਤੀ ਇਲਾਕਿਆਂ ਵਿਚ ਕਿਸਾਨਾਂ ਕੋਲ ਮੋਟਰ ਕਾਰਾਂ ਅਤੇ ਸਕੂਟਰ ਹੁਣ ਆਮ ਦੇਖੇ ਜਾ ਸਕਦੇ ਹਨ।

ਦੂਜੀ ਮਹੱਤਵਪੂਰਨ ਬਰਾਮਦੀ ਵਸਤੂ ਟੀਨ ਹੈ। ਇਹ ਭੰਡਾਰ ਖ਼ਤਮ ਹੋਣ ਵਾਲਾ ਹੈ, ਭਾਵੇਂ ਮਲਾਇਆ ਵਿਚ ਕੱਚੇ ਟੀਨ ਦੇ ਹਾਲੇ ਕਾਫ਼ੀ ਭੰਡਾਰ ਹਨ, ਜਿਹੜੇ ਕਈ ਕੋੜੀਆਂ ਵਰ੍ਹੇ ਕਢ ਜਾਣਗੇ। ਇਸ ਦੇਸ਼ ਵਿਚ ਖਾਣਾਂ ਦੀ ਖੁਦਾਈ ਦੇ ਕਈ ਢੰਗਾਂ ਤੇ ਅਮਲ ਕੀਤਾ ਜਾ ਰਿਹਾ ਹੈ ਅਤੇ ਸਾਰੇ ਮਲਾਇਆ ਵਿਚ ਟੀਨ ਦਾ ਤੁਰਤ ਵਾਧਾ ਬੜਾ ਸਪੱਸ਼ਟ ਹੈ। ਵਡੇਰੀਆਂ ਖਾਣਾਂ ਦੇ ਇਲਾਕਿਆਂ ਵਿਚ ਕਹੇ (Dredgers) ਵਰਤੇ ਜਾਂਦੇ ਹਨ। ਸੰਸਾਰ ਵਿਚ ਸਭ ਤੋਂ ਵਡੀ ਖੁਲ੍ਹੀ ਖਾਣ ਮਲਾਇਆ ਦੇ ਸੇਲਾਂਨਗੋਰ ਰਾਜ ਵਿਚ ਹੈ। ਮਲੇਸ਼ੀਆ ਵਿਚ ਖਾਣਾਂ ਦਾ ਵਧੇਰੇ ਕੰਮ ਚੀਨੀ ਕਰਦੇ ਹਨ।

ਜਦੋਂ ਟੀਨ ਖ਼ਤਮ ਹੋਣ ਵਾਲਾ ਹੈ ਅਤੇ ਰਬੜ ਦੀਆਂ ਕੀਮਤਾਂ ਇਕ ਦਿਨ ਘਟਣੀਆਂ ਹਨ, ਮਲੇਸ਼ੀਆ ਨੇ ਆਪਣੀ ਖੇਤੀ ਨੂੰ ਬਹੁ-ਭਾਂਤੀ ਬਣਾ ਲਿਆ ਹੈ। ਮਲਾਇਆ ਜਿਹੜਾ ਕਿ ਆਪਣੀ ਲੋੜ ਦੇ ਸਾਰੇ ਚੌਲ ਦਰਾਮਦ ਕਰਦਾ ਸੀ, ਹੁਣ, ਸਿੰਜਾਈ ਦੀਆਂ ਸਹੂਲਤਾਂ ਅਤੇ ਚੰਗੇਰੇ ਬੀਜਾਂ ਅਤੇ ਖਾਦ ਦੇ ਸਦਕੇ ਚੌਲਾਂ ਵਿਚ ਲਗਭਗ ਆਤਮ-ਨਿਰਭਰ ਹੋ ਗਿਆ ਹੈ। ਉੱਚੀਆਂ ਪਹਾੜੀਆਂ ਉਤੇ ਚਾਹ ਅਤੇ ਕਾਫ਼ੀ ਦੀ ਖੇਤੀ ਕੀਤੀ ਜਾ ਰਹੀ ਹੈ। ਦੇਸ਼ ਵਿਚ ਅਨਾਨਾਸ ਨੂੰ ਡੱਬੇਬੰਦ ਕਰਨ ਦੀ ਸਨਅਤ ਨੂੰ ਵਧਾਇਆ ਜਾ ਰਿਹਾ ਹੈ। ਤਾੜ ਦੇ ਤੇਲ ਦੇ ਬਾਗ਼ ਵਡੀ ਗਿਣਤੀ ਵਿਚ ਹੋਂਦ ਵਿਚ ਆ ਰਹੇ ਹਨ। ਨਾਰੀਅਲ ਦੇ ਬਾਗ਼ਾਂ ਲਈ ਉਤਸਾਹ ਦਿਤਾ ਜਾ ਰਿਹਾ ਹੈ।

ਮਲਾਇਆ ਭਾਰੀ ਮਾਤ੍ਰਾ ਵਿਚ ਕੱਚਾ ਲੋਹਾ ਬਰਾਮਦ ਕਰਦਾ ਹੈ ਖ਼ਾਸ ਕਰਕੇ ਜਾਪਾਨ ਨੂੰ। ਕੱਚੇ ਲੋਹੇ ਦਾ ਮਿਆਰ ਆਦਰਸ਼ਕ ਨਹੀਂ ਹੈ, ਪਰ ਇਸ ਨੂੰ ਸਾਫ਼ ਕੀਤਾ

ਜਾ ਸਕਦਾ ਹੈ ਅਤੇ ਇਸ ਨੂੰ ਸਮੁੰਦਰੀ ਜਹਾਜ਼ ਅਤੇ ਹੋਰ ਸਨਅਤਾਂ ਦੀ ਤਿਆਰੀ ਵਿਚ ਵਰਤਿਆ ਜਾ ਸਕਦਾ ਹੈ ।

ਹਾਲ ਵਿਚ ਮਲਾਇਆ ਤੋਂ ਟੀਨ, ਰਬੜ ਅਤੇ ਇਮਾਰਤੀ ਲਕੜੀ ਰੂਸ ਅਤੇ ਚੀਨ ਦੇ ਲੋਕ ਗਣਰਾਜ ਨੂੰ ਬਰਾਮਦ ਕੀਤੇ ਗਏ । ਕਿਉਂਕਿ ਮਲਾਇਆ ਵਿਚ ਸਮਾਜਵਾਦ ਉਤੇ ਪਾਬੰਦੀ ਹੈ, ਇਸ ਕਰਕੇ ਇਹ ਸਮਾਜਵਾਦੀ ਦੇਸ਼ਾਂ ਨਾਲ ਆਰਥਕ ਸਹਿਹੋਂਦ ਤੋਂ ਵੱਧ ਕੁਝ ਵੀ ਪੇਸ਼ ਨਹੀਂ ਕਰਦਾ । ਪਰ ਸਮੇਂ ਬਦਲ ਸਕਦੇ ਹਨ, ਜੇ ਨਿਕਸਨ ਦੀ ਟੇਬਲਟੈਨਿਸ (pingpong) ਨੀਤੀ ਸਫ਼ਲ ਹੋ ਜਾਵੇ ।

ਮਲਾਇਆ ਵਿਚ ਬਹੁਤ ਸਾਰੇ ਸੁਆਦਿਸ਼ਟ ਤਪਤ-ਖੰਡੀ ਫਲ ਹੁੰਦੇ ਹਨ । ਪਰ ਸਭ ਤੋਂ ਵਧ ਲਾਸਾਨੀ ਇਕ ਜੰਗਲੀ ਤੇ ਬਾਗਾਂ ਦਾ ਫਲ — ਦੁਰੀਆਂ (Durian) ਹੈ । ਇਹ ਛੋਟੇ ਜੈਕਫਰੂਟ (Tackfruit) ਵਰਗਾ ਦਿਸਦਾ ਹੈ । ਇਸ ਦੀ ਚਮੜੀ ਕੰਡਿਆਲੀ ਮੋਟੀ ਹੁੰਦੀ ਹੈ ਅਤੇ ਇਸ ਵਿਚ 4 ਜਾਂ 5 ਬੀਜ ਹੁੰਦੇ ਹਨ ਜਿਨ੍ਹਾਂ ਉਤੇ ਮਿੱਠਾ ਅਤੇ ਸੁਆਦੀ ਰਸ ਚੜ੍ਹਿਆ ਹੁੰਦਾ ਹੈ । ਉਹ ਕਹਿੰਦੇ ਹਨ ਕਿ ਇਹ ਕਾਮ ਉਤੇਜਿਕ ਦਾ ਕੰਮ ਦਿੰਦਾ ਹੈ । ਦੁਰੀਆਂ ਵਿਚ ਵਿਟਾਮਿਨ ਈ. ਜ਼ਰੂਰ ਹੁੰਦਾ ਹੈ ! ਇਸ ਦੀ ਕਮਜ਼ੋਰੀ ਇਸ ਦੀ ਬਦਬੂ ਹੁੰਦੀ ਹੈ । ਇਹ ਤੁਹਾਨੂੰ ਬੜੇ ਗੰਦੇ ਰਖੇ ਗਏ ਗੁਸਲਖਾਨੇ ਵਰਗੀ ਬਦਬੂ ਦੀ ਯਾਦ ਕਰਵਾਉਂਦਾ ਹੈ । ਤਾਂ ਵੀ ਪਤਾ ਲਗਾ ਹੈ ਕਿ ਲੋਕਾਂ ਨੇ ਖਾਣ ਵਾਲੇ ਦੁਰੀਆਂ ਦੇ ਜਹਾਜ਼ਾਂ ਦੇ ਜਹਾਜ਼ ਵੇਚ ਦਿਤੇ ਹਨ ।

ਸਮੁੰਦਰੋਂ ਪਾਰ ਬੋਰਨੀਓ ਦਾ ਟਾਪੂ ਅਤੇ ਪਿਛਲੀਆਂ ਬਰਤਾਨਵੀ ਬਸਤੀਆਂ — ਸਾਰਾਵਾਕ ਅਤੇ ਸਾਬਾਹ ਹਨ, ਜਿਹੜੀਆਂ ਕਿ 1963 ਵਿਚ ਮਲੇਸ਼ੀਆ ਸੰਘ ਵਿਚ ਸ਼ਾਮਲ ਹੋ ਗਈਆਂ ਸਨ ।

ਇਹ ਇਲਾਕੇ ਅਮੀਰ ਅਤੇ ਨਜਾਇਜ਼ ਵਰਤੋਂ ਤੋਂ ਬਚੇ ਹੋਏ ਹਨ । ਇਨ੍ਹਾਂ ਦੀ ਆਬਾਦੀ ਕੋਈ 20 ਲੱਖ—ਵਧੇਰੇ ਕਰਕੇ ਇਬਾਨਾਂ ਦੀ ਹੈ । ਇਨ੍ਹਾਂ ਇਲਾਕਿਆਂ ਵਿਚ ਹੋਰ ਕਬੀਲੇ ਵੀ ਹਨ । ਇਨ੍ਹਾਂ ਵਿਚੋਂ ਬਹੁਤੇ ਈਸਾਈਅਤ ਧਾਰਨ ਕਰ ਚੁਕੇ ਹਨ, ਜਦੋਂ ਕਿ ਬਾਕੀ ਦੇ ਇਸਲਾਮ ਦੇ ਧਾਰਨੀ ਹੋ ਗਏ ਹਨ । ਨਗਰਾਂ ਤੋਂ ਬਾਹਰ, ਉਹ ਦਿਹਾਤੀ ਸਮਾਜ ਵਾਂਗ 'ਲੰਬੇ ਮਕਾਨਾਂ' ਵਿਚ ਰਹਿੰਦੇ ਹਨ ।

ਸਾਹਿਲੀ ਹਲਕੇ ਜ਼ਰਖ਼ੇਜ਼ ਉਪਜਾਊ ਅਤੇ ਬੇਟ ਦੇ ਹਨ, ਪਰ ਸਾਹਿਲ ਤੋਂ ਪਰੇ ਇਹ ਇਲਾਕੇ ਪਹਾੜੀਆਂ ਅਤੇ ਪਰਬਤਾਂ ਵਿਚ ਬਦਲ ਜਾਂਦੇ ਹਨ । ਸਾਰਾਵਾਕ ਵਿਚ, ਜਿਹੜਾ ਕਿ ਪਿਛਲੇ ਅੰਗਰੇਜ਼ ਰਾਜੇ ਦੀ ਸਲਤਨਤ ਰਿਹਾ । ਜਿਹੜਾ ਕਿ ਦੂਜੇ ਸੰਸਾਰ ਯੁੱਧ ਮਗਰੋਂ ਬਰਤਾਨਵੀ ਬਸਤੀ ਬਣਿਆ, ਵਣਜ ਅਤੇ ਸਨਅਤ ਉਤੇ ਚੀਨੀ ਛਾਏ ਹੋਏ ਸਨ । ਸਾਬਾਹ ਵਿਚ ਵੀ, ਚੀਨੀ ਆਬਾਦੀ ਦਾ ਪ੍ਰਮੁਖ ਭਾਗ ਸਨ ਭਾਵੇਂ ਗਿਣਤੀ ਦੇ ਪੱਖੋਂ ਨਹੀਂ ।

ਇਹ ਰਾਜ ਇਮਾਰਤੀ ਲੱਕੜੀ, ਤਾਂਬੇ, ਖਣਿਜ ਪਦਾਰਥਾਂ ਅਤੇ ਹੋਰ ਸਾਧਨਾਂ ਵਿਚ ਅਮੀਰ ਹਨ। ਜਦੋਂ ਇਹ ਭੰਡਾਰ ਵਿਕਸਿਤ ਕੀਤੇ ਅਤੇ ਵਰਤੇ ਗਏ, ਤਾਂ ਮਲੇਸ਼ੀਆ ਦੀ ਆਰਥਕਤਾ ਬਹੁਤ ਚੰਗੇਰੀ ਹੋ ਜਾਵੇਗੀ। ਇਮਾਰਤੀ ਲੱਕੜੀ ਦੀ ਹਰ ਥਾਂ ਮੰਗ ਹੈ ਅਤੇ ਸਾਬਾਹ ਅਤੇ ਸਾਰਾਵਾਕ ਦੇ ਜੰਗਲ ਲਗਭਗ ਅਮੁਕ ਮਾਤ੍ਰਾ ਵਿਚ ਦੇ ਸਕਦੇ ਹਨ। ਇਹ ਸੰਸਾਰ ਦੀਆਂ ਮੰਡੀਆਂ ਨੂੰ ਬਰਾਮਦ ਕੀਤੀ ਜਾ ਰਹੀ ਹੈ।

ਸਾਬਾਹ ਵਿਚ ਰਬੜ ਉੱਗ ਸਕਦੀ ਹੈ। ਜਲਵਾਯੂ ਆਦਰਸ਼ਕ ਹੈ ਪਰ ਉਥੇ ਕਿਰਤੀਆਂ ਦੀ ਕਮੀ ਹੈ। ਇਸ ਲੋੜ ਦੀ ਪੂਰਤੀ ਲਈ ਫਿਲਪੀਨੋ ਸਾਬਾਹ ਵਿਚ ਜਾ ਵਸੇ, ਪਰ ਮਲੇਸ਼ੀਆ ਅਤੇ ਫਿਲਪੀਨਜ਼ ਵਿਚਕਾਰ ਰਾਜਨੀਤਕ ਮਤਭੇਦ ਨੇ ਇਸ ਆਵਾਸ ਨੂੰ ਰੋਕ ਦਿਤਾ।

ਕਿਰਤੀਆਂ ਦੀ ਇਸ ਸਮੱਸਿਆ ਕਾਰਨ, ਮਲੇਸ਼ੀਆ ਸਾਬਾਹ ਅਤੇ ਸਾਰਾਵਾਕ ਦੇ ਵਿਕਾਸ ਪ੍ਰੋਗਰਾਮ ਦੇ ਸੰਬੰਧ ਵਿਚ 'ਹੌਲੀ ਹੌਲੀ ਚਲ ਰਿਹਾ ਹੈ। ਪਰ ਇਕ ਵਾਰ ਸਾਧਨਾਂ ਦੇ ਪੂਰੀ ਤਰ੍ਹਾਂ ਵਿਕਸਿਤ ਕੀਤੇ ਜਾਣ ਦੀ ਦੇਰ ਹੈ ਕਿ ਏਸ਼ੀਆ ਵਿਚ ਮਲੇਸ਼ੀਆ ਨਾਲੋਂ ਚੰਗੇਰੀ ਆਰਥਕਤਾ ਵਾਲਾ ਕੋਈ ਦੇਸ਼ ਘੱਟ ਹੀ ਹੋਵੇਗਾ।

# 7. ਸਭਿਆਚਾਰਕ ਵਿਰਸਾ

1945 ਅਤੇ ਦੂਜੇ ਸੰਸਾਰ ਯੁੱਧ ਦੇ ਖ਼ਾਤਮ ਤਕ ਮਲਾਇਆ ਅਤੇ ਸਿੰਗਾਪੁਰ ਵਿਚ ਕੋਈ ਯੂਨੀਵਰਸਿਟੀ ਨਹੀਂ ਸੀ। ਇਸ ਹਲਕੇ ਵਿਚ ਸਰਵੋਚ ਵਿਦਿਅਕ ਸੰਸਥਾ ਰੈਫ਼ਲਜ਼ ਕਾਲਜ ਸੀ ਜਿਸ ਦਾ ਨਾਂ ਸਿੰਗਾਪੁਰ ਦੇ ਬਾਨੀ ਦੇ ਨਾਂ ਪਿਛੇ ਰਖਿਆ ਗਿਆ। ਰੈਫ਼ਲਜ਼ ਇਕ ਡਿਪਲੋਮਾ ਪ੍ਰਦਾਨ ਕਰਦਾ ਸੀ। ਸਿੰਗਾਪੁਰ ਵਿਚ ਇਕ ਮੈਡੀਕਲ (ਡਾਕਟਰੀ) ਕਾਲਜ ਵੀ ਸੀ ਜਿਹੜਾ ਕਿ ਐਲ. ਐਮ. ਪੀ. ਦਾ ਡਿਪਲੋਮਾ ਦਿੰਦਾ ਸੀ।

ਰੈਫ਼ਲਜ਼ ਕਾਲਜ ਅਤੇ ਮੈਡੀਕਲ ਕਾਲਜ ਵਿਚ ਅਮਲੇ ਦੇ ਨਿਮਨ ਮੈਂਬਰ ਭਾਰਤੀ ਸਨ। ਸਾਰੇ ਪ੍ਰੋਫ਼ੈਸਰ ਯੂਰਪੀਨ ਸਨ। ਬਹੁਤ ਸਾਰੇ ਪ੍ਰਾਈਵੇਟ ਸਕੂਲ ਮੁਖ ਤੌਰ ਤੇ ਭਾਰਤੀ ਚਲਾ ਰਹੇ ਸਨ। ਉਹ ਵਿਦਿਆਰਥੀਆਂ ਨੂੰ ਕਿੱਤੇ ਗ੍ਰਹਿਣ ਕਰਨ ਜਾਂ ਰੈਫਲਜ਼ ਕਾਲਜ ਵਿਚ ਦਾਖ਼ਲ ਹੋਣ ਲਈ ਸਿਖਲਾਈ ਦਿੰਦੇ ਸਨ।

ਦੂਜੇ ਵਿਸ਼ਵ ਯੁੱਧ ਤੋਂ ਮਗਰੋਂ ਰੈਫ਼ਲਜ਼ ਕਾਲਜ ਸਿੰਗਾਪੁਰ ਯੂਨੀਵਰਸਿਟੀ ਦਾ ਆਧਾਰ ਬਣਿਆ। ਮਲਾਇਆ, ਸਿੰਗਾਪੁਰ ਅਤੇ ਬੋਰਨੀਓ ਦੇ ਰਾਜਾਂ ਸਮੇਤ ਸਾਰੇ ਹਲਕੇ ਵਿਚ ਇਹੀ ਇਕ ਯੂਨੀਵਰਸਿਟੀ ਸੀ।

ਮਲਾਇਆ ਦੀ ਆਜ਼ਾਦੀ ਦੇ ਐਲਾਨ ਮਗਰੋਂ, 1957 ਵਿਚ ਵਖਰੀ ਯੂਨੀਵਰਸਿਟੀ ਦੀ ਮੰਗ ਹੋਈ ਅਤੇ 1958 ਵਿਚ ਮਲਾਇਆ ਦੀ ਯੂਨੀਵਰਸਿਟੀ ਕਾਇਮ ਕਰ ਦਿਤੀ ਗਈ। ਹਾਲੇ ਵੀ ਡਾਕਟਰੀ ਵਿਦਿਆ ਲਈ ਸਿੰਗਾਪੁਰ ਹੀ ਇਕ ਕੇਂਦਰ ਰਿਹਾ।

ਹੁਣ ਮਲਾਇਆ ਦੀ ਯੂਨੀਵਰਸਿਟੀ ਪੂਰੀ ਸੂਰੀ ਯੂਨੀਵਰਸਿਟੀ ਬਣ ਗਈ ਅਤੇ ਉਸ ਯੂਨੀਵਰਸਿਟੀ ਦੇ ਗ੍ਰੈਜੂਏਟਾਂ ਨੂੰ ਸਰਕਾਰੀ ਨੌਕਰੀਆਂ ਵਿਚ ਪਹਿਲ ਦਿਤੀ ਜਾਂਦੀ ਹੈ। ਇਸ ਯੂਨੀਵਰਸਿਟੀ ਵਿਚ ਹਾਲੇ ਵੀ ਕਾਨੂੰਨੀ ਵਿਦਿਆ ਦਾ ਕੋਈ ਪ੍ਰਬੰਧ ਨਹੀਂ ਹੈ ਅਤੇ ਸਰਕਾਰ ਇਸ ਦੇ ਪਸਾਰ ਬਾਰੇ ਸੋਚ ਰਹੀ ਹੈ।

ਇਕ ਹੋਰ ਯੂਨੀਵਰਸਿਟੀ ਪੇਨਾਂਗ ਵਿਚ ਕਾਇਮ ਕੀਤੀ ਗਈ। ਇਹ ਦੋਨੋਂ ਯੂਨੀਵਰਸਿਟੀਆਂ ਪਰੰਪਰਾਇਕ ਲੀਹਾਂ ਤੇ ਚਲਦੀਆਂ ਹਨ ਅਤੇ ਹਰ ਸਾਲ ਗ੍ਰੈਜੂਏਟਾਂ ਦੀ ਇਕ ਸੀਮਿਤ ਗਿਣਤੀ ਹੀ ਕਢਦੀਆਂ ਹਨ।

1969 ਤੋਂ ਮਲੇ ਲੋਕਾਂ ਨੇ ਇਕ ਰਾਸ਼ਟਰੀ ਯੂਨੀਵਰਸਿਟੀ ਲਈ ਇਕ ਸਫ਼ਲ ਯਤਨ ਕੀਤਾ। ਇਥੇ ਵਿਦਿਆ ਦਾ ਮਾਧਿਅਮ ਮਲੇ-ਰਾਸ਼ਟਰੀ ਭਾਸ਼ਾ — ਹੈ। ਇਸ ਨੂੰ ਯੂਨੀਵਰਸਿਟੀ ਕੇਬਾਂਗਸਨ ਕਿਹਾ ਜਾਂਦਾ ਹੈ ਅਤੇ ਇਹ ਕੁਆਲਾ-ਲੰਪੁਰ ਵਿਚ ਸਥਿਤ ਹੈ।

ਕੁਆਲਾ-ਲੰਪੁਰ ਵਿਚ ਹੀ ਮਲਾਇਆ ਦੀ ਯੂਨੀਵਰਸਿਟੀ ਸਥਿਤ ਹੈ ਅਤੇ ਇਹ

ਅੰਤਰਰਾਸ਼ਟਰੀ ਸਮਾਜ ਦੀ ਸੇਵਾ ਕਰਦੀ ਹੈ। ਓਧਰ ਯੂਨੀਵਰਸਿਟੀ ਕੇਬਾਂਗਸਨ ਮਲੇ-ਰਾਸ਼ਟਰਵਾਦੀਆਂ ਦੀਆਂ ਲੋੜਾਂ ਪੂਰੀਆਂ ਕਰਦੀ ਹੈ। ਜਿਹੜੇ ਕਿ ਮਲੇ ਭਾਸ਼ਾ ਨੂੰ ਤਰਜੀਹ ਦਿੰਦੇ ਹਨ।

ਭਾਰਤ ਨੇ ਮਲੇਸ਼ੀਆ ਵਿਚ, ਇਸ ਦੇਸ਼ ਵਿਚ ਵਸਦੇ ਲੋਕਾਂ — ਮਲੇ, ਚੀਨੀਆਂ ਅਤੇ ਭਾਰਤੀਆਂ ਲਈ ਭਾਰਤੀ ਸਭਿਆਚਾਰਕ ਵਜ਼ੀਫ਼ੇ ਦੇ ਕੇ, ਵਿਦਿਆ ਦੇ ਵਿਕਾਸ ਵਿਚ ਥੋੜਾ ਜਿਹਾ ਹਿੱਸਾ ਪਾਇਆ।

ਇਹਨਾਂ ਵਜ਼ੀਫ਼ਿਆਂ ਦੇ ਦਿਤੇ ਜਾਣ ਦੀ ਇਕੋ ਇਕ ਸ਼ਰਤ ਇਹ ਹੈ ਕਿ ਭਾਰਤ ਨੂੰ ਆਉਣ ਵਾਲੇ ਵਿਦਿਆਰਥੀਆਂ ਨੂੰ ਵਿਦਿਆ ਪ੍ਰਾਪਤ ਕਰ ਕੇ ਵਾਪਸ ਮਲੇਸ਼ੀਆ ਜਾ ਕੇ ਦੇਸ਼ ਦੀ ਸੇਵਾ ਕਰਨੀ ਚਾਹੀਦੀ ਹੈ। ਭਾਰਤੀ ਮੈਡੀਕਲ ਕਾਲਜਾਂ ਵਿਚੋਂ ਵਿਦਿਆ ਪ੍ਰਾਪਤ ਕਰਨ ਵਾਲੇ ਬਹੁਤ ਸਾਰੇ ਡਾਕਟਰ ਇਸ ਵੇਲੇ ਮਲੇਸ਼ੀਆ ਵਿਚ ਸੇਵਾ ਕਰ ਰਹੇ ਹਨ।

1957 ਵਿਚ ਲਾਗੂ ਕੀਤਾ ਗਿਆ ਮਲਾਇਆ ਦਾ ਸੰਵਿਧਾਨ, 1963 ਵਿਚ ਘੋਸ਼ਿਤ ਕੀਤੇ ਗਏ ਮਲੇਸ਼ੀਆ ਦੇ ਸੰਵਿਧਾਨ ਦਾ ਆਧਾਰ ਵੀ ਬਣਿਆ। ਸੰਵਿਧਾਨ ਵਿਚ ਕਿਹਾ ਗਿਆ, ਕਿ ਆਜ਼ਾਦੀ ਤੋਂ ਮਗਰੋਂ ਦਸ ਸਾਲਾਂ ਦੇ ਸਮੇਂ ਵਿਚ। ਮਲੇ ਸਰਕਾਰੀ ਭਾਸ਼ਾ ਬਣ ਜਾਵੇਗੀ। ਪਰ ਜਦੋਂ 1967 ਵਿਚ ਇਹ ਸਕੀਮ ਚੀਨੀ ਅਤੇ ਭਾਰਤੀਆਂ ਦੀਆਂ ਇੱਛਾਵਾਂ ਦੇ ਵਿਰੁਧ ਲਾਗੂ ਨਾ ਕੀਤੀ ਗਈ, ਤਾਂ ਰਾਸ਼ਟਰਵਾਦੀ ਮਲੇ ਲੋਕਾਂ ਦੇ ਮਨਾਂ ਵਿਚ ਗ਼ਲਤ ਫ਼ਹਿਮੀਆਂ ਪੈਦਾ ਹੋ ਗਈਆਂ ਕਿ ਸਰਕਾਰ ਦਾ ਇਸ ਪ੍ਰੋਗਰਾਮ ਉਤੇ ਅਮਲ ਕਰਨ ਦਾ ਕੋਈ ਇਰਾਦਾ ਨਹੀਂ ਹੈ। ਮਗਰੋਂ ਇਸ ਨੂੰ ਸੋਧਿਆ ਗਿਆ। ਅੱਜ ਸਰਕਾਰੀ ਅਤੇ ਵਿਦਿਅਕ ਮੰਤਵਾਂ ਲਈ ਮਲੇ ਹੀ ਭਾਸ਼ਾ ਹੈ।

ਮਲੇਸ਼ੀਆ ਵਿਚ ਰਾਸ਼ਟਰੀ ਜਾਗ੍ਰਿਤੀ ਬੜੀ ਤੇਜ਼ੀ ਨਾਲ ਆਈ ਅਤੇ ਮਲੇਸ਼ੀਆ ਨੇ ਵਿਦਿਅਕ ਵਿਕਾਸ ਲਈ ਪੂਰਬ ਵਲ ਵੇਖਣਾ ਬੰਦ ਕਰ ਦਿਤਾ। ਅੱਜ ਕਲ੍ਹ ਉਹ ਇੰਡੋਨੇਸ਼ੀਆ ਵਲ ਵੇਖ ਰਹੇ ਹਨ ਅਤੇ ਇਸ ਵਿਚ ਵੀ ਉਹਨਾਂ ਨੂੰ, ਦੇਸ਼ ਵਿਚ ਕੁਝ ਮਲੇ ਹਾਕਮ ਨੇਤਾਵਾਂ ਨੇ ਹੀ ਉਤਸਾਹਿਤ ਕੀਤਾ ਹੈ।

ਹਾਲੇ ਵੀ, ਬਹੁਤ ਸਾਰੇ ਮਲੇ-ਮੰਤਰੀ ਅਤੇ ਉਚ ਅਧਿਕਾਰੀ ਆਪਣੇ ਬੱਚਿਆਂ ਨੂੰ ਉਨ੍ਹਾਂ ਦੀ ਵਿੱਦਿਆ ਪ੍ਰਾਪਤੀ ਲਈ ਬੱਚਪਨ ਵਿਚ ਹੀ, ਇੰਗਲੈਂਡ ਅਤੇ ਆਸਟ੍ਰੇਲੀਆ ਵਿਚ ਭੇਜਦੇ ਹਨ। ਜੇ ਇਹ ਗੱਲ ਤੁਹਾਨੂੰ ਭਾਰਤ ਵਿਚਲੀ ਗੱਲ ਯਾਦ ਕਰਾਉਂਦੀ ਹੈ ਤਾਂ ਇਹ ਏਹੀ ਪ੍ਰਗਟ ਕਰਦੀ ਹੈ, ਕਿ ਸਾਰੀਆਂ ਅਪੀਲਾਂ ਅਤੇ ਚੇਤਾਵਨੀਆਂ ਦੇ ਬਾਵਜੂਦ, ਮਨੁੱਖੀ ਫ਼ਿਤਰਤ ਸਾਰੇ ਥਾਈਂ ਇਕੋ ਜਿਹੀ ਹੀ ਹੈ।

ਅੰਗਰੇਜ਼ੀ ਦੀ ਥਾਂ ਬਹਾਸਾ ਕੇਬਾਂਗਸਨ (ਰਾਸ਼ਟਰੀ ਭਾਸ਼ਾ) ਲਾਗੂ ਕਰਨਾ, ਮਲੇਸ਼ੀਆ ਵਿਚ ਚੀਨੀਆਂ ਅਤੇ ਕੁਝ ਹੱਦ ਤਕ ਭਾਰਤੀਆਂ ਦੀ ਪਸੰਦ ਨਹੀਂ ਸੀ। ਪਰ ਉਨ੍ਹਾਂ

ਨੇ ਉਸ ਨਾਲ ਸਮਝੌਤਾ ਕਰ ਲਿਆ ਅਤੇ ਆਪਣੇ ਬੱਚਿਆਂ ਨੂੰ ਨਵੀਂ ਪ੍ਰਣਾਲੀ ਅਨੁਸਾਰ ਪੜ੍ਹਾਉਣਾ ਸ਼ੁਰੂ ਕਰ ਦਿਤਾ।

ਅਮੀਰ ਚੀਨੀ ਤੇ ਭਾਰਤੀ ਬਾਸ਼ਿੰਦੇ, ਆਪਣੇ ਬੱਚਿਆਂ ਨੂੰ ਹਾਈ ਸਕੂਲ ਪਾਸ ਕਰਨ ਮਗਰੋਂ ਮਲੇ-ਮੰਤਰੀਆਂ ਅਤੇ ਉਚ-ਅਧਿਕਾਰੀਆਂ ਵਾਂਗ ਹੀ, ਉਚ ਵਿੱਦਿਆ ਲਈ, ਵਿਦੇਸ਼ਾਂ ਵਿਚ ਭੇਜਦੇ ਹਨ। ਪਰ ਬਹੁਤੇ ਭਾਰਤੀ ਅਤੇ ਚੀਨੀ ਯੁਵਕ ਮਲੇ-ਸੋਧੀ ਵਿੱਦਿਆ ਪ੍ਰਣਾਲੀ ਰਾਹੀਂ ਹੀ ਵਿੱਦਿਆ ਪ੍ਰਾਪਤ ਕਰਦੇ ਹਨ ਅਤੇ ਹੋ ਸਕਦਾ ਹੈ ਕਿ ਕੁਝ ਵਰ੍ਹਿਆਂ ਵਿਚ ਉਹ ਮਲੇ-ਲੋਕਾਂ ਨੂੰ ਮਾਤ ਪਾ ਦੇਣ।

ਰਾਸ਼ਟਰੀ ਭਾਸ਼ਾ ਵਿਚ ਪੁਸਤਕਾਂ ਦੀ ਘਾਟ ਇਕ ਸਮੱਸਿਆ ਹੈ ਜਿਸ ਨੂੰ ਹੱਲ ਕਰਨ ਲਈ, ਸਰਕਾਰ ਭਾਸ਼ਾ ਸੰਸਥਾ ਰਾਹੀਂ ਯਤਨ ਕਰ ਰਹੀ ਹੈ। ਇਹ ਸੰਸਥਾ ਆਜ਼ਾਦੀ ਤੋਂ ਤੁਰਤ ਮਗਰੋਂ ਕਾਇਮ ਕਰ ਦਿਤੀ ਗਈ ਸੀ। ਇਸ ਨੇ ਬਹੁਤ ਸਾਰੀਆਂ ਪੁਸਤਕਾਂ ਖ਼ਾਸ ਕਰ ਕੇ ਅੰਗਰੇਜ਼ੀ ਤੋਂ ਤਰਜਮਾਈਆਂ ਹਨ। ਇਹ ਕੰਮ ਤੇਜ਼ੀ ਨਾਲ ਹੋ ਰਿਹਾ ਹੈ ਤਾਂ ਵੀ ਵਰਤਮਾਨ ਲੋੜਾਂ ਪੂਰੀਆਂ ਕਰਨ ਵਿਚ, ਖ਼ਾਸ ਕਰ ਕੇ ਤਕਨੀਕੀ ਖੇਤਰ ਵਿਚ ਅਸਮਰਥ ਹੈ।

ਸੁਭਾਵਕ ਤੌਰ ਤੇ, ਲੋਕਾਂ ਦੀ ਇਕ ਸ਼੍ਰੇਣੀ ਇਹ ਸ਼ਿਕਾਇਤ ਕਰਦੀ ਹੈ, ਕਿ ਵਿੱਦਿਆ ਦਾ ਮਿਆਰ ਘਟਦਾ ਜਾ ਰਿਹਾ ਹੈ। ਪਰ ਆਮ ਵਿਸ਼ਵਾਸ ਇਹ ਹੈ ਕਿ ਇਹ ਆਰਜ਼ੀ ਦੌਰ ਹੈ ਅਤੇ ਇੰਡੋਨੇਸ਼ੀਆ ਤੋਂ ਕੁਝ ਸਹਾਇਤਾ ਲੈ ਕੇ, ਜਿਸ ਬਾਰੇ ਗੱਲ ਬਾਤ ਜੰਗ ਦੇ ਖ਼ਾਤਮੇ ਤੋਂ ਜਾਰੀ ਹੈ, ਜੇ ਭਾਸ਼ਾ ਸੰਸਥਾ ਆਪਣਾ ਕੰਮ ਅਸਰਦਾਰ ਢੰਗ ਨਾਲ ਨੇਪਰੇ ਚਾੜ੍ਹ ਲਵੇ, ਤਾਂ ਮਲੇਸ਼ੀਆ ਕੋਰਸਾਂ ਦੀਆਂ ਕਿਤਾਬਾਂ ਅਤੇ ਪੜ੍ਹਨ ਦੀਆਂ ਕਿਤਾਬਾਂ ਦੀ ਸਮੱਸਿਆ ਉਤੇ ਕਾਬੂ ਪਾ ਸਕੇਗਾ।

ਇਸ ਰੂਪ ਵਿਚ ਮਲੇਸ਼ੀਆ ਦੇ ਸਭਿਆਚਾਰ ਦਾ ਨਿਕਾਸ ਤਾਜ਼ਾ ਹੀ ਹੈ। ਇਸ ਨੇ ਪਿਛਲੇ 15 ਵਰ੍ਹਿਆਂ ਵਿਚ ਹੀ ਰੂਪ ਧਾਰਨ ਕੀਤਾ ਅਤੇ ਇਸ ਨੇ ਹਾਲੇ ਇਸ ਦੇਸ ਵਿਚ ਰਹਿੰਦੇ ਲੋਕਾਂ ਉਤੇ ਕੋਈ ਖ਼ਾਸ ਪ੍ਰਭਾਵ ਨਹੀਂ ਪਾਇਆ।

ਜੇ ਅਸੀਂ ਚੀਨੀ ਅਤੇ ਭਾਰਤੀ ਲੋਕਾਂ ਨੂੰ ਅੱਖੋਂ ਪਰੋਖੇ ਕਰ ਦੇਈਏ, ਜਿਹੜੇ ਹਾਲੇ ਆਪਣੇ ਪੁਰਾਤਨ ਸਭਿਆਚਾਰ ਰਸਮਾਂ ਰਵਾਜਾਂ ਅਤੇ ਤੌਰ ਤਰੀਕਿਆਂ ਨੂੰ ਤਰਜੀਹ ਦਿੰਦੇ ਹਨ, ਤਾਂ ਸਾਰੇ ਦੱਖਣ-ਪੂਰਬੀ ਏਸ਼ੀਆ ਵਿਚ ਮਲੇ-ਸਭਿਆਚਾਰ ਸਭ ਤੋਂ ਪੁਰਾਣਾ ਹੈ।

ਇਹ ਮਲੇ-ਜਾਤੀ ਸ਼ੁਰੂ ਵਿਚ ਚੀਨ ਤੋਂ ਆ ਕੇ ਮਲਾਇਆ, ਇੰਡੋਨੇਸ਼ੀਆ, ਫਿਲਪੀਨਜ਼, ਅਤੇ ਇਸ ਵਿਸ਼ਾਲ ਦੀਪ ਸਮੂਹ ਦੇ ਕਈ ਟਾਪੂਆਂ ਵਿਚ ਵਸ ਗਈ। ਉਨ੍ਹਾਂ ਦਾ ਆਪਣਾ ਹੀ ਇਕ ਸਭਿਆਚਾਰ ਸੀ ਅਤੇ ਉਹ ਉਸ ਨੂੰ ਹਾਲੇ ਵੀ ਕਾਇਮ ਰਖੇ ਹੋਏ ਹਨ। ਕਿਸੇ ਤਰ੍ਹਾਂ ਵੀ ਹੋਵੇ, ਚੀਨੀ ਅਤੇ ਭਾਰਤੀ ਸਭਿਆਚਾਰ ਵਿਚ

ਮਿਲਣਾ ਅਤੇ ਘੁਲਣਾ ਅਸੰਭਵ ਜਾਪਦਾ ਹੈ। ਇਹ ਗੱਲ ਅਰਬਾਂ ਦੀ ਆਵੰਦ ਅਤੇ ਮਲੇ-ਆਬਾਦੀ ਵਲੋਂ ਧਰਮ ਦੇ ਰੂਪ ਵਿਚ ਇਸਲਾਮ ਧਾਰਨ ਕੀਤੇ ਜਾਣ ਮਗਰੋਂ ਖ਼ਾਸ ਕਰ ਕੇ ਇੰਜ ਹੋ ਗਈ।

ਇਸ ਪ੍ਰਕਾਰ ਚੀਨੀ ਅਤੇ ਭਾਰਤੀ, ਮਲੇਸ਼ੀਆ ਨੂੰ ਜਾਣ ਦੇ ਪੁਰਾਤਨ ਦਿਨਾਂ ਵਿਚ ਵੀ ਮਲੇ-ਲੋਕਾਂ ਨਾਲੋਂ ਵੱਖ ਹੀ ਰਹੇ। ਉਥੇ ਸ਼ਾਇਦ ਦੇਸ਼ ਵਿਚ ਰਹਿੰਦੀਆਂ ਨਸਲਾਂ ਵਿਚਕਾਰ ਆਰਥਕ ਸੰਗਠਨ ਜਾਂ ਸਾਂਝ ਰਹੀ, ਪਰ ਉਨ੍ਹਾਂ ਵਿਚ ਭਾਵੁਕ ਸੰਗਠਨ ਕਦੇ ਨਹੀਂ ਹੋਇਆ।

ਪਿਛਲੇ ਸਮੇਂ ਵਿਚ ਚੀਨੀ ਅਤੇ ਭਾਰਤੀ ਮਲੇਸ਼ੀਆ ਵਿਚ ਰਾਸ਼ਟਰੀ ਸਭਿਆਚਾਰ ਦੇ ਵਿਕਾਸ ਵਿਚ ਭਾਗ ਲੈਂਦੇ ਰਹੇ ਹਨ, ਪਰ ਅਸਲ ਵਿਚ, ਮਲੇਸ਼ੀਆ ਦਾ ਸਭਿਆਚਾਰ ਜ਼ਰੂਰੀ ਤੌਰ ਤੇ ਮਲੇ-ਸਭਿਆਚਾਰ ਹੀ ਹੈ, ਜਿਹੜਾ ਕਿ ਇੰਡੋਨੇਸ਼ੀਆ ਦੇ ਸਭਿਆਚਾਰ ਉਤੇ ਆਧਾਰਤ ਹੈ।

ਇਹ ਗੱਲ ਮਲੇਸ਼ੀਆ ਵਿਚ ਪਿਛਲੇ ਅੰਗਰੇਜ਼ ਹਾਕਮਾਂ ਲਈ ਠੀਕ ਸੀ ਕਿ ਵਖੋ ਵਖਰੀਆਂ ਜ਼ਾਤੀਆਂ ਨੂੰ ਵੱਖ ਹੀ ਰਖਿਆ ਜਾਵੇ। ਅੰਗਰੇਜ਼ਾਂ ਨੇ ਚੀਨੀਆਂ ਨੂੰ ਆਪਣੇ ਹੀ ਧਾਰਮਕ ਸਥਾਨ, ਵਿਦਿਅਕ ਸੰਸਥਾਵਾਂ, ਆਪਣੀਆਂ ਹੀ ਕਲੱਬਾਂ ਅਤੇ ਸਭਾਵਾਂ ਅਤੇ ਗੁਪਤ ਸਭਾਵਾਂ ਵੀ ਖੋਲ੍ਹਣ ਲਈ ਉਤਸਾਹਿਤ ਕੀਤਾ। ਇਸੇ ਤਰ੍ਹਾਂ ਅੰਗਰੇਜ਼ਾਂ ਨੇ ਭਾਰਤੀਆਂ ਨੂੰ ਵੀ ਆਪਣੇ ਮੰਦਰ ਅਤੇ ਸਭਾਵਾਂ ਅਤੇ ਸ਼ਰਾਬਾਂ ਦੀਆਂ ਦੁਕਾਨਾਂ ਵੀ ਖੋਲ੍ਹਣ ਦਾ ਉਤਸਾਹ ਦਿਤਾ।

ਸਾਰੇ ਅੰਗਰੇਜ਼ ਰਾਜ ਦੇ ਦੌਰਾਨ, ਮਲੇਸ਼ੀਆ ਵਿਚ "ਵੰਡੋ ਅਤੇ ਰਾਜ ਕਰੋ" ਦੀ ਨੀਤੀ ਕਾਇਮ ਰਹੀ। ਹਰ ਜ਼ਾਤੀ ਨੇ ਇਸ ਦੇਸ ਵਿਚ ਕੀਤੀ ਕਮਾਈ ਨੂੰ ਹੀ ਗਿਣਿਆ।

ਹੁਣ ਮਲੇਸ਼ੀਆ ਆਜ਼ਾਦ ਹੋ ਚੁਕਾ ਹੈ। ਮਲੇ ਲੋਕਾਂ ਦੀ ਉਥੇ ਪ੍ਰਮੁਖਤਾ ਹੈ। ਉਥੇ ਚੀਨੀਆਂ ਅਤੇ ਭਾਰਤੀਆਂ ਨੂੰ ਉਨ੍ਹਾਂ ਨਾਲ ਸਹਿ-ਹੋਂਦ ਲਈ ਹੌਲੀ ਹੌਲੀ ਮਲੇਸ਼ੀਅਨ ਸਭਿਆਚਾਰ ਨੂੰ ਪ੍ਰਵਾਨ ਕਰ ਲੈਣਾ ਚਾਹੀਦਾ ਹੈ।

ਮਲੇਸ਼ੀਆ ਵਿਚ ਭਾਰਤੀਆਂ ਲਈ ਇਹ ਕੰਮ ਕਰਨਾ ਔਖਾ ਨਹੀਂ। ਇਹ ਕੰਮ ਕਰਨਾ ਚੀਨੀਆਂ ਦੀ ਦੂਜੀ ਜਾਂ ਤੀਜੀ ਪੀੜ੍ਹੀ ਲਈ ਵੀ, ਔਖਾ ਨਹੀਂ। ਇੰਡੋਨੇਸ਼ੀਆਈਆਂ ਵਰਗੇ ਮਲੇ ਲੋਕਾਂ ਨੇ ਧਰਮ ਦੇ ਰੂਪ ਵਿਚ ਇਸਲਾਮ ਪ੍ਰਵਾਨ ਕਰ ਲਿਆ ਹੈ, ਪਰ ਉਹ ਹੋਰ ਧਰਮਾਂ ਤੇ ਅਮਲ ਕਰਦੇ ਲੋਕਾਂ ਪ੍ਰਤੀ ਖੁਲ੍ਹ ਦਿਲੇ ਅਤੇ ਸਹਿਨਸ਼ੀਲ ਹਨ। ਉਥੇ ਚੀਨੀ-ਮਲੇ ਫ਼ਸਾਦ ਹੋਏ, ਪਰ ਉਹ ਰਾਜਨੀਤਕ ਸ਼ਹਿ ਜਾਂ ਵਰਤੋਂ ਨਾਲ ਫ਼ਸਾਦ ਹੋਏ ਸਨ। ਪਰ ਇਹ ਉਨ੍ਹਾਂ ਦੇ ਸਭਿਆਚਾਰਕ ਮਤਭੇਦਾਂ ਕਾਰਨ ਕਦੇ ਨਹੀਂ ਹੋਏ।

ਕੇਲਾਂਤਨ ਅਤ ਕੇਡਾਹ, ਜਿਥੇ ਕਿਸੇ ਵੇਲੇ ਥਾਈਲੈਂਡ ਦੀ ਹਕੂਮਤ ਰਹੀ ਹੈ, ਵਿਚ ਲੋਕ ਰਾਮਾਇਣ ਦੀਆਂ ਝਲਕੀਆਂ ਨੂੰ, ਭਾਰੀ ਭੀੜ ਵਿਚ ਵੇਖਣ ਆਉਂਦੇ ਹਨ। ਅੱਜ ਕਲ੍ਹ ਵੀ, ਸਾਰੇ ਮਲੇਸ਼ੀਆ ਵਿਚ ਦਿਖਾਈਆਂ ਜਾਂਦੀਆਂ ਹਿੰਦੀ ਫ਼ਿਲਮਾਂ ਨੂੰ ਵੇਖਣ ਲਈ ਸਭ ਤੋਂ ਵਧ ਮਲੇ-ਲੋਕੀਂ ਹੀ ਜਾਂਦੇ ਹਨ। ਤਾਂ ਵੀ ਉਨ੍ਹਾਂ ਦਾ ਤਾਮਿਲ ਫ਼ਿਲਮਾਂ ਲਈ ਪਿਆਰ ਦੂਜੇ ਦਰਜੇ ਤੇ ਆਉਂਦਾ ਹੈ।

ਇੰਡੋਨੇਸ਼ੀਆਈ ਨ੍ਰਿਤਾਂ ਨਾਲ ਮਿਲਦੇ ਜੁਲਦੇ ਮਲੇ-ਨਾਚ, ਲੋਕਾਂ ਦੇ ਮਨਾਂ ਦੀ ਹਾਲਤ ਪ੍ਰਗਟ ਕਰਦੇ ਹਨ। ਇਹ ਨ੍ਰਿਤ (ਨਾਚ) ਬੜੇ ਸ਼ਾਨਦਾਰ ਹੁੰਦੇ ਹਨ ਅਤੇ ਇਹ ਨ੍ਰਿਤ ਕਰਨ ਵਾਲੇ ਜਾਂ ਖ਼ੁਦ ਨਾਚੇ ਮਰਦਾਂ ਅਤੇ ਇਸਤਰੀਆਂ ਉਤੇ ਅਰਬੀ ਸਭਿਆਚਾਰ ਦਾ ਉੱਕਾ ਹੀ ਕੋਈ ਪ੍ਰਭਾਵ ਨਹੀਂ।

ਮਲੇਸ਼ੀਆ ਅਤੇ ਇੰਡੋਨੇਸ਼ੀਆ ਵਿਚ ਇਸਤਰੀ ਦਾ ਕੰਮ ਅਰਬ-ਸੰਸਾਰ ਦੀਆਂ ਇਸਤਰੀਆਂ ਦੇ ਬਹੁਤ ਪ੍ਰਤੀਕੂਲ ਹੈ। ਮਲੇਸ਼ੀਆ ਵਿਚ ਇਸਤਰੀ ਇੰਡੋਨੇਸ਼ੀਆ ਵਾਂਗ ਬੇਧੜਕ ਏਧਰ ਓਧਰ ਜਾਂਦੀ ਆਉਂਦੀ ਹੈ। ਇਹ ਦੇਸ਼ ਦੇ ਵਣਜ ਦਾ ਵੀ ਕਾਫ਼ੀ ਕੰਮ ਕਰਦੀਆਂ ਹਨ।

ਮਿਸਾਲ ਦੇ ਤੌਰ ਤੇ ਮਲੇਸ਼ੀਆ ਵਿਚ ਮੰਤਰੀ ਮੰਡਲ ਦੀ ਇਕ ਇਸਤਰੀ ਸਦੱਸਯ ਹੈ। ਇਹ ਚੀਜ਼ ਅਰਬ ਦੇਸ਼ਾਂ ਵਿਚ ਉਸ ਨੂੰ ਨਹੀਂ ਮਿਲਦੀ।

ਮਲੇਸ਼ੀਆਈ ਨ੍ਰਿਤ — ਰਾਂਗਿੰਗ — ਬਿਲਕੁਲ ਮਲਾਈ ਨ੍ਰਿਤ ਹੈ, ਜਿਸ ਵਿਚ ਇਸਤਰੀਆਂ ਅਤੇ ਮਰਦ ਭਾਗ ਲੈਂਦੇ ਹਨ। ਉਹ ਪੱਛਮੀ ਨ੍ਰਿਤਕਾਰਾਂ ਵਿਰੁਧ ਇਕ ਦੂਜੇ ਨੂੰ ਛੂੰਹਦੇ ਨਹੀਂ। ਇਹ ਨਾਚੇ ਬੜੀ ਸ਼ਾਨ ਅਤੇ ਤਾਲ ਵਿਚ ਜ਼ਰਾ ਵੀ ਇੰਦਰੇ ਪ੍ਰਗਟਾ ਤੋਂ ਬਿਨਾਂ ਨੱਚਦੇ ਹਨ। ਟੁੰਕੂ ਸਾਹਿਬ ਅਜਿਹੇ" ਰਾਂਗਿੰਗ' ਦੇ ਸ਼ੌਕੀਨ ਸਨ ਅਤੇ ਏਹੀ ਹਾਲਤ ਸੀ, ਉਨ੍ਹਾਂ ਦੇ ਸਾਥੀਆਂ ਦੀ ਵੀ।

ਉਥੇ ਬਹੁਤ ਪ੍ਰਕਾਰ ਦੇ ਲੋਕ-ਨਾਚ ਹੁੰਦੇ ਹਨ, ਜਿਨ੍ਹਾਂ ਵਿਚ ਮਲੇ-ਇਸਤਰੀਆਂ ਅਤੇ ਮਰਦ ਭਾਗ ਲੈਂਦੇ ਹਲ। ਉਹ ਸੁਭਾਵਿਕ ਤੌਰ ਤੇ ਸੰਗੀਤ ਅਤੇ ਕਲਾ ਦੇ ਚਾਹਵਾਨ ਹਨ। ਇਸ ਗੁਣ ਵਿਚ ਉਹ ਗੁਆਂਢੀ ਇੰਡੋਨੇਸ਼ੀਅਨਾਂ ਨਾਲ ਮਿਲਦੇ-ਜੁਲਦੇ ਹਨ।

ਮਲੇ ਜੁਆਨਾਂ ਨੇ ਹਾਲ ਵਿਚ ਪਾਪ-ਸੰਗੀਤ ਵੀ ਅਪਨਾ ਲਿਆ ਹੈ — ਉਹ ਇਸ ਵਿਚ ਯੂਰਪੀਨਾਂ ਨਾਲੋਂ ਅੱਗੇ ਲੰਘ ਗਏ ਹਨ। ਇਥੇ ਘਟੋ ਘੱਟ ਮਲੇਸ਼ੀਅਨ ਸਭਿਆਚਾਰ ਦੀ ਮਿਲਾਵਟ — ਚੀਨੀ ਅਤੇ ਭਾਰਤੀ ਜੁਆਨਾਂ ਵਿਚ ਪਾਪ-ਸੰਗੀਤ ਲਈ ਪਿਆਰ ਦੀ ਮਿਲਾਵਟ ਜ਼ਰੂਰ ਹੋਈ ਹੈ।

ਮਲੇ-ਲੋਕ ਖ਼ੁਸ਼ ਰਹਿਣ ਵਾਲੇ ਕਿਸਮਤ ਵਾਲੇ ਲੋਕ ਹਨ। ਉਹ ਉਸ ਵੇਲੇ ਵੀ, ਜਦੋਂ ਖੇਤਾਂ ਵਿਚ ਚੌਲ ਅਤੇ ਛਪੜਾਂ ਵਿਚ ਮਛੀਆਂ ਦਾ ਆਨੰਦ ਮਾਣਦੇ

ਸਨ, ਖ਼ੁਸ਼ ਸਨ । ਅੱਜ ਕੱਲ੍ਹ ਵੀ, ਆਜ਼ਾਦੀ ਦੀ ਆਵੰਦ ਨਾਲ, ਇਹ ਮਲੇ-ਲੋਕ ਕੇਵਲ ਇਹ ਅਪੂਰਨ ਸੁਖ ਹੀ ਲੈਂਦੇ ਹਨ। ਇਕ ਮਲੇ-ਨੇਤਾ ਨੇ ਮੈਨੂੰ ਆਪਣੀ ਨਸਲ (ਜਿਸ ਵਿਚ ਇੰਡੋਨੇਸ਼ੀਅਨ ਸ਼ਾਮਲ ਹਨ) ਬਾਰੇ ਇਹ ਗੱਲ ਦਸੀ ਸੀ :

"ਅਸੀਂ ਸੁਭਾਵਿਕ ਤੌਰ ਤੇ ਚੁੱਪ ਅਤੇ ਸ਼ਾਂਤ ਰਹਿਣ ਵਾਲੇ ਲੋਕ ਹਾਂ। ਅਸਲ ਵਿਚ, ਅਸੀਂ ਮਲੇ-ਲੋਕ ਧਰਤ ਉਤੇ ਸਭ ਤੋਂ ਵਧ ਸ਼ਾਂਤਮਈ ਲੋਕ ਹਾਂ — ਜਿਹੜੇ ਕਿਸੇ ਉਤੇਜਿਕ ਭਾਵਨਾ ਵਲੋਂ ਉਭਾਰੇ ਜਾਣ ਤੇ ਪ੍ਰਚੰਡ ਹੋ ਸਕਦੇ ਹਾਂ ਅਤੇ ਲੋਕਾਂ ਨੂੰ ਅੱਤ ਦੇ ਬੇਰਹਿਮ ਤਰੀਕੇ ਨਾਲ ਝੁਕਾ ਸਕਦੇ ਹਾਂ।"

# 8. ਮਲੇਸ਼ੀਆ ਵਲ

-ਰਤਡੇਕਾ ਮਗਰੋਂ ਪਹਿਲੇ ਪੰਜ ਵਰ੍ਹਿਆਂ ਲਈ ਮਲਾਇਆ ਇੰਨਾ ਸਫਲ ਰਿਹਾ ਕਿ ਇਸ ਨੇ ਮੁਸ਼ਕਲ ਗ੍ਰੱਸਤ ਦੱਖਣ ਪੂਰਬੀ ਏਸ਼ੀਆ ਵਿਚ ਬਹੁਤ ਪ੍ਰਸੰਸਾ ਪ੍ਰਾਪਤ ਕੀਤੀ। ਮਲਾਇਆ 31 ਅਗਸਤ, 1957 ਤੋਂ ਖਿੜਦਾ ਰਿਹਾ ਹੈ। ਜਿਸ ਨੇ ਵੀ ਉਹਨੀਂ ਦਿਨੀਂ ਮਲਾਇਮਾ ਦਾ ਦੌਰਾ ਕੀਤਾ, ਉਸ ਨੇ ਹਰ ਖੇਤਰ ਵਿਚ ਸਰਗਰਮੀਆਂ ਦੀ ਤੇਜ਼ੀ ਨੂੰ ਵੇਖਿਆ। ਸਮਾਜਕ ਵਿਕਾਸ ਸਕੀਮਾਂ ਦੇਸ਼ ਨੂੰ ਖ਼ੁਸ਼ਹਾਲ ਬਣਾ ਰਹੀਆਂ ਸਨ। ਅਨੇਕ ਲੋਕ-ਸਿਹਤ ਅਤੇ ਵਿਦਿਅਕ ਸਕੀਮਾਂ ਨੂੰ ਸਭ ਤੋਂ ਵਧ ਮਹੱਤਤਾ ਦਿਤੀ ਜਾ ਰਹੀ ਸੀ। ਹਰ ਥਾਂ ਨਵੀਆਂ ਸੜਕਾਂ ਅਤੇ ਨਵੇਂ ਨਗਰ ਉਸਰਨ ਲਗੇ। ਕੁਆਲਾ-ਲੰਪੁਰ ਅਤੇ ਹੋਰ ਸ਼ਹਿਰਾਂ ਵਿਚ ਵਧੇਰੇ ਇਮਾਰਤਾਂ ਬਣਨ ਲੱਗੀਆਂ।

ਇਹਨਾਂ ਸਾਰੀਆਂ ਸਕੀਮਾਂ ਲਈ ਪੈਸਾ ਮੌਜੂਦ ਸੀ, ਅਤੇ ਟੁੰਕੂ ਸਾਹਿਬ ਨੇ ਹਰ ਮਹਿਕਮੇ ਲਈ ਸਭ ਤੋਂ ਚੰਗੇ ਪ੍ਰਾਪਤ ਵਿਅਕਤੀ ਨਿਯੁਕਤ ਕੀਤੇ। ਟੁੰਕੂ ਸਾਹਿਬ, ਮਲਾਇਆ ਦੀ ਸਦਭਾਵਨਾ ਅਤੇ ਮਿੱਤ੍ਰਤਾ ਦੇ ਸੁਨੇਹੇ ਦੇਣ ਲਈ ਹਰ ਥਾਂ ਗਏ। ਉਹ ਰਾਸ਼ਟਰ ਮੰਡਲ ਦੇ ਪ੍ਰਧਾਨ ਮੰਤ੍ਰੀਆਂ ਦੀ ਕਾਨਫ਼ਰੰਸ ਵਿਚ ਭਾਗ ਲੈਣ ਲਈ ਲੰਡਨ ਗਏ। ਉਹਨਾਂ ਨੇ ਅਸਟ੍ਰੇਲੀਆ ਅਤੇ ਨਿਊਜ਼ੀਲੈਂਡ, ਥਾਈਲੈਂਡ ਅਤੇ ਫ਼ਿਲਪੀਨਜ਼, ਜਰਮਨੀ ਦੇ ਸੰਘਾਈ ਗਣਰਾਜ ਅਤੇ ਬੈਲਜੀਅਮ ਦੀ ਸਲਤਨਤ ਦਾ ਦੌਰਾ ਵੀ ਕੀਤਾ। ਮਲਾਇਆ ਵਿਚ ਸਭ ਕੰਮ ਹੋ ਰਹੇ ਸਨ।

ਸੰਘ ਦੇ ਸੰਵਿਧਾਨ ਅਧੀਨ 1957 ਵਿਚ ਆਜ਼ਾਦੀ ਪ੍ਰਾਪਤੀ ਮਗਰੋਂ, ਸਾਰੇ ਰਾਜਾਂ ਵਿਚ ਅਤੇ ਕੇਂਦਰ ਲਈ ਚੋਣਾਂ ਦੋ ਵਰ੍ਹਿਆਂ ਦੇ ਅੰਦਰ ਅੰਦਰ ਹੋਣੀਆਂ ਸਨ। ਟੁੰਕੂ ਸਾਹਿਬ ਨੇ ਕੇਂਦਰ ਦੀਆਂ ਚੋਣਾਂ ਵਿਚ ਅਲਾਇੰਸ ਪਾਰਟੀ ਨੂੰ ਸਫਲਤਾ ਦਿਵਾਉਣ ਲਈ ਕੰਮ ਕੀਤਾ ਅਤੇ ਸਾਰੇ ਦੇਸ਼ ਦਾ ਦੌਰਾ ਕਰਨ ਲਈ ਦਫ਼ਤਰ ਤੋਂ ਕੁਝ ਛੁਟੀ ਵੀ ਲਈ। ਗਿਆਰਾਂ ਰਾਜਾਂ ਲਈ ਹੋਈਆਂ ਚੋਣਾਂ ਦੇ ਪ੍ਰੀਣਾਮ ਸਰੂਪ ਨੌ ਰਾਜਾਂ ਵਿਚ ਅਲਾਇੰਸ ਪਾਰਟੀ ਵਿਜੈਈ ਰਹੀ। ਇਹ ਗੱਲ ਮਹੱਤਵਪੂਰਨ ਸੀ, ਕਿ ਜਿਹੜੇ ਦੋ ਰਾਜਾਂ ਨੇ ਅਲਾਇੰਸ ਪਾਰਟੀ ਦੇ ਹੱਕ ਵਿਚ ਵੋਟ ਨਹੀਂ ਦਿਤੀ, ਉਹ ਦੋਨੋਂ ਮਲਾਇਆ ਦੇ ਪੂਰਬੀ ਸਾਹਿਲ ਉਤੇ ਸਨ — ਤ੍ਰੈਂਗੱਨੂੰ ਅਤੇ ਕੇਲਾਂਤਨ। ਤਾਂ ਵੀ ਸੰਘਵੀ ਚੋਣਾਂ ਵਿਚ ਟੁੰਕੂ ਦੀ ਅਲਾਇੰਸ ਪਾਰਟੀ ਨੇ 104 ਵਿਚੋਂ 74 ਸੀਟਾਂ ਜਿੱਤੀਆਂ।

ਇੰਨੇ ਨੂੰ, ਮਲਾਇਆ ਦੇ ਪ੍ਰਧਾਨ ਮੰਤਰੀ ਨੇ ਐਸੋਸੀਏਸ਼ਨ ਆਫ਼ ਸਾਊਥ ਈਸਟ ਏਸ਼ੀਆ (ਦੱਖਣ ਪੂਰਬੀ ਏਸ਼ੀਆ ਦੀ ਸਭਾ) ਦਾ ਰਾਹ ਖੋਲ੍ਹ ਦਿਤਾ ਸੀ, ਜਿਹੜਾ ਕਿ

ਮਲਾਇਆ, ਥਾਈਲੈਂਡ ਅਤੇ ਫ਼ਿਲਪੀਨਜ਼ ਵਿਚਕਾਰ ਵਪਾਰਕ ਅਤੇ ਸਭਿਆਚਾਰਕ ਮੇਲ ਵਲ ਪਹਿਲਾ ਕਦਮ ਸੀ ।

ਇਹ ਸਭਾ, ਜਿਹੜੀ ਰਸਮੀ ਤੌਰ ਤੇ ਜੁਲਾਈ, 1961 ਵਿਚ ਥਾਪੀ ਗਈ ਸੀ, ਫ਼ਿਲਪੀਨਜ਼ ਦੇ ਮਲੇਸ਼ੀਆ ਨਾਲੋਂ ਟੁਟਣ ਦੇ ਸੰਖੇਪ ਜਿਹੇ ਅਰਸ਼ ਵਿਚ ਕੰਮ ਰੁਕਣ ਦੇ ਬਾਵਜੂਦ, ਹਾਲੇ ਵੀ ਚਲ ਰਹੀ ਹੈ ।

ਉਸ ਸਾਲ ਮਈ ਵਿਚ, ਟੁੰਕੂ ਅਬਦੁਲ ਰਹਿਮਾਨ ਦੇ ਰਾਜਨੀਤਕ ਜੀਵਨ ਵਿਚ ਮਹੱਤਵ-ਪੂਰਨ ਘਟਨਾਵਾਂ ਘਟੀਆਂ, ਉਸ ਮਹੀਨੇ ਦੇ ਅੰਤ ਵਿਚ ਸਿੰਗਾਪੁਰ ਦੇ ਵਿਦੇਸ਼ੀ ਪੱਤਰਕਾਰਾਂ ਦੀ ਸਭਾ ਵਿਚ ਬੋਲਦਿਆਂ, ਟੁੰਕੂ ਸਾਹਿਬ ਨੇ ਐਲਾਨ ਕੀਤਾ ਕਿ ਮਲਾਇਆ ਨੂੰ ਸਿੰਗਾਪੁਰ, ਉੱਤਰੀ ਬੋਰਨੀਓ, ਸਾਰਾਵਾਕ ਅਤੇ ਬਰੂਨੀ ਰਾਜਾਂ ਦੇ ਲੋਕਾਂ ਅਤੇ ਬਰਤਾਨੀਆਂ ਨਾਲ ਇਕ ਸਮਝੌਤਾ ਛੇਤੀ ਜਾਂ ਦੇਰ ਨਾਲ ਜ਼ਰੂਰ ਕਰਨਾ ਚਾਹੀਦਾ ਹੈ । ਮਲੇਸ਼ੀਆ ਬਾਰੇ ਟੁੰਕੂ ਦਾ ਇਹ ਪਹਿਲਾ ਬਿਆਨ ਸੀ, ਪਰ ਇਸ ਦਾ ਬਰਤਾਨੀਆ ਵਿਚ, ਹੈਰਾਨੀ ਦੀ ਗੱਲ ਹੈ, ਚੰਗਾ ਸੁਆਗਤ ਹੋਇਆ ਅਤੇ ਮਗਰੋਂ ਬਰਤਾਨੀਆਂ, ਮਲੇਸ਼ੀਆ ਦੇ ਸੰਕਲਪ ਦੀ ਪੂਰਤੀ ਲਈ ਮੰਨ ਗਿਆ ਅਤੇ ਉਸ ਨੇ ਉੱਤਰੀ ਬੋਰਨੀਓ ਅਤੇ ਸਾਰਾਵਾਕ ਦੇ ਲੋਕ ਮਤ ਨੂੰ ਜਾਣਨ ਲਈ ਇਕ ਕਮਿਸ਼ਨ ਥਾਪ ਦਿਤਾ।

ਮਲੇਸ਼ੀਆ ਦੇ ਇਤਿਹਾਸ ਵਿਚ ਤਿੰਨ ਸਾਲ ਦੇ ਨਾਜ਼ਕ ਦੌਰ ਦੇ ਸਭ ਤੋਂ ਚੰਗੇ ਭਾਗ ਵਿਚ, ਮੈਂ ਮਲੇਸ਼ੀਆ ਦੇ ਰਾਸ਼ਟਰਵਾਦੀ ਦੈਨਿਕ ਅਖ਼ਬਾਰ — ਮਲਾਇਆ ਟਾਈਮਸ — ਦੇ ਮੁਖ ਸੰਪਾਦਕ ਦੇ ਰੂਪ ਵਿਚ ਕੁਆਲਾ-ਲੰਪੁਰ ਵਿਚ ਸੀ । ਓਥੇ ਮੈਂ, ਕੁਝ ਬਹੁਤ ਹੈਰਾਨਕੁਨ ਘਟਨਾਵਾਂ ਆਪਣੇ ਅੱਖੀਂ ਵੇਖੀਆਂ ਜਿਨ੍ਹਾਂ ਨੇ ਉਥੋਂ ਦੇ ਹਾਕਮਾਂ ਤੋਂ ਛੋਟੇ ਲੋਕਾਂ ਨੂੰ ਦੁਖ ਅਤੇ ਨਿਰਾਸ਼ਾ ਦੇ ਦੌਰੇ ਪੁਆ ਦਿਤੇ । ਕਿਉਂਕਿ ਵਾਪਰਿਆ ਇਹ, ਕਿ ਇੰਡੋਨੇਸ਼ੀਆ ਨੇ ਮਲੇਸ਼ੀਆ ਦੀ ਲਹਿਰ ਵਿਰੁਧ ਵਿਉਂਤਬੱਧ ਹਮਲਾ ਕੀਤਾ ਜਦੋਂ ਕਿ ਫ਼ਿਲਪੀਨੀ ਹਮਲਾ ਕਰਨ ਦੀ ਸੋਚ ਰਹੇ ਸਨ, ਪਰ ਸੱਟ ਮਾਰਨ ਤੋਂ ਝਿਜਕ ਰਹੇ ਸਨ ।

ਉਨ੍ਹਾਂ ਦਿਨਾਂ ਵਿਚ, ਰਾਜਨੀਤਕ ਹੋਣ ਤੋਂ ਬਿਨਾਂ ਸ਼ਬਦ "ਮਲੇਸ਼ੀਆ" ਬੋਲਣਾ ਔਖਾ ਸੀ । ਪਰ "ਮਲੇਸ਼ੀਆ" ਸ਼ਬਦ ਮਲਾਇਆ ਦੇ ਦੀਪ ਸਮੂਹ ਲਈ ਸਦੀਆਂ ਤੋਂ ਵਰਤਿਆ ਜਾ ਰਿਹਾ ਸੀ । ਅਤੇ ਮਲੇ-ਦੀਪ ਸਮੂਹ ਬਾਰੇ ਕੁਝ ਵੀ ਭੁਲੇਖਾ ਨਹੀਂ ਸੀ ।

ਇਸ ਵਿਚ, ਦੱਖਣ-ਪੂਰਬੀ ਏਸ਼ੀਆ ਦੇ ਦੱਖਣੀ ਅੱਧ ਦੇ ਸਾਰੇ ਭਾਗ ਸੁਮਾਟਰਾ ਦੇ ਖ਼ਾਕਨਾਇ ਦੇ ਉੱਤਰ ਪੱਛਮੀ ਸਿਰੇ ਤੋਂ ਸਪਾਈਸ ਟਾਪੂਆਂ ਦੇ ਦੂਰ ਪੂਰਬ ਤੱਕ, ਉਸ ਸਮੇਂ ਨੈਦਰਲੈਂਡਜ਼ ਈਸਟ ਇੰਡੀਜ਼ ਦੇ ਭਾਗ — ਸ਼ਾਮਲ ਸਨ । ਫ਼ਿਲਪੀਨਜ਼ ਦੇ ਟਾਪੂ ਆਮ ਤੌਰ ਤੇ ਮਲੇਸ਼ੀਆ ਵਿਚ ਸ਼ਾਮਲ ਨਹੀਂ ਸਨ ਕੀਤੇ ਗਏ ਜਦੋਂ ਕਿ

ਥਾਈਲੈਂਡ ਦੇ ਦੱਖਣ ਵਿਚ ਮਲੇ-ਪ੍ਰਾਇਦੀਪਾਂ ਨੂੰ ਇਸ ਦਾ ਅਨਿਖੜਵਾਂ ਹਿੱਸਾ ਸਮਝਿਆ ਜਾਂਦਾ ਸੀ।

ਸਮੁੰਦਰ ਅਤੇ ਭੂਮੀ ਦੇ ਇਸ ਵਿਸ਼ਾਲ ਪਸਾਰ ਵਿਚ ਬਹੁਤ ਸਾਰੀਆਂ ਗੱਲਾਂ ਸਾਂਝੀਆਂ ਸਨ। ਵਪਾਰ ਅਤੇ ਸੰਚਾਰ ਖ਼ਤੋ ਕਿਤਾਬਤ ਮਲੇ ਭਾਸ਼ਾ ਵਿਚ ਹੁੰਦੀ ਸੀ ਅਤੇ ਇਸ ਹਲਕੇ ਦੀਆਂ ਹੋਰ ਸਾਰੀਆਂ ਭਾਸ਼ਾਵਾਂ ਮਲੇ ਨਾਲ ਸੰਬੰਧਤ ਸਨ। ਬਹੁਤੇ ਲੋਕਾਂ ਦਾ ਜੀਵਨ ਢੰਗ, ਸਮਾਜਕ ਅਤੇ ਆਰਥਕ ਸੰਸਥਾਵਾਂ ਅਤੇ ਰਸਮ ਰਿਵਾਜ਼ ਇਕ ਸਾਰ ਸਨ। ਲੋਕੀਂ ਸ਼ਰੀਰਕ ਤੌਰ ਤੇ ਸਮਰੂਪ ਸਨ ਅਤੇ ਕੋਈ ਤਿੰਨ ਜਾਂ ਚਾਰ ਸੌ ਵਰ੍ਹਿਆਂ ਤੋਂ ਉਨ੍ਹਾਂ ਵਿਚੋਂ ਬਹੁਤਿਆਂ ਦਾ ਧਰਮ-ਇਸਲਾਮ ਸਾਂਝਾ ਸੀ।

"ਮਲੇਸ਼ੀਆ" ਸ਼ਬਦ 19ਵੀਂ ਸਦੀ ਦੇ ਵੱਡੇ ਭਾਗ ਵਿਚ ਆਮ ਵਰਤਿਆ ਜਾਂਦਾ ਰਿਹਾ। ਪਰ ਇਸ ਸਦੀ ਵਿਚ ਇਹ ਗੱਲ ਆਮ ਮਹਿਸੂਸ ਕੀਤੀ ਗਈ ਕਿ ਇਕ ਪਾਸੇ ਨੈਦਰਲੈਂਡੀ (ਹਾਲੈਂਡ) ਈਸਟ ਇੰਡੀਜ਼ ਕਾਰਨ ਅਤੇ ਦੂਜੇ ਪਾਸੇ ਰਾਜ਼ਾ ਬਰੁਕ ਅਤੇ ਉਸ ਦੇ ਪਰਵਾਰ ਦੇ ਖ਼ਾਸ ਰਾਜ ਅਧੀਨ ਲਾਸਾਨੀ ਹਾਲਾਤ, ਜਿਨ੍ਹਾਂ ਅਧੀਨ ਉੱਤਰੀ ਬੋਰਨੀਓ ਦੇ ਟੁਕੜੇ ਹੋਏ ਅਤੇ ਬਰਤਾਨਵੀਂ ਉੱਤਰੀ ਬੋਰਨੀਓ ਕੰਪਨੀ ਕਾਰਨ, ਇਸ ਸਦੀ ਦੇ ਦੌਰਾਨ ਮਲੇਸ਼ੀਆ ਕਿਤੇ ਨਹੀਂ ਸੀ ਰਿਹਾ।

ਮਲਾਇਆ ਵਿਚ ਸ਼ਬਦ ਮਲੇਸ਼ੀਆ, ਕੁਝ ਸਰਕਾਰੀ ਮਹਿਕਮਿਆਂ — ਖ਼ਾਸ ਕਰ ਕੇ ਮਰਦਮ-ਸ਼ੁਮਾਰੀ ਵਿਭਾਗ, ਜਿਸ ਨੇ, ਇਹ ਸ਼ਬਦ, ਮਲੇਸ਼ੀਆਈ ਦੀਪ ਸਮੂਹ ਤੋਂ ਆਵਾਸੀਆਂ ਦੇ ਵਰਣਨ ਲਈ ਵਰਤਣਾ ਜਾਰੀ ਰਖਿਆ, ਵਿਚ ਹੀ ਵਰਤਿਆ ਜਾਂਦਾ ਰਿਹਾ। ਇਹ ਵਰਤੋਂ ਅੱਜ ਕਲ੍ਹ ਵੀ ਹੋ ਰਹੀ ਹੈ। ਇਕ ਹੋਰ ਧੜਾ ਜਿਹੜਾ ਮਲਾਇਆ ਨੂੰ ਮਲੇਸ਼ੀਆ ਵਿਚ ਬਦਲਣ ਦੀ ਲੋੜ ਨਹੀਂ ਸੀ ਸਮਝਦਾ, ਉਹ ਸੀ ਫ਼ਰਾਂਸ ਜਿਹੜਾ ਇਸੇ ਸ਼ਬਦ ਦੀ ਵਰਤੋਂ ਮਲੇਸ਼ੀਆ ਦੇ ਆਜ਼ਾਦ ਹੋਣ ਤੋਂ ਪਹਿਲਾਂ ਕਰਦਾ ਰਿਹਾ। ਤਾਂ ਵੀ ਇਹ ਗੱਲ 1962 ਦੇ ਦੂਜੇ ਅੱਧ ਵਿਚ "ਮਲੇਸ਼ੀਆ" ਨਾਂ ਦੇ ਰਾਸ਼ਟਰੀ ਪੱਧਰ ਤੇ ਸੁਰਜੀਤ ਕੀਤੇ ਜਾਣ ਤੱਕ ਨਹੀਂ ਸੀ ਕਿ ਲੋਕਾਂ ਨੇ ਮਲੇਸ਼ੀਆ ਦੀ ਗੱਲ ਇਕ ਇਲਾਕਾਈ ਇਕਾਈ ਦੇ ਰੂਪ ਵਿਚ ਕਰਨੀ ਸ਼ੁਰੂ ਕਰ ਦਿਤੀ।

ਹਾਲੇ 1962 ਵਿਚ ਮਲਾਇਆ ਵਿਚ ਕੁਝ ਨੇਤਾ ਅਜਿਹੇ ਸਨ ਜਿਨ੍ਹਾਂ ਨੇ ਇਹ ਕਿਹਾ ਕਿ ਮਲੇਸ਼ੀਆ ਨੂੰ ਸਾਰੇ ਇੰਡੋਨੇਸ਼ੀਆ ਅਤੇ ਸੰਭਵ ਤੌਰ ਤੇ ਫ਼ਿਲਪੀਨਜ਼ ਨੂੰ ਵੀ ਆਪਣੀ ਬੁੱਕਲ ਵਿਚ ਲੈ ਲੈਣਾ ਚਾਹੀਦਾ ਹੈ। ਇਹ ਦਲੀਲ ਦਿਤੀ ਗਈ ਕਿ ਮਲੇਸ਼ੀਆ ਦੇ ਇਸ ਬਾਹਰੀ ਸੰਕਲਪ ਦੇ ਇਤਿਹਾਸਕ ਆਧਾਰ ਹਨ ਖ਼ਾਸ ਕਰ ਕੇ ਦੱਖਣ ਪੂਰਬੀ ਏਸ਼ੀਆ ਦੇ ਸਾਰੇ ਟਾਪੂ, ਪਿਛਲੇ ਦੋ ਹਜ਼ਾਰ ਵਰ੍ਹਿਆਂ ਵਿਚ ਕਿਸੇ ਨਾ ਕਿਸੇ ਸਮੇਂ ਸਾਂਝ ਇਤਿਹਾਸ ਦੇ ਭਾਗੀ ਰਹ ਹਨ।

ਦੂਜੀ ਈ: ਸਦੀ ਵਿਚ ਫੂਨਾਨ ਸਲਤਨਤ ਦੀ ਨੀਂਹ ਰਖੇ ਜਾਣ ਤੋਂ ਮੁੱਖ ਦੇਸ਼

ਅਤੇ ਦੱਖਣ-ਪੂਰਬੀ ਏਸ਼ੀਆ ਵਿਚਕਾਰ ਨਿਕਟ ਵਰਤੀ ਸਮੁੰਦਰੀ ਸਬੰਧ ਕਾਇਮ ਰਖੇ ਗਏ ਸਨ। ਇਹ ਸਬੰਧ ਵਖੋ ਵਖਰੇ ਸਮਿਆਂ — ਵਿਚ ਕੇਵਲ ਦਬਾਅ ਵਿਚ ਹੀ ਬਦਲੇ। ਫੁਨਾਨ ਦੀ ਹਾਰ ਮਗਰੋਂ, ਇਸ ਸਮੁੰਦਰੀ ਸਲਤਨਤ ਦਾ ਕੇਂਦਰ ਬਦਲ ਕੇ ਸੁਮਾਟਰਾ ਵਿਚ ਚਲਾ ਗਿਆ ਜਿਥੇ ਸ਼੍ਰੀ ਵਿਜੈ ਰਾਜ ਕੋਈ 6 ਸੌ ਸਾਲ ਤੋਂ ਵੀ ਵਧ ਰਿਹਾ। ਬਦਲੇ ਵਿਚ, ਇਸ ਤੋਂ ਮਹਾਪਾਜੀਤ ਸਲਤਨਤ ਬਣੀ, ਜਿਸ ਦਾ ਕੇਂਦਰ ਜਾਵਾ ਦੇ ਟਾਪੂ ਉਤੇ ਬਣਿਆ। ਫੇਰ ਮਲਾਕਾ ਦਾ ਸਾਮਰਾਜ ਆਇਆ, ਜਿਸ ਨੇ 15ਵੀਂ ਸਦੀ ਤਕ ਪਛਮੀ ਅੱਧ ਉਤੇ ਰਾਜ ਕੀਤਾ ਜਿਸ ਤੋਂ ਪਿਛੋਂ ਯੂਰਪੀਨਾਂ, ਪੁਰਤਗੇਜ਼ਾਂ, ਡੱਚਾਂ ਅਤੇ ਅੰਗ੍ਰੇਜ਼ਾਂ ਨੇ ਇਸ ਦੀਪ-ਸਮੂਹ ਦੇ ਭਾਗਾਂ ਵਿਚ ਆਪਣੀਆਂ ਸਮੁੰਦਰੀ ਵਪਾਰਕ ਸੰਸਥਾਵਾਂ ਸਥਾਪਤ ਕਰ ਦਿਤੀਆਂ।

ਇਸ ਪ੍ਰਕਾਰ, ਮਲੇਸ਼ੀਆ ਦੇ ਸੰਕਲਪ ਪਿਛੇ, ਕੋਈ ਵੀ ਗੱਲ ਰਾਜਨੀਤਕ ਪ੍ਰਕਾਰ ਦੀ ਨਹੀਂ ਸੀ। ਇਸ ਦਾ ਸਾਰਾ ਗੁੱਝਾ ਅਰਥ "ਮਲਾਊ ਰਿਆਇਆ" ਦਾ ਆਦਰਸ਼ ਸੀ, ਜਿਵੇਂ ਸ਼ਬਦ ਮਲੇਸ਼ੀਆ ਦਾ ਅਰਥ ਮਲੇ-ਲੋਕ ਅਤੇ ਅਜੋਕੇ ਸੰਦਰਭ ਵਿਚ ਭਾਵੁਕ ਅਪੀਲ ਸੀ, ਜਿਹੜੀ ਕਿ ਨਵੇਂ ਨਾਮ ਨੇ ਲੋਕਾਂ ਦੇ ਦਿਲਾਂ ਵਿਚ ਉਪਜਾਉਣੀ ਸੀ। ਉਸ ਸਮੇਂ ਟੁੰਕੂ ਸਾਹਿਬ ਨੇ ਰਾਜਨੀਤਕ ਪਕਿਆਈ ਦੀ ਗੱਲ ਸੋਚੀ ਸੀ। ਇਹ ਸਦਾ ਲਈ ਜਿਊਂਦੇ ਰਹਿਣ ਦਾ ਪ੍ਰਸ਼ਨ ਨਹੀਂ ਸੀ, ਸਗੋਂ ਇਸ ਇਕਾਈ ਦੇ ਸਾਰੇ ਮੈਂਬਰਾਂ ਨੂੰ ਸ਼ਕਤੀਸ਼ਾਲੀ ਬਣਾਉਣ ਅਤੇ ਅਮੀਰ ਬਣਾਉਣ ਦਾ ਸੀ।

ਅਸਲ ਵਿਚ ਮਲੇਸ਼ੀਆ ਦੀ ਹੋਂਦ ਨੇ, ਲੋਕਾਂ ਦੀਆਂ ਕਈ ਸਾਂਝੀਆਂ ਗੱਲਾਂ ਕਾਰਨ ਬੜੀ ਦੇਰ ਤੋਂ ਮਹਿਸੂਸ ਕੀਤੀ ਜਾ ਰਹੀ ਸਾਂਝੀ ਲੋੜ ਦੀ ਪ੍ਰਤੀਨਿਧਤਾ ਕੀਤੀ। ਜਿਹੜੇ ਰਾਜਾਂ ਨੇ ਮਲੇਸ਼ੀਆ ਨਾਲ ਮਿਲਣਾ ਸੀ, ਉਹ ਸਾਰੇ ਬਰਤਾਨਵੀ ਰਾਜ ਪ੍ਰਬੰਧ ਪ੍ਰਣਾਲੀ ਅਧੀਨ ਸਨ। ਭਾਵ ਬਰਤਾਨਵੀ ਬੋਰਨੀਓ ਨੇ ਬੋਰਨੀਓ ਦੇ ਟਾਪੂ ਦਾ ਸਿਰਫ਼ ਚੌਥਾ ਭਾਗ ਹੀ ਮੱਲਿਆ ਹੋਇਆ ਸੀ, ਅਤੇ ਉਸ ਨਾਲ ਇੰਡੋਨੇਸ਼ੀਆ ਨਾਲ ਹੱਦ ਸਾਂਝੀ ਹੋ ਗਈ। ਸਾਂਝੀ ਪ੍ਰਭੁਤਾ ਦੇ ਸਾਲਾਂ ਦੇ ਕਈ ਦਹਾਕਿਆਂ ਨੇ ਮਲਾਇਆ ਅਤੇ ਬੋਰਨੀਓ ਦੇ ਰਾਜਾਂ ਵਿਚਕਾਰ ਚਿਰੋਕੇ ਨੇੜੇ ਦੇ ਸਬੰਧ ਕਾਇਮ ਕੀਤੇ ਹੋਏ ਹਨ। ਰਾਜਨੀਤਕ, ਸਮਾਜਕ ਅਤੇ ਆਰਥਕ ਸਬੰਧ ਇੰਨੇ ਸੰਘਣੇ ਹਨ, ਕਿ 1957 ਵਿਚ ਮਲਾਇਆ ਦੇ ਆਜ਼ਾਦ ਹੋਣ ਮਗਰੋਂ ਵੀ, ਸਥਾਪਿਤ ਸਬੰਧਾਂ ਨੂੰ ਤੋੜਨਾ ਔਖਾ ਸੀ।

ਇਸ ਪ੍ਰਾਇਦੀਪ ਅਤੇ ਬੋਰਨੀਓ ਦੇ ਇਲਾਕੇ ਦੇ ਲੋਕਾਂ ਵਿਚਕਾਰ ਨਸਲੀ ਸਬੰਧਾਂ ਨਾਲ ਇਹ ਸਬੰਧ ਹੋਰ ਚੰਗੇਰੇ ਹੋਏ। ਚਾਹੇ ਉਹ ਇਬਾਨ, ਕਾਇਆਨ, ਕੇਨੀਆ, ਕਾਡਾਜ਼ਾਂ, ਮਿਰੂਤ, ਬਾਜਾਊ, ਜਾਕੂਨ ਜਾਂ ਮਲੇ ਹੋਣ, ਸਾਰੇ ਇਕੋ ਸਭਿਆਚਾਰ ਕੁਲ ਦੇ ਹਨ ਜਿਨ੍ਹਾਂ ਦਾ ਸਭਿਆਚਾਰਕ ਵਿਰਸਾ ਸਾਂਝਾ ਹੈ। ਇਨ੍ਹਾਂ ਇਲਾਕਿਆਂ ਦੇ ਮਲੇਸ਼ੀਆ ਵਿਚ ਸਮਾ ਜਾਣ ਨੂੰ ਬਹੁਤ ਜ਼ਿਆਦਾ ਮਹੱਤਾ ਦੀ ਸਭਿਆਚਾਰਕ ਲੜੀ ਸਮਝਿਆ

ਗਿਆ । ਇਸ ਤੋਂ ਇਲਾਵਾ, ਆਜ਼ਾਦ ਮਲਾਇਆ ਨੇ ਆਪਣੇ ਅਨੁਭਵ ਤੋਂ ਸਮਝ ਲਿਆ ਸੀ, ਕਿ ਇਸ ਸੰਘ ਦਾ ਕੋਈ ਵੀ ਰਾਜ, ਅੰਤਰ-ਰਾਸ਼ਟਰੀ ਖੇਤਰ ਵਿਚ ਇਕੱਲਾ ਮੁਕਾਬਲੇ ਵਿਚ ਖੜਾ ਨਹੀਂ ਸੀ ਹੋ ਸਕਦਾ । ਅਤੇ ਇਸ ਸੰਘ ਵਿਚ ਏਸੇ ਅਵਸਥਾ ਦੇ ਵਧੇਰੇ ਰਾਜਾਂ ਨੂੰ ਦਾਖਲ ਕਰਨ ਦਾ ਵਿਚਾਰ, ਪ੍ਰਸਪਰ ਲਾਭਦਾਇਕ ਸਹਿਯੋਗ ਦੀ ਇਸ ਸੰਭਾਵਨਾਂ ਨੂੰ ਹੋਰ ਵਿਸ਼ਾਲ ਕਰਨ ਦਾ ਸੀ ।

ਇਸ ਪ੍ਰਕਾਰ, ਮਲੇਸ਼ੀਆ ਦਾ ਕਾਇਮ ਕੀਤੇ ਜਾਣਾ, ਮਲਾਇਆ ਦੀ ਆਜ਼ਾਦੀ ਅਤੇ ਇਸ ਨੇ ਕਿਵੇਂ ਇਸ ਆਜ਼ਾਦੀ ਤੋਂ ਲਾਭ ਉਠਾਇਆ, ਵਰਗੀ ਸਮਝ ਬੂਝ ਦੇ ਸਾਰੇ ਪੱਖਾਂ ਵਿਚੋਂ ਉਤਪੰਨ ਹੋਣ ਵਾਲਾ ਸੁਭਾਵਿਕ ਪ੍ਰਣਾਮ ਸੀ । ਮਲੇਸ਼ੀਆ ਸੰਘਠਣ ਕਮੇਟੀ ਦੇ ਸਦੱਸਿਯਾ ਨੇ ਇਸ ਏਕੀਕਰਨ ਨੂੰ ਪ੍ਰਵਾਨ ਕਰਦਿਆਂ, ਇਸ ਜ਼ਾਬਤੇ ਦਾ ਨੇਮਣ ਕਰਨਾ ਚਾਹਿਆ ਅਤੇ ਬੈਠਕਾਂ ਅਤੇ ਵਿਚਾਰ ਵਟਾਂਦਰੇ ਸ਼ੁਰੂ ਕਰ ਦਿਤੇ । ਨਵੰਬਰ ਵਿਚ ਹੋਈ ਪਹਿਲੀ ਮੀਟਿੰਗ ਵਿਚ, ਉਤਰੀ ਬੋਰਨੀਓ ਅਤੇ ਸਾਰਾਵਾਕ ਦੇ ਲੋਕਾਂ ਦੇ ਭਾਵਾਂ ਨੂੰ ਹੋਰ ਚੰਗੀ ਤਰ੍ਹਾਂ ਸਮਝਣ ਲਈ, ਲਾਰਡ ਕੈਬੋਲਡ ਦੀ ਪ੍ਰਧਾਨਗੀ ਹੇਠ ਇਕ ਪੜਤਾਲੀਆ ਕਮਿਸ਼ਨ ਕਾਇਮ ਕਰਨਾ ਠੀਕ ਸਮਝਿਆ ਗਿਆ ।

ਇਸ ਕੈਬੋਲਡ ਕਮਿਸ਼ਨ ਨੇ ਇਹ ਫ਼ੈਸਲਾ ਕੀਤਾ ਕਿ ਦੋ ਤਿਹਾਈ ਆਬਾਦੀ ਨੇ ਕੁਝ ਪੂਰੀਆਂ ਕੀਤੀਆਂ ਜਾਣ ਵਾਲੀਆਂ ਸ਼ਰਤਾਂ ਅਤੇ ਰੱਖਿਆ ਸ਼ਰਤਾਂ ਅਧੀਨ ਮਲੇਸ਼ੀਆ ਦਾ ਪੱਖ ਪੂਰਿਆ ਅਤੇ ਬਾਕੀ ਦੀ ਇਕ ਤਿਹਾਈ ਤੋਂ ਘਟ ਦੀ ਆਬਾਦੀ ਮਲੇਸ਼ੀਆ ਲਈ ਪਹਿਲਾਂ ਆਜ਼ਾਦੀ ਪ੍ਰਾਪਤ ਕਰਨ ਵਾਲਿਆਂ ਨੂੰ ਵਿਚਾਰੇ ਜਾਣ ਵਾਲਿਆਂ ਅਤੇ ਇਨ੍ਹਾਂ ਦੋ ਬਸਤੀਆਂ ਵਿਚ ਅੰਗ੍ਰੇਜ਼ ਹਕੂਮਤ ਦੇ ਕੁਝ ਹੋਰ ਵਰ੍ਹਿਆਂ ਲਈ ਕਾਇਮ ਰਹਿਣ ਦੇ ਚਾਹਵਾਨਾਂ ਵਿਚਕਾਰ ਤੇਜ਼ ਮੱਤ ਭੇਦਾਂ ਸਹਿਤ ਵੰਡੀ ਹੋਈ ਸੀ।

ਦਸੰਬਰ 1962 ਵਿਚ ਉੱਤਰੀ ਬੋਰਨੀਓ ਨੇ ਸਥਾਨਕ ਸਰਕਾਰ ਲਈ ਸਾਰੇ ਰਾਜ ਵਿਚ ਚੋਣਾਂ ਕਰਵਾਈਆਂ ਜਿਨ੍ਹਾ ਵਿਚ ਉਮੀਦਵਾਰ ਪਾਰਟੀਆਂ ਦੀਆਂ ਮੁਹਿੰਮਾਂ ਦਾ ਮੁਖ ਵਿਸ਼ਾ ਮਲੇਸ਼ੀਆ ਸੀ । ਨਤੀਜਾ-ਮਲੇਸ਼ੀਆ ਲਈ ਸਰਬ ਸੰਮਤੀ ਵਿਚ ਨਿਕਲਿਆ — ਮਲੇਸ਼ੀਆ ਪੱਖੀ ਪਾਰਟੀਆਂ ਨੇ 119 ਵਿਚੋਂ 113 ਸੀਟਾਂ ਜਿੱਤ ਲਈਆਂ । ਸਾਰਾਵਾਕ ਵਿਚ ਬਾਲਗ਼ ਵੋਟ ਅਧਿਕਾਰ ਦੇ ਆਧਾਰ ਤੇ ਆਮ ਚੋਣਾਂ 1963 ਵਿਚ ਹੋਈਆਂ ਜਦੋਂ ਮਲੇਸ਼ੀਆ ਹੀ ਫਿਰ ਮੁਖ ਮਾਧਿਅਮ ਬਣ ਗਿਆ । ਨਤੀਜਾ ਫੇਰ ਸ਼ਾਨਦਾਰ ਸੀ : ਮਲੇਸ਼ੀਆ-ਵਿਰੋਧੀ ਪਾਰਟੀਆਂ ਨੇ 429 ਵਿਚੋਂ 100 ਤੋਂ ਕੇਵਲ ਥੋੜੀਆਂ ਹੀ ਵਧ ਸੀਟਾਂ ਪ੍ਰਾਪਤ ਕੀਤੀਆਂ ।

ਪਰ ਮਲੇਸ਼ੀਆ ਦੇ ਬਣਾਏ ਜਾਣ ਪ੍ਰਤੀ ਇਨ੍ਹਾਂ ਤਿਆਰੀਆਂ ਨੇ ਇਕ ਵਡੀ ਘਟਨਾ ਵਲ ਧਿਆਨ ਨਹੀਂ ਦਿਤਾ, ਉਹ ਸੀ-ਮਲੇਸ਼ੀਆ-ਵਿਰੋਧੀ ਝਗੜਾ ਜਿਹੜਾ ਕਿ ਸ਼ਕਤੀਸ਼ਾਲੀ ਬਣ ਰਿਹਾ ਸੀ । ਇੰਡੋਨੇਸ਼ੀਆ ਦੇ ਪ੍ਰਧਾਨ ਸੁਕਾਰਨੋ ਨੇ ਇਸ ਮਤਭੇਤ

ਦਾ ਆਮ ਐਲਾਨ ਕੀਤਾ ਜਦੋਂ ਕਿ ਪ੍ਰਧਾਨ ਮਾਕਾਪਾਗਲ ਦਾ ਵਿਰੋਧ ਕਦੀ ਚਾਲੂ ਅਤੇ ਕਦੀ ਬੰਦ ਰਹਿਣ ਦੀ ਪ੍ਰਕਾਰ ਦਾ ਸੀ।

ਸੁਕਾਰਨੋ ਜਾਂ ਮਾਕਾਪਾਗਲ ਵਲੋਂ ਪੇਸ਼ ਕੀਤੀਆਂ ਗਈਆਂ ਦਲੀਲਾਂ ਉਤੇ ਵਿਚਾਰ ਕਰਨ ਨਾਲ ਕੋਈ ਮੰਤਵ ਪੂਰਾ ਨਹੀਂ ਹੋਣਾ। ਅਸਲ ਵਿਚ ਸੁਕਾਰਨੋ ਕੋਲ ਇਸ ਤੋਂ ਬਿਨਾਂ ਕੋਈ ਦਲੀਲ ਨਹੀਂ ਸੀ ਕਿ ਉਹ ਚਾਹੁੰਦਾ ਸੀ, ਕਿ ਸਾਰਾ ਬਰਤਾਨਵੀ ਬੋਰਨੀਓ, ਅੰਗ੍ਰੇਜ਼ਾਂ ਦੇ ਚਲੇ ਜਾਣ ਦੇ ਫ਼ੈਸਲੇ ਮਗਰੋਂ, ਇੰਡੋਨੇਸ਼ੀਆ ਵਿਚ ਮਿਲ ਜਾਣਾ ਚਾਹੀਦਾ ਹੈ। ਜ਼ੁਲੂ ਜਿਹੜੇ ਕਿ ਫਿਲਪੀਨਜ਼ ਦੇ ਅਧੀਨ ਹੋ ਗਏ ਸਨ, ਦੇ ਸੁਲਤਾਨ ਦੇ ਉੱਤਰਾਧਿਕਾਰੀਆਂ ਦੇ ਦਾਅਵਿਆਂ ਤੇ ਅਧਾਰਿਤ ਮਾਕਾਪਾਗਲ ਦੀ ਦਲੀਲ ਵੀ ਪਿਛਲੇ ਮੁਗ਼ਲ ਬਾਦਸ਼ਾਹ ਬਹਾਦੁਰ ਸ਼ਾਹ, ਜਿਹੜਾ ਬਰਮਾ ਵਿਚ ਮਰਿਆ ਸੀ, ਦੇ ਉਤਰਾਧਿਕਾਰੀਆਂ ਦੀ ਬਰਮਾ ਅਧੀਨ ਲਏ ਜਾਣ ਦੀ ਇੱਛਾ ਨਾਲੋਂ ਕਿਸੇ ਵੀ ਤਰ੍ਹਾਂ ਚੰਗੀ ਨਹੀਂ ਸੀ।

ਤਾਂ ਵੀ ਪੱਛਮੀ ਈਰਾਨ ਵਿਚ ਤਾਜ਼ਾ ਜਿੱਤਾਂ ਮਗਰੋਂ ਵਧੇਰੇ ਇਲਾਕਿਆਂ ਨੂੰ ਜਿੱਤਣ ਦੀ ਤਾੜ ਵਿਚ, ਸੁਕਾਰਨੋ ਨੇ, ਦੇਸ਼ ਅੰਦਰ ਵਧ ਰਹੀਆਂ ਸਮੱਸਿਆਂ ਵਲੋਂ ਲਾਪਰਵਾਹੀ ਕਰਕੇ ਵੀ, ਮਲੇਸ਼ੀਆ ਵਿਰੁਧ ਮੁਹਿੰਮ ਨੂੰ ਇੰਨੀ ਉਤੇਜਿਤ ਕਰ ਦਿਤਾ, ਕਿ ਬਹੁਤ ਸਾਰੇ ਲੋਕੀਂ ਹੈਰਾਨ ਸਨ ਕਿ 31 ਅਗਸਤ ਦਾ ਮਲੇਸ਼ੀਆ ਬਣ ਵੀ ਸਕੇਗਾ ਕਿ ਨਹੀਂ।

ਇਸ ਗੱਲ ਦੀ ਪੁਸ਼ਟੀ ਉਦੋਂ ਹੋ ਗਈ ਜਦੋਂ ਸੁਕਾਰਨੋ, 5 ਅਗਸਤ 1963 ਨੂੰ ਮਨੀਲਾ ਸਿਖਰ ਸੰਮੇਲਨ ਵਿਚ ਗਿਆ ਅਤੇ ਇੱਕੋ ਇਕ ਅਤੇ ਵਿਸ਼ੇਸ਼ ਮੰਤਵ ਨਾਲ ਇਕ ਸਮਝੌਤਾ ਕਰਵਾ ਲਿਆ ਕਿ ਫਿਲਪੀਨਜ਼ ਅਤੇ ਇੰਡੋਨੇਸ਼ੀਆ ਮਲੇਸ਼ੀਆ ਦੇ ਜਨਮ ਦਾ ਸੁਆਗਤ ਕਰ ਸਕਣ। ਇਸ ਅਨੁਸਾਰ, ਬੋਰਨੀਓ ਦੇ ਦੋ ਰਾਜਾਂ ਦੇ ਵਿਚਾਰਾਂ ਨੂੰ ਜਾਂਚਣ ਲਈ ਸੰਯੁਕਤ ਰਾਸ਼ਟਰ ਦੇ ਪ੍ਰਮੁਖ ਸਕੱਤਰ ਨੂੰ ਸੱਦਾ ਦਿਤਾ ਗਿਆ। ਇਸ ਝਗੜੇ ਵਿਚ ਸਿੰਗਾਪੁਰ ਦਾ ਪ੍ਰਸ਼ਨ ਨਹੀਂ ਉਠਿਆ, ਕਿਉਂਕਿ ਇਹ ਪਹਿਲਾਂ ਹੀ, ਇਕ ਲੋਕ ਮੱਤ ਕਰਵਾ ਚੁੱਕਾ ਸੀ ਜਿਸ ਨੇ ਮਲੇਸ਼ੀਆ ਸੰਘ ਵਿਚ ਸ਼ਾਮਿਲ ਹੋਣ ਬਾਰੇ ਕੋਈ ਅਨਿਸ਼ਚਿਤ ਸ਼ਬਦਾਂ ਵਿਚ ਪ੍ਰਗਟਾਅ ਨਹੀਂ ਸੀ ਕੀਤਾ।

ਦੋ ਬੋਰਨੀਓ ਰਾਜਾਂ ਦੇ ਲੋਕਾਂ ਦੇ ਮਲੇਸ਼ੀਆ ਵਿਚ ਸ਼ਾਮਲ ਹੋਣ ਬਾਰੇ ਵਿਚਾਰ ਜਾਣਨ ਲਈ ਸੰਯੁਕਤ ਰਾਸ਼ਟਰ ਦੇ ਪ੍ਰਮੁਖ ਸਕੱਤ੍ਰ ਦੇ ਪ੍ਰਤੀਨਿਧ ਨੂੰ ਸੱਦਾ ਦੇਣ ਸਬੰਧੀ ਸਮਝੌਤੇ ਨੇ ਮਲੇਸ਼ੀਆ ਦੇ ਲੋਕਾਂ ਨੂੰ ਸਾਰੇ ਦੱਖਣ ਪੂਰਬੀ ਏਸ਼ੀਆ ਵਿਚ ਉਤਪੰਨ ਪ੍ਰਸ਼ਨ ਚਿੰਨ੍ਹ ਦੇ ਮਨਮੁਖ, ਦੁਬਿਧਾ ਵਿਚ ਪਾ ਦਿਤਾ। ਮਲੇਸ਼ੀਆ ਦੇ ਉਦਘਾਟਨ ਲਈ ਨਿਸ਼ਚਿੱਤ ਤਰੀਕ ਤੋਂ ਸਿਰਫ਼ ਤਿੰਨ ਹਫ਼ਤੇ ਪਹਿਲਾਂ, "ਦੱਖਣ ਪੂਰਬੀ ਏਸ਼ੀਆ ਵਿਚ ਸਥਿਰਤਾ ਦੇ ਨਵੇਂ ਸਹਾਰੇ" ਸਬੰਧੀ ਹਰ ਚੀਜ਼ ਨੂੰ ਸਾਜ਼ਿਸ਼ ਅਤੇ ਅਨਿਸ਼ਚਿਤਤਾ ਦੇ ਚੱਕਰ ਵਿਚ ਪਾ ਦਿਤਾ ਗਿਆ। ਹਰ ਪਾਸੇ ਉਤਸੁਕ-ਪ੍ਰਸ਼ਨ ਪੁਛੇ ਜਾਂਦੇ; ਕੀ ਮਲੇਸ਼ੀਆ,

ਸੁਕਾਰਨੋ ਦੀਆਂ ਝਗੜਾਲੂ ਸ਼ਰਾਰਤਾਂ ਵਿਚੋਂ ਬਚ ਸਕੇਗਾ ?

ਸੰਯੁਕਤ ਰਾਸ਼ਟਰ ਦੇ ਪ੍ਰਮੁਖ ਸਕੱਤ੍ਰ ਊ ਥਾਂਤ ਦੀ ਇਕ ਨੌ-ਮੈਂਬਰੀ ਪ੍ਰਤੀਨਿਧ ਟੋਲੀ, ਬੋਰਨੀਓ ਅਤੇ ਸਾਰਾਵਾਕ ਦੀਆਂ ਦੋ ਅੰਗਰੇਜ਼ ਬਸਤੀਆਂ ਵਿਚ ਇਹ ਜਾਣਨ ਲਈ ਕਿ ਉਥੋਂ ਦੇ ਲੋਕ ਮਲੇਸ਼ੀਆ ਵਿਚ ਸ਼ਾਮਲ ਹੋਣਾ ਚਾਹੁੰਦੇ ਹਨ ਜਾਂ ਨਹੀਂ, ਇਕ ਸਰਵੇਖਣ ਕਰਨ ਲਈ ਆ ਗਈ। ਇਸ ਮੱਤ-ਪ੍ਰਗਟਾਊ ਚੋਣ ਦਾ ਅਧਿਐਨ ਕਰਨ ਲਈ ਇੰਡੋਨੇਸ਼ੀਆਈ ਅਤੇ ਫਿਲਪੀਨੀ ਟੋਲੀਆਂ ਭੇਜੀਆਂ ਗਈਆਂ। ਸਭ ਤੋਂ ਪਹਿਲਾਂ ਇੰਡੋਨੇਸ਼ੀਆ ਨੇ ਉਤਰੀ ਬੋਰਨੀਓ ਅਤੇ ਸਾਰਾਵਾਕ ਵਿਚ ਲੋਕ-ਮੱਤ ਪ੍ਰਾਪਤ ਕਰਨ ਲਈ ਕਿਹਾ, ਪਰ ਇਹ ਗੱਲ ਮਗਰੋਂ ਊ ਥਾਂਤ ਦੇ ਪ੍ਰਤੀਨਿਧਾਂ ਵਲੋਂ ਲੋਕ-ਮੱਤ-ਸਰਵੇਖਣ ਦੀ ਮੰਗ ਵਿਚ ਬਦਲ ਗਈ।

ਇਹ ਸਭ ਕੁਝ ਮਨੀਲਾ ਵਿਚ ਪ੍ਰਵਾਨ ਕੀਤਾ ਗਿਆ ਅਤੇ ਜਿਸ ਵੇਲੇ ਸੰਯੁਕਤ ਰਾਸ਼ਟਰੀ ਟੀਮ ਦਾ ਕੰਮ ਹਾਲੇ ਚਲ ਰਿਹਾ ਸੀ, ਉਸੇ ਵੇਲੇ ਸੁਕਾਰਨੋ ਨੇ ਆਪਣੀ ਚਾਲ ਬਦਲ ਲਈ। ਇੰਡੋਨੇਸ਼ੀਆ ਦੇ ਵਿਦੇਸ਼ ਮੰਤਰੀ ਸੁਬਾਂਦਰਿਓ ਅਤੇ ਉਸ ਦੇ ਬੁਲਾਰੇ ਨੇ ਦਾਅਵਾ ਕੀਤਾ ਕਿ ਇੰਡੋਨੇਸ਼ੀਆ ਉਤੇ ਸੰਯੁਕਤ ਰਾਸ਼ਟਰੀ ਟੀਮ ਦਾ ਫ਼ੈਸਲਾ ਬੰਧਨ ਨਹੀਂ ਹੋਵੇਗਾ, ਸਗੋਂ ਉਹ ਇੰਡੋਨੇਸ਼ੀਆਈ ਦਰਸ਼ਕਾਂ ਦੇ ਵਿਚਾਰ ਹੀ ਪ੍ਰਵਾਨ ਕਰੇਗਾ। ਬੋਰਨੀਓ ਦੇ ਇਲਾਕਿਆਂ ਨੂੰ ਆਜ਼ਾਦ ਕਰਵਾਉਣ ਲਈ ਹਾਲੇ ਵੀ ਹਥਿਆਰਬੰਦ ਲੜਾਈ ਦੀ ਗੱਲ ਬਾਤ ਸੁਣਾਈ ਦੇ ਰਹੀ ਸੀ। ਅਤੇ ਮਜ਼ਦੂਰ ਜਥੇਬੰਦੀਆਂ ਦੇ ਨੇਤਾਵਾਂ, ਮੋਰਚਾ ਸੰਸਥਾ ਦੇ ਮੈਂਬਰਾਂ ਅਤੇ ਹੋਰਨਾਂ ਦੇ ਨਵੇਂ ਪੋਚ ਨੇ ਮਲੇਸ਼ੀਆ ਵਿਰੋਧੀ ਮੁਹਿੰਮ ਫੇਰ ਤੇਜ਼ ਕਰ ਦਿਤੀ ਸੀ।

ਸਿੰਗਾਪੁਰ, ਸਾਰਾਵਾਕ ਅਤੇ ਉੱਤਰੀ ਬੋਰਨੀਓ ਦੇ ਨੇਤਾਵਾਂ ਨੇ ਟੁੰਕੂ ਦੇ ਫ਼ੈਸਲੇ ਉਤੇ ਝਿਜਕਦਿਆਂ ਝਿਜਕਦਿਆਂ ਅਮਲ ਕਰਨਾ ਪ੍ਰਵਾਨ ਕੀਤਾ। ਪਰ ਮਲਾਇਆ ਅੰਦਰ ਇਹ ਵਿਚਾਰ ਸ਼ਕਤੀਸ਼ਾਲੀ ਬਣ ਰਿਹਾ ਸੀ, ਕਿ ਸੁਕਾਰਨੋ ਦੀਆਂ ਧਮਕੀਆਂ ਦੀ ਹੋਰ ਪਰਵਾਹ ਨਹੀਂ ਕੀਤੀ ਜਾਣੀ ਚਾਹੀਦੀ। ਟੁੰਕੂ ਦੇ ਮਿੱਤਰਾਂ ਅਤੇ ਪ੍ਰਬੰਧਕਾਂ ਵਿਚ ਵੀ ਕੁਝ ਅਜਿਹੇ ਲੋਕ ਸਨ, ਜਿਨ੍ਹਾਂ ਦਾ ਵਿਸ਼ਵਾਸ ਸੀ, ਕਿ ਉਸ ਦਾ ਸੁਕਾਰਨੋ ਵਿਚ ਵਿਸ਼ਵਾਸ ਬਿਲਕੁਲ ਗਲਤ ਸੀ।

ਮਲੇਸ਼ੀਅਨਾਂ ਦਾ, ਮਨੀਲਾ ਸਿਖਰ ਸੁਮੇਲਨ ਦੇ ਫ਼ੈਸਲਿਆਂ ਬਾਰੇ ਭੁਲੇਖਾ ਕਈ ਰੂਪਾਂ ਵਿਚ ਦੂਰ ਹੋ ਚੁਕਾ ਸੀ। ਇਨ੍ਹਾਂ ਮਤਿਆਂ ਵਿਚੋਂ ਇਕ — ਮਲਾਇਆ, ਫ਼ਿਲਪੀਨਜ਼ ਅਤੇ ਇੰਡੋਨੇਸ਼ੀਆ ਦੀ ਇਕ ਅਨਿਸ਼ਚਿਤ ਸਭਾ — ਮੈਫ਼ਿਲਿੰਡੋ — ਬਣਾਏ ਜਾਣ ਬਾਰੇ, ਜਿਸ ਦਾ ਕੰਮ ਦੱਖਣ-ਪੂਰਬੀ ਏਸ਼ੀਆ ਵਿਚ ਅਮਨ ਅਤੇ ਸੁਰੱਖਿਆ ਲਈ ਕੰਮ ਕਰਨਾ ਸੀ। ਪਰ ਜਕਾਰਤਾ ਵਲੋਂ 'ਹੁਕਮ ਦੀ ਹਨੇਰਗਰਦੀ' ਵਿਚ ਮੈਫ਼ਿਲਿੰਡੋ ਕਾਇਮ ਕਰਨਾ ਬਾਰੇ ਸਾਰੀਆਂ ਡੀਂਗਾਂ ਨੇ ਲੋਕਾਂ ਨੂੰ ਠੰਢਿਆਂ ਕਰ ਦਿਤਾ। ਮੈਫ਼ਿਲਿੰਡੋ

ਸੰਕਲਪ ਦਾ ਭਾਵ ਦੱਖਣ-ਪੂਰਬੀ ਏਸ਼ੀਆ ਵਿਚ ਬਣ ਸਕਣ ਵਾਲੀ ਨਵੀਂ ਰਾਜਨੀਤਕ ਸ਼ਕਤੀ ਦੀ ਨੀਂਹ ਰਖਣਾ ਸੀ, ਪਰ ਸੁਕਾਰਨੋ ਨੇ ਸਾਫ਼ ਸ਼ਬਦਾਂ ਵਿਚ ਕਿਹਾ ਸੀ. ਕਿ ਜੇ ਕੋਈ ਅਜਿਹੀ ਸ਼ਕਤੀ ਹੋਂਦ ਵਿਚ ਆਵੇਗੀ ਤਾਂ ਉਹ ਉਸੇ ਦੇ ਅਧੀਨ ਹੋਵੇਗੀ ਜਿਸ ਦਾ ਪ੍ਰਮੁਖ ਕਮਾਂਡਰ ਓਹੀ ਹੋਵੇਗਾ।

ਇੰਡੋਨੇਸ਼ੀਆ ਦਾ ਸੁਕਾਰਨੋ ਹੀ ਮਨੀਲਾ ਸਿਖਰ ਸੰਮੇਲਨ ਦਾ ਕਰਤਾ ਸੀ। ਉਹ ਉਥੇ ਮਲੇਸ਼ੀਆ ਨੂੰ ਤਬਾਹ ਕਰਨ ਦੀ ਧਮਕੀ ਦੇਣ ਗਿਆ ਸੀ। ਉਹ ਉਥੇ ਵੀ, ਸਾਰੀ ਖੇਡ ਉਤੇ ਛਾਉਣ ਲਈ ਗਿਆ ਜਿਵੇਂ ਕਿ ਉਸ ਨੇ ਟੋਕੀਓ ਵਿਚ ਅਤੇ ਹੋਰ ਕਈ ਥਾਈਂ ਕੀਤਾ ਸੀ। ਉਹ ਤੇਜ਼ ਕ੍ਰਾਂਤੀਕਾਰੀ, ਅਮੋੜ ਰਾਸ਼ਟਰਵਾਦੀ, ਸਦਾ ਵਰਦੀ ਵਿਚ ਰਹਿਣ ਵਾਲਾ ਵਿਅਕਤੀ ਸੀ, ਜਿਹੜਾ ਕਿ ਸਦਾ ਆਪਣੀ ਸੋਨੇ ਦੇ ਪੱਤੇ ਵਾਲੀ ਫ਼ੀਲਡ-ਮਾਰਸ਼ਲੀ ਛੜੀ ਘੁਮਾਉਂਦਾ ਰਹਿੰਦਾ ਸੀ। ਉਸ ਨੇ ਹਰ ਇਕ ਜਲਸੇ ਵਿਚ, ਆਪਣੇ ਆਪ ਨੂੰ 10 ਕਰੋੜ ਤੋਂ ਵਧ ਲੋਕਾਂ ਦੇ ਪ੍ਰਤੀਨਿਧ ਅਤੇ ਦੱਖਣ-ਪੂਰਬੀ ਏਸ਼ੀਆ ਦੀ ਸਭ ਤੋਂ ਸ਼ਕਤੀਸ਼ਾਲੀ ਫ਼ੌਜ ਦੇ ਮਾਲਕ ਦੇ ਰੂਪ ਵਿਚ ਪੇਸ਼ ਕੀਤਾ ਜਿਸ ਤੋਂ ਕਈ ਦੇਸ਼ ਡਰ ਕੇ ਉਸ ਦਾ ਸਤਿਕਾਰ ਕਰਦੇ ਸਨ। ਉਹ ਆਤਮ-ਨਿਰਣੇ, ਵਿਦੇਸ਼ੀ ਅੱਡਿਆਂ, ਬਸਤੀਵਾਦ-ਵਿਰੋਧ ਅਤੇ ਨਵੇਂ ਸੰਸਾਰ ਦੀ ਸਥਾਪਤੀ ਦੇ ਕੰਮ ਬਾਰੇ ਬੜੀ ਡੀਂਗ ਮਾਰਦਾ ਸੀ।

ਉਸ ਦੇ ਮੁਕਾਬਲੇ ਤੇ ਮਲਾਇਆ ਦਾ ਟੁੰਕੂ ਅਬਦੁਲ ਰਹਿਮਾਨ ਘਟ-ਬੋਲਾ ਅਤੇ ਨਿਸ਼ਚਿਤ ਤੌਰ ਤੇ ਘਟ-ਰੰਗੀਨ ਦਿਖਾਈ ਦਿੰਦਾ ਸੀ। ਉਸ ਦੇ ਭਾਸ਼ਣ, ਆਮ ਤੌਰ ਤੇ, ਅਮਨ ਅਤੇ ਸਮਝ ਬੂਝ ਲਈ ਅਪੀਲਾਂ ਦੀਆਂ ਲੀਹਾਂ ਉਤੇ ਹੁੰਦੇ ਸਨ। ਉਸ ਨੇ ਕਿਹਾ ਕਿ ਮਲਾਇਆ ਇਕ ਛੋਟਾ ਜਿਹਾ ਦੇਸ਼ ਹੈ ਜਿਹੜਾ ਆਪਣੇ ਸਾਰੇ ਗੁਆਂਢੀ ਦੇਸ਼ਾਂ ਨਾਲ ਮਿੱਤਰਤਾ ਰਖਣਾ ਅਤੇ ਪੱਕੀ ਕਰਨਾ ਚਾਹੁੰਦਾ ਹੈ। ਇਸ ਪ੍ਰਕਾਰ ਮਨੀਲਾ ਸਿਖਰ ਸੰਮੇਲਨ ਨੇ ਸਦਭਾਵਨਾ ਤੇ ਈਮਾਨਦਾਰੀ ਉਤੇ ਹੇਰਾ ਫੇਰੀ ਅਤੇ ਗ਼ੁੱਸੇ ਦੀ ਪ੍ਰਮੁਖਤਾ ਸਿੱਧ ਕਰਨ ਤੋਂ ਬਿਨਾਂ ਹੋਰ ਕੁਝ ਬਹੁਤ ਘਟ ਪ੍ਰਾਪਤ ਕੀਤਾ।

ਇਸ ਗੱਲ ਦਾ ਵਿਸ਼ਲੇਸ਼ਣ ਕਰ ਕੇ, ਕਿ ਸੁਕਾਰਨੋ ਨੇ ੧੯੬੩ ਵਿਚ ਇਕ ਮਹਾਨ ਯੋਜਨਾ ਦੇ ਰਾਹ ਵਿਚ ਇਕ ਰੋੜਾ ਬਣਨ ਦੀ ਗੱਲ ਕਿਉਂ ਸੋਚੀ, ਇੰਡੋਨੇਸ਼ੀਆ ਦੇ ਦ੍ਰਿਸ਼ਟੀਕੋਣ ਨੂੰ ਪੇਸ਼ ਕਰਨ ਦਾ ਇਹ ਸਮਾਂ ਨਹੀਂ ਹੈ। ਇਹ ਕਹਿਣਾ ਹੀ ਕਾਫ਼ੀ ਹੋਵੇਗਾ ਕਿ ਉਸ ਵੇਲੇ ਸੁਕਾਰਨੋ ਕੋਲ ਹੋਰ ਕੋਈ ਜ਼ਰੀਆ ਨਹੀਂ ਸੀ। ਉਸ ਨੂੰ ਇਹ ਗਿਆਨ ਨਹੀਂ ਸੀ, ਕਿ ਉਹ ਇਕ ਨਾਕਾਮ ਮੁਹਿੰਮ ਚਲਾ ਰਿਹਾ ਹੈ ਜਿਹੜੀ ਉਦੋਂ ਤੱਕ ਕਾਫ਼ੀ ਸਮਾਂ ਚਲੀ ਅਤੇ ਜਿਸ ਨੇ ਕਾਫ਼ੀ ਆਵਾਜ਼ ਪੈਦਾ ਕੀਤੀ, ਜਦੋਂ ਤਕ ਉਸ ਨੂੰ ਉਸ ਫ਼ੌਜੀ ਬਗ਼ਾਵਤ ਨੇ ਜਿਹੜੀ ਉਸ ਨੇ ਆਪ ਖੜੀ ਕੀਤੀ, ਉਸ ਨੂੰ ਰਾਜ ਤਖ਼ਤ ਤੋਂ ਲਾਹ ਨਹੀਂ ਦਿਤਾ। ਇਹ ਗੱਲ 1967 ਦੀ ਹੈ, ਜਦੋਂ ਇੰਡੋਨੇਸ਼ੀਆ

ਦੀ ਪਾਰਲੀਮੈਂਟ — ਦਾ ਪੀਪਲਜ਼ ਕਨਸਲਟੇਟਿਵ ਕਮੇਟੀ — ਨੇ ਸੁਕਾਰਨੋ ਨੂੰ ਸਦਾ ਲਈ ਕੱਢ ਦਿਤਾ। ਮਗਰੋਂ ਉਹ, ਇਸ ਦੇ ਫਲ ਸਰੂਪ, ਜਕਾਰਤਾ ਵਿਖੇ ਆਪਣੇ ਮਹੱਲ ਵਿਚ ਇਕ ਕੈਦੀ ਦੇ ਰੂਪ ਵਿਚ ਹੀ ਮਰਿਆ।

ਪਰ ਉਸ ਦੀ ਇਸ ਮੁਹਿੰਮ ਨੇ ਉਦੋਂ ਤਕ, ਬਹੁਤ ਕੰਮ ਕੀਤਾ, ਜਦੋਂ ਉਸ ਨੂੰ ਰਾਜ ਗੱਦੀ ਤੋਂ ਲਾਹ ਨਹੀਂ ਦਿਤਾ ਗਿਆ। 1962 ਵਿਚ ਬਰੂਨੀ ਦੀ ਬਗ਼ਾਵਤ ਤੋਂ ਲੈ ਕੇ, ਜਿਹੜੀ ਸੁਲਤਾਨ ਨੂੰ ਮਲੇਸ਼ੀਆ ਵਿਚ ਸ਼ਾਮਲ ਨਾ ਹੋਣ ਲਈ ਮਨਾਉਣ ਲਈ ਕਾਫ਼ੀ ਸੀ, ਮਲੇਸ਼ੀਆ ਦੇ ਨੇਤਾਵਾਂ ਨਾਲ ਹੋਈ ਨਿਸਫ਼ਲ ਗੱਲ ਬਾਤ ਦੇ ਕਈ ਦੌਰਾਂ ਤਕ, ਇਹ ਝਗੜਾ ਬੜੀ ਤੇਜ਼ੀ ਨਾਲ ਚਲਦਾ ਰਿਹਾ। ਪੱਛਮੀ ਸਾਹਿਲ ਉਤੇ ਕੁਝ ਕੁ ਮਲੇ ਲੋਕਾਂ ਨੇ ਸੁਕਾਰਨੋ ਦਾ ਸਾਥ ਦਿਤਾ, ਪਰ ਸਰਕਾਰ ਨੇ ਉਨ੍ਹਾਂ ਨੂੰ ਤੁਰਤ ਜੇਲ ਵਿਚ ਸੁੱਟ ਦਿਤਾ। ਦੂਜੇ ਪਾਸੇ ਚੀਨੀਆਂ ਨੇ, ਮਲੇਸ਼ੀਆ ਵਿਚ ਆਪਣੀਆਂ ਥੋੜੀਆਂ ਬਹੁਤੀਆਂ ਸਮੱਸਿਆਵਾਂ ਨੂੰ ਭੁੱਲ ਕੇ, ਮਲੇ-ਲੋਕਾਂ ਦਾ ਸਾਥ ਦਿਤਾ।

ਪਹਿਲਾਂ ਨਿਸ਼ਚਿਤ ਕੀਤੀ ਗਈ 31 ਅਗਸਤ, 1963 ਦੀ ਮਲੇਸ਼ੀਆ ਤਰੀਕ, ਸੰਯੁਕਤ ਰਾਸ਼ਟਰ ਦੇ ਨਤੀਜਿਆਂ ਦੇ ਇੰਤਜ਼ਾਰ ਵਿਚ ਕੁਝ ਹਫ਼ਤੇ ਪਿਛੇ ਪਾਉਣੀ ਪਈ। ਅਤੇ ਅੰਤ ਵਿਚ ਇਹ ਐਲਾਨ ਕੀਤਾ ਗਿਆ, ਕਿ ਸੰਯੁਕਤ ਰਾਸ਼ਟਰ ਦੀ ਟੋਲੀ ਨੇ ਮਲੇਸ਼ੀਆ-ਸੰਕਲਪ ਲਈ ਆਪਣੀ ਪ੍ਰਵਾਨਗੀ ਦੇ ਦਿਤੀ ਹੈ। ਅਤੇ ਸਿੰਗਾਪੁਰ, ਸਾਰਾਵਾਕ ਅਤੇ ਉੱਤਰੀ ਬੋਰਨੀਓ ਦੇ ਮਲੇਸ਼ੀਆਈ ਪਰਵਾਰ ਵਿਚ ਦਾਖ਼ਲੇ ਦੀ ਰਕਮ, ਉਸੇ ਸਾਲ ਸਤੰਬਰ ਵਿਚ ਅਦਾ ਕੀਤੀ ਗਈ।

ਪਰ ਸਤੰਬਰ, 1963 ਦੇ ਮਲੇਸ਼ੀਆ ਜਸ਼ਨਾਂ ਵਿਚ, 31 ਅਗਸਤ, 1957 ਦੇ ਮਾਰਡੇਕਾ ਮਲਾਇਆ ਜਸ਼ਨਾਂ ਵਾਲੀ ਸ਼ਾਨ ਅਤੇ ਖ਼ੁਸ਼ੀ ਨਹੀਂ ਦੇਖੀ ਗਈ। ਅਤੇ ਮਲੇਸ਼ੀਆ, ਦੋ ਸਾਲਾਂ ਤਕ, ਆਪਣੇ ਅੰਦਰੂਨੀ ਅਤੇ ਬਾਹਰਲੇ ਦੁਸ਼ਮਣਾਂ ਵਲੋਂ ਉਡਾਏ ਜਾਣ ਦੀ ਦਹਿਸ਼ਤ ਵਿਚ ਹੀ ਕਾਇਮ ਰਿਹਾ।

ਮਲੇਸ਼ੀਆ ਦਾ ਜਨਮ, ਇੰਡੋਨੇਸ਼ੀਆਈ ਝਗੜੇ ਵਿਚ ਹੋਇਆ। ਇਹ ਮੁਖ ਤੌਰ ਤੇ ਇਸ ਕਰ ਕੇ ਕਾਇਮ ਰਿਹਾ, ਕਿਉਂਕਿ ਉਹ ਆਦਮੀ ਜਿਸ ਨੇ ਮਲੇਸ਼ੀਆ ਵਿਰੁਧ ਮੁਹਿੰਮ ਚਲਾਈ ਸੀ, ਉਸ ਅਮਲ ਤੋਂ ਮਗਰੋਂ ਕਾਇਮ ਨਾ ਰਹਿ ਸਕਿਆ।

# 9. ਲੜਾਈ

ਮਲੇਸ਼ੀਆ ਵਿਰੁਧ ਇੰਡੋਨੇਸ਼ੀਆ ਦੀ ਗ਼ੈਰ-ਐਲਾਣੀ ਜੰਗ 4 ਅਪ੍ਰੈਲ, 1963 ਦੇ ਦਿਨ ਸ਼ੁਰੂ ਹੋਈ। ਬਰੂਨੀ ਦੇ ਬਾਗੀ ਨੇਤਾ — ਅਜ਼ਾਹਰੀ ਅਤੇ ਬਰੂਨੀ ਵਿਚ ਸੁਰੱਖਿਆ ਫ਼ੌਜਾਂ ਵਿਚਕਾਰ ਜੰਗਲੀ ਲੜਾਈ ਦਸੰਬਰ, 1962 ਵਿਚ ਹੀ ਸ਼ੁਰੂ ਹੋ ਕੇ ਖ਼ਤਮ ਹੋ ਗਈ। ਇੰਡੋਨੇਸ਼ੀਆ ਨੇ ਮਲੇਸ਼ੀਆ ਵਿਰੁਧ ਆਪਣੀ ਲੜਾਈ, ਇਸ ਦੇ ਐਲਾਨ ਤੋਂ ਵੀ ਪਹਿਲਾਂ ਸ਼ੁਰੂ ਕਰ ਦਿਤੀ ਸੀ।

ਸ਼ੁਭ ਸ਼ੁਕਰਵਾਰ ਦੀ ਉਸ ਰਾਤ, ਜਕਾਰਤਾ ਤੋਂ ਹਥਿਆਰਾਂ ਨਾਲ ਚੰਗੀ ਤਰ੍ਹਾਂ ਲੈਸ ਵਾਲੰਟੀਅਰਾਂ ਦਾ ਇਕ ਗਰੋਹ, ਬੋਰਨੀਓ ਦੀ ਸਰਹੱਦ ਤੋਂ ਪਾਰ ਆ ਗਿਆ ਅਤੇ ਇਸ ਨੇ ਸਰਹੱਦੀ ਥਾਣੇ ਤੇ ਅਚਾਨਕ ਹਮਲਾ ਕਰ ਦਿਤਾ। ਉਹਨਾਂ ਇਸ ਥਾਣੇ ਦੇ ਭੋਲੇ ਸਿਪਾਹੀਆਂ ਨੂੰ ਗੋਲੀਆਂ ਨਾਲ ਉਡਾ ਕੇ, ਥਾਣੇ ਤੇ ਕਬਜ਼ਾ ਕਰ ਲਿਆ। ਉਦੋਂ ਤੋਂ ਇੰਡੋਨੇਸ਼ੀਆ ਨੇ, ਮਲੇਸ਼ੀਆ ਵਿਰੁਧ। ਭੂਮੀ ਤੇ, ਸਮੁੰਦਰ ਅਤੇ ਹਵਾ ਵਿਚ ਆਪਣੀ ਲੜਾਈ ਦੀ ਮੁਹਿੰਮ ਤੇਜ਼ ਕਰ ਦਿਤੀ।

ਸੁਕਾਰਨੋ ਨੂੰ. ਦਸੰਬਰ, 1963 ਤੋਂ ਪਹਿਲਾਂ ਮਲੇਸ਼ੀਆ ਨੂੰ ਤਬਾਹ ਕਰਨ ਬਾਰੇ ਆਪਣੀ ਪ੍ਰਤੱਗਿਆ ਹਰ ਥਾਂ ਮਹਿੰਗੀ ਹੋ ਕੇ ਮਿਲੀ। ਕਿਉਂਕਿ ਆਗਾਮੀ ਮਹੀਨਿਆਂ ਵਿਚ ਬਹੁ-ਗਿਣਤੀ ਮਲੇਸ਼ੀਅਨ, ਬਰਤਾਨਵੀ ਅਤੇ ਗੋਰਖਾ ਫ਼ੌਜਾਂ ਨੇ, ਉਨ੍ਹਾਂ ਦੇ ਸਾਹਮਣੇ ਆਏ ਚਾਰ ਬਰਾਬਰ ਦੀ ਗਿਣਤੀ ਦੇ ਇੰਡੋਨੇਸ਼ੀਆਈ ਹਮਲਾਵਰਾਂ ਨੂੰ ਕਤਲ ਕਰ ਦਿਤਾ ਸੀ।

ਇਸ ਲੜਾਈ ਨੇ ਹੋਰ ਰੂਪ ਵੀ ਧਾਰਨ ਕੀਤੇ। ਸੰਯੁਕਤ ਰਾਸ਼ਟਰ ਦੇ ਪ੍ਰਮੁਖ ਸਕੱਤਰ ਵਲੋਂ, ਇਸ ਤਜਵੀਜ਼ ਲਈ ਪ੍ਰਵਾਨਗੀ ਦਿਤੇ ਜਾਣ ਮਗਰੋਂ ਕੁਆਲਾਲੰਪੁਰ ਵਿਚ ਮਲੇਸ਼ੀਆ ਦੇ ਉਦਘਾਟਨ ਸਮੇਂ ਵੀ ਸੁਕਾਰਨੋ ਅੜਿਆ ਹੋਇਆ ਸੀ। ਉਸ ਨੇ ਜਕਾਰਤਾ ਵਿਚ ਮਲੇਸ਼ੀਆਈ ਦੂਤਾਵਾਸ ਨੂੰ ਤਬਾਹ ਕਰ ਕੇ, ਅਤੇ ਸਾਰਾਵਾਕ ਅਤੇ ਸਾਬਾਹ ਵਿਚ ਬਹੁਤ ਸਾਰੇ ਸਰਹੱਦੀ ਹਮਲੇ ਸ਼ੁਰੂ ਕਰ ਕੇ ਮਲੇਸ਼ੀਆ ਨਾਲ ਨਿਪਟਣ ਦੀਆਂ ਤਿਆਰੀਆਂ ਤੇਜ਼ ਕਰ ਦਿਤੀਆਂ। ਅੰਤ ਵਿਚ ਮਲੇਸ਼ੀਆ ਵਿਚ ਸੁਕਾਰਨੋ ਦੇ ਦੂਤ — ਮੇਜਰ ਜਨਰਲ ਜਾਤੀ ਕੁਸ਼ਮੋ ਅਤੇ ਉਸ ਦੇ ਖ਼ੁਫ਼ੀਆਂ ਦੀ ਟੋਲੀ, ਨੰਗੇ ਹੋ ਗਏ ਅਤੇ ਮਲੇਸ਼ੀਆ ਨੇ ਇੰਡੋਨੇਸ਼ੀਆ ਨਾਲੋਂ ਆਪਣੇ ਸੰਬੰਧ ਤੋੜਨ ਦਾ ਹੁਕਮ ਦੇ ਦਿਤਾ।

ਓਧਰ ਜਦੋਂ ਕਿ ਮਲੇਸ਼ੀਆ ਅਤੇ ਇੰਡੋਨੇਸ਼ੀਆ ਵਿਚਕਾਰ ਲੜਾਈ ਜਾਰੀ ਸੀ, ਪ੍ਰਧਾਨ ਸੁਕਾਰਨੋ, ਮਲੇਸ਼ੀਆ ਨਾਲ ਅਮਨ ਕਾਇਮ ਕਰਨ ਦੇ ਜਤਨ ਵਜੋਂ, ਇਕ

ਅਮਨ-ਸੰਦੇਹੀ ਦੇ ਰੂਪ ਵਿਚ ਸੰਸਾਰ ਦੇ ਦੌਰੇ ਤੇ ਗਿਆ। ਬੈਂਕਾਕ, ਮਨੀਲਾ, ਟੋਕੀਓ ਅਤੇ ਨਾਮਪੇਨ੍ਹ ਵਿਚ ਕਈ ਕਾਨਫ਼ਰੰਸਾਂ ਹੋਈਆਂ। ਪਰ ਇਨ੍ਹਾਂ ਸਾਰੇ ਅਮਨ ਜਤਨਾਂ ਨੇ ਇਕੋ ਮੰਤਵ ਪੂਰਾ ਕੀਤਾ ਕਿ ਇਨ੍ਹਾਂ ਨੇ ਸੁਕਾਰਨੋ ਨੂੰ ਸਦ-ਭਾਵੀ ਅਤੇ ਅਮਨ ਇੱਛਕ ਸਿੱਧ ਕਰ ਦਿਤਾ। ਅਤੇ ਇਸ ਅਮਨ ਇੱਛਕ ਅਤੇ ਸਦਭਾਵੀ ਮਨੁੱਖ ਨੇ ਜੋ ਕੁਝ ਕੀਤਾ ਉਹ ਸਾਰਾ ਜੋਹੋਰ ਰਾਜ ਵਿਚ ਪਾਂਟੇਨ ਅਤੇ ਲੂਬਿਸ, ਸਿੰਗਾਪੁਰ ਦੇ ਧੁਰ ਦੱਖਣ ਅਤੇ ਮਲੇ-ਪ੍ਰਾਇ ਦੀਪ ਦੇ ਉੱਤਰੀ ਭਾਗ ਵਿਚ ਕੋਟਾ ਟਿੰਗੀ ਵਿਚ ਦੂਰ ਥਾਂਵਾਂ ਤੇ ਮਲੇਸ਼ੀਆ ਵਿਚ ਹੋਰ ਲੜਾਈਆਂ ਸ਼ੁਰੂ ਕਰਵਾਉਣ ਲਈ ਹੀ ਕੀਤਾ।

ਸੁਕਾਰਨੋ ਨੇ ਸਿੰਗਾਪੁਰ ਵਿਕ ਨਸਲੀ ਫ਼ਸਾਦਾਂ ਦਾ ਇਕ ਹੋਰ ਅੰਸ਼ ਚਾਲੂ ਕੀਤਾ। ਇਹ ਸਾਰਾ ਕੰਮ ਇਸ ਟਾਪੂ ਉਤੇ ਬਾਰੀਸਾਨ ਸੋਸ਼ਲਿਸਟ ਪਾਰਟੀ ਅਤੇ ਹੋਰ ਕਮਿਊਨਿਸਟ ਅਨਸਰਾਂ ਦੀ ਹਮਾਇਤ ਨਾਲ ਮਲੇਸ਼ੀਆ ਦਿਵਸ ਵਿਰੁਧ ਇੰਡੋਨੇਸ਼ੀਆ ਦੀਆਂ ਨਿਸਚਿਤ ਚਾਲਾਂ ਦਾ ਹਿੱਸਾ ਸੀ। ਇੰਡੋਨੇਸ਼ੀਆ ਦੇ ਏਜੰਟ ਇਕ ਵਡੀ ਬਗ਼ਾਵਤ ਦੀ ਵਿਉਂਤ ਬਣਾਉਂਦੇ ਰਹੇ। ਉਹ ਸਰਕਾਰ ਵਿਰੋਧੀ ਮੁਜ਼ਾਹਰੇ ਕਰਨ ਲਈ ਅਪੀਲਾਂ ਦੇ ਇਸ਼ਤਿਹਾਰ ਵੰਡਦੇ ਅਤੇ ਲੋਕਾਂ ਦੇ ਘਰ ਘਰ ਜਾ ਕੇ ਲੋਕਾਂ ਨੂੰ ਪ੍ਰਭਾਵਿਤ ਕਰਨ ਦਾ ਜਤਨ ਕਰਦੇ ਰਹੇ। ਪਰ ਉਹ ਫ਼ਿਰਕਾ ਪ੍ਰੱਸਤ ਬਦਅਮਨੀ ਵਿਚ ਇਸ ਸਾਜ਼ਸ਼ ਦੇ ਜ਼ਾਹਰ ਹੋਣ ਮਗਰੋਂ, ਜਿਸ ਵਿਚ ਸਿੰਗਾਪੁਰ ਵਿਖੇ 14 ਵਿਅਕਤੀ ਮਰੇ ਅਤੇ ਕੋਈ 50 ਜ਼ਖਮੀ ਹੋਏ, ਸ਼ਰਾਰਤੀਆਂ ਨੂੰ ਯੋਗ ਸਜ਼ਾਵਾਂ ਦਿਤੀਆਂ ਗਈਆਂ। ਤਾਂ ਵੀ ਨਸਲੀ ਦੁਸ਼ਮਣੀ ਦੀ ਪਿੱਠ ਭੂਮੀ ਬਣੀ ਰਹੀ।

ਖ਼ੈਰ, ਮਲੇਸ਼ੀਆ ਨੇ, ਇੰਡੋਨੇਸ਼ੀਆ ਦੇ ਵਧ ਰਹੇ ਜ਼ਮੀਨੀ ਸਮੁੰਦਰੀ ਅਤੇ ਹਵਾਈ ਹਮਲਿਆਂ ਦੀ ਜ਼ੋਰਦਾਰ ਮੁਹਿੰਮ ਦਾ ਮੁਕਾਬਲਾ ਕਰਨ ਲਈ ਕਮਰਕੱਸੇ ਕਰ ਲਏ। ਮਲੇਸ਼ੀਆ ਦੇ ਐਲਾਨ ਮਗਰੋਂ, ਸਪੱਸ਼ਟ ਤੌਰ ਤੇ ਬਰਤਾਨੀਆਂ ਦੀ ਇਸ ਜੰਗ-ਗ੍ਰਸਤ ਰਾਸ਼ਟਰ-ਮੰਡਲੀ ਦੇਸ ਦੀ ਰੱਖਿਆ ਲਈ, ਹਰ ਪ੍ਰਕਾਰ ਦੀ ਤਿਆਰੀ ਸਹਿਤ ਇੰਡੋਨੇਸ਼ੀਆ ਵਲੋਂ ਇਕ ਵਡੀ ਲੜਾਈ ਛੇੜੇ ਜਾਣ ਦੇ ਇਸ਼ਾਰਿਆਂ ਨਾਲ, ਝਗੜਾ ਹੋਰ ਗੰਭੀਰ ਹੋ ਗਿਆ।

ਸੰਯੁਕਤ ਰਾਸ਼ਟਰ ਸੁਰੱਖਿਆ ਕੌਂਸਲ ਵਿਚ, ਸੁਕਾਰਨੋ ਵਲੋਂ, ਮਲੇਸ਼ੀਆ ਨੂੰ ਨਵੇਂ ਸਾਲ ਦੇ ਦਿਨ 'ਮੁਰਗ਼ਾ ਬੋਲਣ ਤੋਂ ਪਹਿਲਾਂ' ਤੜਕੇ ਹੀ ਤਬਾਹ ਕੀਤੇ ਜਾਣ ਬਾਰੇ ਪਰਤੱਗਿਆ ਨੂੰ ਮੁਖ ਰਖਦਿਆਂ, ਇੰਡੋਨੇਸ਼ੀਆ ਦੀ ਵਿਦਰੋਹੀ ਰੁਚੀ ਸਪੱਸ਼ਟ ਹੋ ਗਈ। ਇਹ ਮਾਮਲਾ ਮਲੇਸ਼ੀਆ ਨੇ ਹੀ ਸੰਯੁਕਤ ਰਾਸ਼ਟਰ ਸੁਰੱਖਿਆ ਕੌਂਸਲ ਵਿਚ ਪੇਸ਼ ਕੀਤਾ ਸੀ। ਬਰਤਾਨਵੀ ਫ਼ੌਜਾਂ ਦੀ ਪਹਿਲੀ ਟੁਕੜੀ — ਭੌਨੇ ਆਰਮੀ ਹਵਾਈ ਜਹਾਜ਼ ਤੋੜ, ਟੁਕੜੀ, ਸਿੰਗਾਪੁਰ ਵਿਚ, ਹੋਰ ਇੰਡੋਨੇਸ਼ੀਆਈ ਛਾਤਾ ਫ਼ੌਜੀਆਂ ਅਤੇ ਮਲਾਇਆ ਦੇ ਸਾਹਿਲ ਨਾਲ ਵਧੇਰੇ ਗੁਰੇਲਿਆਂ ਦੇ ਉਤਾਰੇ ਜਾਣ ਦੀਆਂ

ਧਮਕੀਆਂ ਸਮੇਂ ਉਤਾਰੀ ਗਈ ।

ਸਿੰਗਾਪੁਰ ਦੇ ਉੱਤਰ ਵਿਚ ਜੋਹੋਰ ਦੇ ਰਾਜ ਵਿਚ, ਇੰਡੋਨੇਸ਼ੀਆਈ ਗੁਰੇਲਿਆਂ ਅਤੇ ਹਾਨੀਕਾਰਕ ਖ਼ੁਫ਼ੀਆ ਸੁਕੈਡਾਂ ਦੀ ਭਾਲ ਵਿਚ, ਕਾਫ਼ੀ ਇਲਾਕੇ ਵਿਚ ਫ਼ੌਜੀ ਸਰਗਰਮੀਆਂ ਤੇਜ਼ ਸਨ । ਉੱਤਰ ਵਿਚ ਥਾਈਲੈਂਡ ਨਾਲ ਲਗਦੇ ਸਰਹੱਦੀ ਟਿਕਾਣਿਆਂ ਵਿਚ ਲੁਕੇ ਮਲੇ-ਕਮਿਊਨਿਸਟਾਂ ਨਾਲ ਇੰਡੋਨੇਸ਼ੀਆ ਦੇ ਏਜੰਟਾਂ ਨੇ ਨਜ਼ਦੀਕੀ ਸੰਬੰਧ ਕਾਇਮ ਕਰਨ ਦੇ ਯਤਨ ਕੀਤੇ । ਸਿੰਗਾਪੁਰ ਦੇ ਦੁਆਲੇ ਸਮੁੰਦਰੀ ਫ਼ੌਜਾਂ ਦੀਆਂ ਗਸ਼ਤਾਂ ਨੂੰ ਹੋਰ ਮਜ਼ਬੂਤ ਕੀਤੇ ਜਾਣ ਦੇ ਬਾਵਜੂਦ, ਆਮ ਪ੍ਰਭਾਵ ਇਹ ਸੀ ਕਿ ਸੁਕਾਰਨੋ ਮਲੇਸ਼ੀਆ ਵਿਰੁਧ ਇਕ ਲੰਮੀ ਲੜਾਈ ਦੀਆਂ ਤਿਆਰੀਆਂ ਕਰ ਰਿਹਾ ਹੈ । ਇੰਡੋਨੇਸ਼ੀਆ ਦਾ ਤੁਰਤ ਮੰਤਵ ਦੋ-ਪੱਖੀ ਸੀ । ਮਲੇਸ਼ੀਆ ਵਿਚ ਬਦਅਮਨੀ ਅਤੇ ਫ਼ਸਾਦ ਦੇ ਹਾਲਾਤ ਪੈਦਾ ਕਰਨਾ ਅਤੇ ਮਲੇਸ਼ੀਆਈ ਭੂਮੀ ਵਿਚ ਆਪਣੀ ਹੱਥ-ਠੋਕਾ ਸਰਕਾਰ ਕਾਇਮ ਕਰਨ ਲਈ ਆਪਣੇ ਪੈਰ ਮਜ਼ਬੂਤ ਕਰਨਾ ।

ਬਰਤਾਨਵੀ ਤੋਪਖ਼ਾਨੇ ਦਾ ਉਤਾਰਾ ਉਸ ਵੇਲੇ ਹੋਇਆ, ਜਦੋਂ ਮਲੇਸ਼ੀਆ ਦੀ ਪਾਰਲੀਮੈਂਟ ਵਿਚ ਵਿਰੋਧੀ ਧੜੇ ਨੇ ਬਰਤਾਨੀਆਂ ਦੇ "ਖੋਖਲੇ ਵਾਅਦਿਆਂ" ਦੀ ਆਲੋਚਨਾ ਕੀਤੀ ਸੀ ਅਤੇ ਇਹ ਚੇਤਾਵਨੀ ਦਿਤੀ ਸੀ ਕਿ ਮਲੇਸ਼ੀਆ ਨੂੰ ਬਰਤਾਨੀਆ ਨਾਲ ਰੱਖਿਆ ਸੰਧੀ ਉਤੇ ਵਧੇਰੇ ਵਿਸ਼ਵਾਸ ਨਹੀਂ ਕਰਨਾ ਚਾਹੀਦਾ । ਬਰਤਾਨੀਆ ਅਤੇ ਮਲੇਸ਼ੀਆ ਵਿਚ ਫ਼ੌਜੀ ਦਰਸ਼ਕ ਇਸ ਗੱਲ ਤੋਂ ਪ੍ਰਭਾਵਤ ਸਨ, ਕਿ ਬਰਤਾਨੀਆਂ ਨੂੰ ਸੁਕਾਰਨੋ ਵਲੋਂ ਆਮ ਜੰਗ ਤੋਂ ਘੱਟ — ਵਡੇ ਪੈਮਾਨੇ ਤੇ ਹਮਲੇ ਕੀਤੇ ਜਾਣ ਦੀ ਹਾਲਤ ਵਿਚ, ਤਾਕਿ ਉਹ ਇਕ ਜਨਵਰੀ ਦੇ ਦਿਨ ਤਕ ਮਲੇਸ਼ੀਆ ਨੂੰ ਤਬਾਹ ਕਰ ਸਕੇ, ਹੋਰ ਫ਼ੌਜਾਂ ਭੇਜਣੀਆਂ ਹੀ ਪੈਣਗੀਆਂ ।

ਉਸ ਵੇਲੇ, ਮਲੇਸ਼ੀਆਈ ਫ਼ੌਜੀ ਅਫ਼ਸਰਾਂ ਅਤੇ ਸਿਪਾਹੀਆਂ ਦੀ ਗਿਣਤੀ 16000 ਦੇ ਲਗ ਭਗ ਸੀ, ਜਦੋਂ ਕਿ ਪੁਲਸ ਅਤੇ ਹੋਰ ਸਹਾਇਕ ਫ਼ੌਜਾਂ ਦੀ ਗਿਣਤੀ ਕੋਈ 23000 ਸੀ । ਚੌਕਸਾਂ ਦੀਆਂ ਕੋਰਾਂ, ਜਿਹੜੀਆਂ ਕਿ ਇੰਡੋਨੇਸ਼ੀਆਈ ਲੜਾਈ ਦੇ ਆਰੰਭ ਮਗਰੋਂ ਹੀ ਕਾਇਮ ਕੀਤੀਆਂ ਗਈਆਂ, ਹਾਲੇ ਅਣਸਿਖਿਅਤ ਸਨ । ਉਨ੍ਹਾਂ ਨੂੰ ਸ਼ੱਕੀ ਆਦਮੀਆਂ ਨੂੰ ਫੜਨ ਲਈ ਅਧਿਕਾਰੀਆਂ ਨੂੰ ਪਤਾ ਦੇਣ ਲਈ ਕਾਇਮ ਕੀਤਾ ਸੀ । ਉਨ੍ਹਾਂ ਨੂੰ ਸਿਰਫ਼ ਡੰਡੇ ਹੀ ਦਿਤੇ ਗਏ ਸਨ । ਇਨ੍ਹਾਂ ਚੌਕਸਾਂ ਨੂੰ ਅਸਲਾ-ਹਥਿਆਰ ਦੇਣ ਬਾਰੇ ਗੱਲ ਚਲੀ, ਪਰ ਸਿਖਲਾਈ ਲਈ ਸਮੇਂ ਅਤੇ ਪੈਸੇ ਦੀ ਲੋੜ ਨੂੰ ਮੁਖ ਰਖਦਿਆਂ ਇਹ ਵਿਚਾਰ ਤਿਆਗ ਦਿਤਾ ਗਿਆ ।

ਬਰਤਾਨਵੀ ਰਾਸ਼ਟਰ ਮੰਡਲ ਦੀਆਂ ਮਲੇਸ਼ੀਆ ਵਿਚ ਫ਼ੌਜਾਂ ਦੀ ਗਿਣਤੀ ਕੋਈ ਖ਼ਾਸ ਨਹੀਂ ਸੀ — ਸਿਰਫ਼ 8000 ਦੇ ਲਗ ਭਗ — ਜਿਨ੍ਹਾਂ ਵਿਚੋਂ ਕੇਵਲ ਗੋਰਖੇ ਅਤੇ ਨਿਊਜ਼ੀਲੈਂਡੀ ਹੀ, ਇੰਡੋਨੇਸ਼ੀਆਈ ਗੁਰੇਲਿਆਂ ਵਿਰੁਧ ਤਾਈਨਾਤ ਸਨ । ਇਨ੍ਹਾਂ

ਤੋਂ ਬਿਨਾਂ ਬਰਤਾਨੀਆਂ ਦੀ ਅੱਖ ਬਰੂਨੀ ਉਤੇ ਵੀ ਸੀ ਜਿਹੜਾ ਕਿ ਉਨ੍ਹਾਂ ਦੀ ਰਖਿਆ ਅਧੀਨ ਸੀ ਜਿਥੇ ਗੁਆਂਢੀ ਦੇਸ਼ ਵਿਚੋਂ ਕੋਈ ਵੀ ਝਗੜਾ ਫੈਲ ਸਕਦਾ ਸੀ ।

ਇਸ ਤੋਂ ਬਿਨਾਂ ਸਾਰਾਵਾਕ ਅਤੇ ਸਾਬਾਹ ਵਿਚ ਵੀ, ਜਿਸ ਦੀਆਂ ਸਰਹੱਦਾਂ ਇੰਡੋਨੇਸ਼ੀਆ ਨਾਲ ਲਗਦੀਆਂ ਸਨ, ਕੁਝ ਬਰਤਾਨਵੀਂ ਫ਼ੌਜਾਂ ਕੰਮ ਕਰ ਰਹੀਆਂ ਸਨ ।

ਇਸ ਦੇ ਮੁਕਾਬਲੇ ਤੇ ਇੰਡੋਨੇਸ਼ੀਆ ਕੋਲ ਕੋਈ 5 ਲੱਖ ਦੇ ਲਗ ਭਗ ਪਿਆਦਾ ਫ਼ੌਜ, ਕੋਈ 1,30,000 ਸਹਾਇਕ ਫ਼ੌਜੀ, 183 ਸਮੁੰਦਰੀ ਜਹਾਜ਼ਾਂ ਸਮੇਤ 28,000 ਜਲ ਸੈਨਕ, 110 ਰੂਸੀ ਮਿਗਾਂ ਅਤੇ 26 T4-16 ਬੰਬਾਰਾਂ ਸਹਿਤ 30,000 ਹਵਾਬਾਜ਼ਾਂ ਦੀ ਸੈਨਾਂ ਸੀ । ਇਸ ਤੋਂ ਬਿਨਾਂ ਮਲੇਸ਼ੀਆ ਵਲੋਂ ਨਿਰਦੇਸ਼ਿਤ, ਇਹ ਇਕ ਲਾਸਾਨੀ ਜੰਗ ਸੀ । ਇੰਡੋਨੇਸ਼ੀਆ ਥੋੜੇ ਜਿਹੇ ਗੁਰੇਲੇ ਅਤੇ ਛਾਤਾ ਫ਼ੌਜੀ ਭੇਜ ਸਕਦਾ ਸੀ, ਜਿਹੜੇ ਅਣ-ਅਨੁਪਾਤੀ ਬਰਤਾਨਵੀ ਅਤੇ ਮਲੇਸ਼ੀਆਈ ਫ਼ੌਜਾਂ ਨੂੰ ਰੁਝਾਈ ਰਖ ਸਕਦੇ ਸਨ । ਇੰਡੋਨੇਸ਼ੀਆ ਨੂੰ ਮਲੇਸ਼ੀਆ ਨਾਲੋਂ ਵਧ ਇਕ ਹੋਰ ਫ਼ਾਇਦਾ ਇਹ ਸੀ ਕਿ ਉਨ੍ਹਾਂ ਕੋਲ ਚਕਾਚੌਂਦ ਕਰਨ ਵਾਲਾ ਅੰਸ਼ ਅਤੇ ਪ੍ਰਬੰਧਤ ਗ਼ੱਦਾਰਾਂ ਦੀ ਸਹਾਇਤਾ ਪ੍ਰਾਪਤ ਸੀ ।

ਅਸਲ ਵਿਚ, ਮਲੇਸ਼ੀਆ ਨੂੰ ਵਧੇਰੇ ਚਿੰਤਾ, ਇੰਡੋਨੇਸ਼ੀਆ ਵਿਚ ਸਿਖਲਾਈ ਪ੍ਰਾਪਤ ਇਨ੍ਹਾਂ ਦੇਸ਼ ਧਰੋਹੀਆਂ ਦੀ ਸੀ । ਇਸ ਮੁਹਿੰਮ ਦੇ ਸਿਖਰ ਸਮੇਂ ਇਸ ਅਨਸਰ ਦੀ ਗਿਣਤੀ 3,000 ਤੋਂ 4,000 ਦੇ ਵਿਚਕਾਰ ਸੀ । ਜੇ ਲੜਾਈ ਖੁਲ੍ਹਮ ਖੁਲ੍ਹਿਆਂ ਹੁੰਦੀ ਤਾਂ ਮਲੇਸ਼ੀਆ ਸਮਝਦਾ ਸੀ ਕਿ ਉਸ ਦਾ ਕੀ ਕਰਨਾ ਸੀ, ਪਰ ਜਦੋਂ ਇੰਡੋਨੇਸ਼ੀਅਨ ਜੰਗ ਗੁਝੇ ਢੰਗ ਨਾਲ, ਮਲੇਸ਼ੀਆ ਦੀ ਤਬਾਹੀ ਲਈ ਨਿਸਚਿਤ ਤਰੀਕੇ ਨਾਲ ਹੋ ਰਹੀ ਸੀ, ਤਾਂ ਮਲੇਸ਼ੀਆਈ ਨੇਤਾਵਾਂ ਕੋਲ, ਹਰ ਸੰਭਵ ਢੰਗ ਨਾਲ, ਇਸ ਦਾ ਮੁਕਾਬਲਾ ਕਰਨ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਸੀ ।

ਸੰਖੇਪ ਵਿਚ ਮਲੇਸ਼ੀਆ ਇਵੇਂ ਹੀ ਕਰਦਾ ਰਿਹਾ । ਫਿਰ ਵੀ ਸੁਕਾਰਨੋ ਦੀਆਂ ਸ਼ਾਨਦਾਰ ਯੋਜਨਾਵਾਂ ਬਹੁਤ ਸਫਲ ਨਾ ਹੋ ਸਕੀਆਂ, ਭਾਵੇਂ ਇਹ ਸ਼ੱਕ ਘਟ ਸੀ ਕਿ ਜਦੋਂ ਤੱਕ ਮਲੇਸ਼ੀਆਈ ਦ੍ਰਿਸ਼ ਬਾਰੇ ਪਰਦਾ ਫ਼ਾਸ਼ ਹੋਇਆ, ਉਦੋਂ ਤੱਕ ਉਸ ਦੇ ਆਪਣੇ ਦੇਸ ਵਿਚ ਕਮਿਊਨਿਸਟ ਰਾਜ ਪਲਟੇ ਨਾਲ ਉਸ ਦੇ ਜ਼ਵਾਲ ਅਤੇ ਮਗਰੋਂ 1967 ਦੇ ਸੁਰੂ ਵਿਚ ਉਸ ਦੇ ਪੂਰੀ ਤਰ੍ਹਾਂ ਗੱਦੀਓਂ ਉਤਾਰੇ ਜਾਣ ਨਾਲ ਉਹ ਆਪਣਾ ਹੀ ਸਭ ਤੋਂ ਬੁਰਾ ਹਾਲ ਕਰ ਚੁਕਾ ਸੀ ।

ਬਰੂਨੀ ਵਿਚ 1962 ਦੇ ਅੰਤ ਵਿਚ ਅਜਾਹਰੀ ਬਗ਼ਾਵਤ ਤੋਂ ਸ਼ੁਰੂ ਕਰ ਕੇ ਇਸ ਝਗੜੇ ਦੇ ਅੰਤ ਤੱਕ ਸੁਕਾਰਨੋ ਮਲੇਸ਼ੀਆ ਦਾ ਬਹੁਤ ਨੁਕਸਾਨ ਕਰ ਚੁਕਾ ਸੀ । ਸਾਰੇ ਦੇਸ਼ — ਮਲਾਇਆ, ਸਿੰਗਾਪੁਰ, ਅਤੇ ਬੋਰਨੀਓ ਦੇ ਰਾਜਾਂ ਵਿਚ, ਸੰਗਰਾਮ ਦੇ

ਫ਼ੌਜੀ ਸ਼ਬਦਾਂ ਵਿਚ, ਲੋਕੀਂ ਅਕਹਿ ਦੁਖੀ ਸਨ । ਇਹ ਸੱਚ ਸੀ ਕਿ ਮਲੇਸ਼ੀਆ ਵਿਚ ਚੀਨੀਆਂ ਅਤੇ ਭਾਰਤੀਆਂ ਨੇ ਹਮਲਾਵਰ ਦੇ ਸਨਮੁਖ ਮਲੇ ਲੋਕਾਂ ਦੇ ਮੋਢੇ ਨਾਲ ਮੋਢਾ ਜੋੜ ਕੇ ਲੜਾਈ ਕੀਤੀ, ਜਦੋਂ ਕਿ ਦੇਸ਼ ਵਿਚ ਕੁਝ ਮਲੇ ਲੋਕਾਂ ਨੇ ਸ਼ਰੇ ਆਮ ਇੰਡੋਨੇਸ਼ੀਆ ਦਾ ਸਾਥ ਦਿਤਾ ।

ਸੁਕਾਰਨੋ ਨੇ, ਮਲੇਸ਼ੀਆ ਵਿਰੁਧ ਇਹ ਮਹਿੰਗਾ ਝਗੜਾ ਕਿਉਂ ਸ਼ੁਰੂ ਕੀਤਾ ? ਇਸ ਦਾ ਉੱਤਰ ਸੁਕਾਰਨੋ ਵਲੋਂ ਜੁਲਾਈ 1945 ਵਿਚ ਦੂਜੇ ਵਿਸ਼ਵ ਯੁਧ ਦੇ ਖ਼ਾਤਮੇ ਤੋਂ ਇਕ ਮਹੀਨਾ ਪਹਿਲਾਂ ਤੋਂ ਸ਼ੁਰੂ ਕੀਤੇ ਪਸਾਰਵਾਦੀ ਸੰਕਲਪ ਵਿਚੋਂ ਮਿਲਦਾ ਹੈ । ਉਸ ਸਮੇਂ ਉਸ ਨੇ ਪੜਤਾਲੀਆ ਕਮੇਟੀ ਨੂੰ ਇੰਡੋਨੇਸ਼ੀਆ ਦੀ ਆਜ਼ਾਦੀ ਦੀ ਤਿਆਰੀ ਲਈ ਦਸਿਆ ਸੀ :

"ਮੈਂ ਇਹ ਕਦੇ ਨਹੀਂ ਕਿਹਾ, ਕਿ ਇੰਡੋਨੇਸ਼ੀਆ ਵਿਚ ਓਹੀ ਇਲਾਕੇ ਹਨ, ਜਿਨ੍ਹਾਂ ਉਤੇ ਡੱਚਾਂ ਦਾ ਰਾਜ ਸੀ । ਅਸਲ ਵਿਚ, ਇਕ ਵਾਰ ਜੀਵਨ ਵਿਚ ਮੈਨੂੰ ਪੈਨ-ਇੰਡੋਨੇਸ਼ੀਆ ਦਾ ਸੁਪਨਾ ਆਇਆ ਸੀ, ਜਿਸ ਵਿਚ ਮਲਾਇਆ ਅਤੇ ਪਪੂਆ (ਨਿਊ ਗਿਨੀ) ਹੀ ਸ਼ਾਮਲ ਨਹੀਂ ਹਨ, ਸਗੋਂ ਫ਼ਿਲਪੀਨਜ਼ ਵੀ । ਹੁਣ ਅਸੀਂ ਫ਼ੈਸਲਾ ਕੇਵਲ ਇੰਡੋਨੇਸ਼ੀਆ ਦੇ ਭਵਿੱਖ ਅਤੇ ਉਸ ਦੇ ਇਲਾਕੇ ਦੀਆਂ ਹੱਦਾਂ ਦਾ ਹੀ ਕਰਨਾ ਹੈ । ਜਦੋਂ ਮੈਂ ਏਸ਼ੀਆ ਅਤੇ ਆਸਟ੍ਰੇਲੀਆ ਵਿਚਕਾਰਲੇ ਅਤੇ ਸ਼ਾਂਤ ਮਹਾਂਸਾਗਰ ਅਤੇ ਹਿੰਦ ਮਹਾਂਸਾਗਰ ਵਿਚਕਾਰਲੇ ਟਾਪੂਆਂ ਨੂੰ ਵੇਖਦਾ ਹਾਂ, ਤਾਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਦਾ ਇਕ ਹੀ ਰੂਪ ਬਣਨਾ ਜ਼ਰੂਰੀ ਹੈ ।

"ਉਸੇ ਕਰ ਕੇ ਇਸ ਮੀਟਿੰਗ ਵਿਚ ਮੈਂ ਉਨ੍ਹਾਂ ਦੀ ਹਮਾਇਤ ਕਰਾਂਗਾ ਜਿਹੜੇ ਇਹ ਹਮਾਇਤ ਕਰਨ ਕਿ ਆਜ਼ਾਦ ਇੰਡੋਨੇਸ਼ੀਆ ਨੂੰ ਮਲਾਇਆ ਅਤੇ ਪਪੂਆ ਤੱਕ ਫੈਲਣਾ ਚਾਹੀਦਾ ਹੈ । ਅਸੀਂ ਡੱਚਾਂ ਦੇ ਵਿਰਸੇ ਦੇ ਭਾਗੀ ਨਹੀਂ ਹਾਂ । ਮਲਾਇਆ ਪਹਿਲਾਂ ਹੀ ਜਾਪਾਨੀਆਂ ਕੋਲ ਹੈ । ਅਤੇ ਇਹੀ ਹਾਲਤ ਹੈ ਪਪੂਆ, ਉੱਤਰੀ ਬੋਰਨੀਓ ਅਤੇ ਟੀਮੋਰ ਦੀ । ਅਸੀਂ ਅੰਗਰੇਜ਼ਾਂ ਜਾਂ ਡੱਚਾਂ ਨਾਲ ਗੱਲ ਬਾਤ ਨਹੀਂ ਕਰ ਰਹੇ......ਅਤੇ ਸਾਮਰਾਜੀ ਜਾਪਾਨੀ ਸਰਕਾਰ ਦੇ ਹੱਥ ਇਹ ਫ਼ੈਸਲਾ ਕਰਨਗੇ ਕਿ ਭਵਿੱਖ ਵਿਚ ਇੰਡੋਨੇਸ਼ੀਆ ਕੀ ਬਣੇਗਾ ।

ਹਾਂ, ਡੱਚ ਫ਼ੌਜਾਂ ਦੇ, ਜਿਨ੍ਹਾਂ ਨੇ ਇੰਡੋਨੇਸ਼ੀਆ ਉਤੇ ਫੇਰ ਕਬਜ਼ਾ ਕਰਨ ਦਾ ਯਤਨ ਕੀਤਾ, ਅੰਤ ਵਿਚ ਇਹ ਯਤਨ ਤਿਆਗਣ ਤੋਂ ਪਹਿਲਾਂ, ਇੰਡੋਨੇਸ਼ੀਆ ਦੇ ਲੋਕਾਂ ਨੂੰ ਚੋਖੀ ਲੰਬੀ ਲੜਾਈ ਲੜਨੀ ਪਈ । ਉਨ੍ਹਾਂ ਸਾਰੀਆਂ ਮੁਸੀਬਤਾਂ ਅਤੇ ਜਾਪਾਨੀ ਕਬਜ਼ੇ ਦੌਰਾਨ ਹੋਈ ਤਬਾਹੀ ਤੋਂ ਮਗਰੋਂ ਜੋ ਕੁਝ ਉਨ੍ਹਾਂ ਨੇ ਡੱਚਾਂ ਤੋਂ ਵਿਰਸੇ ਵਿਚ ਲਿਆ ਸੀ, ਉਹ ਪ੍ਰਧਾਨ ਸੁਕਾਰਨੋ ਹੇਠ ਇੰਡੋਨੇਸ਼ੀਆ ਨੇ ਪ੍ਰਾਪਤ ਕੀਤਾ । ਪਰ ਸੁਕਾਰਨੋ ਨੇ ਸਾਰੀ ਜੋੜ ਤੋੜ ਵਿਚ ਵੀ, ਮਹਾਨ ਇੰਡੋਨੇਸ਼ੀਆ ਦਾ ਵਿਚਾਰ ਕਦੇ ਨਹੀਂ ਛਡਿਆ ।



ਚਿੱਤਰ 5 : ਬਾਰਾਂ-ਸਾਲਾ ਹੰਗਾਮੀ ਹਾਲਾਤ ਵਿਚ ਲੜ ਕੇ ਮਰਨ ਵਾਲਿਆਂ ਦੀ ਯਾਦ ਵਿਚ ਉਸਾਰੀ ਗਈ ਰਾਸ਼ਟਰੀ ਯਾਦਗਾਰ ।



ਚਿੱਤਰ 6 : ਪੇਨਾਂਗ ਦੇ ਟਾਪੂ ਵਿਚ, ਸੈਲਾਨੀ ਖਿੱਚ ਵਾਲਾ "ਕੇਕ ਲੋਕ ਸੀ" ਬੁੱਧ-ਮੰਦਰ ਜਾਂ ਸਰਵੁੱਚ ਆਨੰਦ ਦਾ ਮੰਦਰ।



ਚਿੱਤਰ 7 : ਕੁਆਲਾਲੰਪੁਰ ਦੇ ਕੇਂਦਰ ਵਿਚ ਸੇਲਨਗੋਰ ਰਾਜ ਦਾ ਸਕੱਤ੍ਰੇਤ ਜਿਸ ਵਿਚ ਰਾਜ ਅਤੇ ਕੇਂਦਰੀ ਸਰਕਾਰ ਦੇ ਕੁਝ ਦਫਤਰ ਹਨ ।



ਚਿੱਤਰ 8 : ਪਾਰਲੀਮੈਂਟ ਹਾਊਸ — ਇਸ 17 ਮੰਜ਼ਲੀ ਇਮਾਰਤ ਵਿਚ ਸੈਨੇਟਰਾਂ ਅਤੇ ਐਮ. ਪੀਆਂ ਦੇ ਦਫ਼ਤਰ ਹਨ ਜਦੋਂ ਕਿ ਦੀਵਾਨ ਰਕਿਅਤ (ਲੋਕ ਸਭਾ) ਅਤੇ ਦੀਵਾਨ ਨੇਗਾਰਾ (ਸਨੇਟ) ਨਾਲ ਦੀ ਇਮਾਰਤ ਵਿਚ ਹਨ ।

ਜਦੋਂ ਪ੍ਰਧਾਨ ਸੁਕਾਰਨੋ ਨੇ 1945 ਵਿਚ ਆਪਣੀਆਂ ਪਸਾਰਵਾਦੀ ਇੱਛਾਵਾਂ ਨੂੰ ਸਪੱਸ਼ਟ ਕੀਤਾ, ਉਦੋਂ ਤੱਕ ਮਾਓ ਜ਼ੇ-ਤੁੰਗ ਨੇ ਚੀਨ ਵਿਚ ਸ਼ਕਤੀ ਨਹੀਂ ਸੀ ਹਥਿਆਈ। ਚੀਨ, 1955 ਵਿਚ ਬੈਂਡੁੰਗ ਕਾਨਫਰੰਸ ਵੇਲੇ ਤੱਕ, ਏਸ਼ੀਆ ਦੇ ਮੁਖ ਨੇਤਾਵਾਂ ਲਈ ਠੀਕ ਆਪਣੇ ਆਪ ਨੂੰ ਇਕ ਉਮੀਦਵਾਰ ਹੋਣ ਦਾ ਹੱਕਦਾਰ ਸਥਾਪਤ ਕਰ ਚੁਕਾ ਸੀ। ਬੈਂਡੁੰਗ ਤੋਂ ਥੋੜੀ ਦੇਰ ਮਗਰੋਂ, ਚੀਨ ਅਤੇ ਇੰਡੋਨੇਸ਼ੀਆ ਨੇ ਇਕ ਪ੍ਰਕਾਰ ਆਪਸੀ ਸਮਝ ਬੂਝ ਤਿਆਰ ਕਰ ਲਈ, ਜਿਸ ਨੇ ਇੰਡੋਨੇਸ਼ੀਆ ਦੀ ਘਰੇਲੂ ਅਤੇ ਵਿਦੇਸ਼ੀ ਨੀਤੀ ਵਿਚ ਨਵਾਂ ਮੋੜ ਲੈ ਆਂਦਾ। ਵਿਦੇਸ਼ੀ ਤੌਰ ਤੇ ਇੰਡੋਨੇਸ਼ੀਆ ਦਾ ਝੁਕਾਅ ਸਾਮਵਾਦੀ ਚੀਨ ਵਲ ਸੀ, ਭਾਵੇਂ ਉਹ ਇੰਡੋਨੇਸ਼ੀਆ ਵਿਚ ਚੀਨੀ ਅਲਪ-ਗਿਣਤੀ ਦੇ ਦਰਜੇ ਬਾਰੇ ਆਰਜ਼ੀ ਤੌਰ ਤੇ ਅਸਹਿਮਤ ਸਨ । ਘਰੇਲੂ ਖੇਤਰ ਵਿਚ ਸੁਕਾਰਨੋ ਨੇ "ਖੁਲ੍ਹੇ ਲੋਕ ਰਾਜ" ਦੇ ਮੁਕਾਬਲੇ ਤੇ, ਜਿਹੜਾ ਕਿ ਉਸ ਦੇ ਫ਼ੈਸਲੇ ਅਨੁਸਾਰ, ਇੰਡੋਨੇਸ਼ੀਆ ਲਈ ਠੀਕ ਨਹੀਂ ਸੀ, "ਨਿਰਦੇਸ਼ਿਤ ਲੋਕ ਰਾਜ" ਲਾਗੂ ਕੀਤਾ ।

ਸੁਕਾਰਨੋ ਨੇ, ਰੂਸ ਅਤੇ ਚੀਨ ਦੀ ਸਹਾਇਤਾ ਨਾਲ ਆਪਣੀ ਫ਼ੌਜ ਬਣਾ ਕੇ ਪੱਛਮੀ ਈਰੀਅਨ ਉਤੇ ਧੋਖੇ ਅਤੇ ਚਲਾਕੀ ਨਾਲ ਕਬਜ਼ਾ ਕਰਨ ਮਗਰੋਂ, ਅਪਣਾ ਧਿਆਨ ਮਲੇਸ਼ੀਆ ਵਲ ਮੋੜਿਆ। ਪਹਿਲਾਂ ਉਸ ਨੇ ਆਪਣਾ ਹੱਥ ਬਰੂਨੀ ਬਗ਼ਾਵਤ ਵਿਚ ਸਮਾਜਵਾਦੀ ਏਜੰਟਾਂ ਰਾਹੀਂ ਅਜ਼ਮਾਇਆ। ਇਸ ਬਗ਼ਾਵਤ ਦਾ, ਇੰਡੋਨੇਸ਼ੀਆਈ ਕਮਿਊਨਿਸਟ ਪਾਰਟੀ ਵਲੋਂ ਇਸ ਦੀ ਹਿਮਾਇਤ ਦੇ ਬਾਵਜੂਦ ਮਲੀਆਮੇਟ ਕਰ ਦਿਤਾ ਗਿਆ । ਇਸ ਨੇ ਇੰਡੋਨੇਸ਼ੀਆ ਵਿਚ ਕਮਿਊਨਿਸਟ ਅਤੇ ਅਖੌਤੀ ਰਾਸ਼ਟਰਵਾਦੀ ਆਸ਼ਿਆਂ ਦੇ ਇਕ ਵੇਲੇ ਉਤਪੰਨ ਹੋਣ ਨੂੰ ਸਿੱਧ ਕੀਤਾ। ਜਦੋਂ ਸੁਕਾਰਨੋ ਨੇ ਸਰਹੱਦੋਂ ਪਾਰ ਮਲੇਸ਼ੀਆ ਦੀਆਂ ਸਰਹੱਦੀ ਚੌਕੀਆਂ ਉਤੇ ਹਮਲਾ ਕੀਤਾ ਸੀ, ਉਦੋਂ ਹੋਇਆ ਇਹ, ਕਿ ਉਸ ਨੂੰ ਮਲੇਸ਼ੀਆ ਦੀ "ਨਵ-ਬਸਤੀਵਾਦੀ" ਸਕੀਮ ਵਿਚ ਇੰਡੋਨੇਸ਼ੀਆਈ ਕਮਿਊਨਿਸਟ ਪਾਰਟੀ ਦੀਆਂ ਪ੍ਰਾਪੇਗੰਡਾ ਲੀਹਾਂ ਨੂੰ ਅਪਨਾਉਣਾ ਪਿਆ ।

ਭਾਵੇਂ ਇਹ ਗੱਲ ਅਜੀਬ ਜਾਪ ਸਕਦੀ ਹੈ ਕਿ ਸੁਕਾਰਨੋ ਧਮਕੀਆਂ ਅਤੇ ਵੱਡੀ ਜੰਗ ਵਿਚ ਬਦਲ ਰਹੀ ਜੰਗਲੀ ਲੜਾਈ ਨਾਲ ਕਈ ਮਿੱਤਰ ਦੇਸ਼ਾਂ ਵਿਚ ਚੌਕਸੀ ਫੈਲਾਉਣ ਵਿਚ ਸਫਲ ਰਿਹਾ। ਉਸ ਦੀ ਸਫਲਤਾ, ਪੱਛਮੀ ਈਰੀਅਨ ਨੂੰ ਛਡਣ ਬਾਰੇ ਡੱਚਾਂ ਦੇ ਫ਼ੈਸਲੇ ਤੋਂ ਪਹਿਲਾਂ ਦੀਆਂ ਰਾਜਨੀਤਕ ਅਤੇ ਦੂਤਾਵਾਸੀ ਜਿੱਤਾਂ ਦੇ ਬਰਾਬਰ ਸੀ ।

ਸੁਕਾਰਨੋ ਦੀ ਸਫਲਤਾ ਸਾਦਾ ਸੀ, ਤਾਂ ਵੀ ਬਹੁਤ ਮਹੱਤਵਪੂਰਨ। ਉਸ ਦੀਆਂ ਉਸ ਝਗੜੇ ਬਾਰੇ ਪਸਾਰਵਾਦੀ ਸਕੀਮਾਂ ਬਾਰੇ, ਮਿੱਤਰ-ਸਰਕਾਰਾਂ ਅਤੇ ਗ਼ੈਰ-ਕਮਿਊਨਿਸਟ ਅਖ਼ਬਾਰਾਂ ਨੇ ਜ਼ਿਕਰ ਕਰਨਾ ਸ਼ੁਰੂ ਕਰ ਦਿਤਾ, ਜਿਸ ਨੂੰ ਕਾਨਫਰੰਸ

ਟੇਬਲ ਉਤੇ ਬੈਠ ਕੇ ਹੱਲ ਕੀਤਾ ਜਾ ਸਕਦਾ ਸੀ। ਪ੍ਰਧਾਨ ਸੁਕਾਰਨੋ ਹਰ ਇਕ ਨੂੰ ਇਹ ਭਰੋਸਾ ਦਵਾ ਕੇ ਤਸੱਲੀ ਕਰਵਾਉਣ ਲਈ ਉਥੇ ਮੌਜੂਦ ਸੀ ਕਿ ਉਹ ਤਾਂ ਸਿਰਫ਼ "ਰਾਜਨੀਤਕ ਹੱਲ" ਚਾਹੁੰਦਾ ਹੈ। ਜਕਾਰਤਾ ਦਾ ਪ੍ਰਾਪੇਗੰਡਾ ਇੰਨਾ ਸ਼ਾਨਦਾਰ ਸੀ ਕਿ ਮਲੇਸ਼ੀਆ ਉਤੇ ਇੰਡੋਨੇਸ਼ੀਅਨ ਹਮਲੇ ਨੂੰ, ਵਧੇਰੇ ਗਿਆਨੀ ਲੋਕਾਂ ਨੇ ਵੀ 'ਮਲੇਸ਼ੀਅਨ ਝਗੜਾ' ਕਹਿਣਾ ਸ਼ੁਰੂ ਕਰ ਦਿਤਾ।

ਪਰ ਅਸਲ ਵਿਚ, ਸਾਧਾਰਨ ਸ਼ਬਦਾਂ ਵਿਚ, ਇੰਡੋਨੇਸ਼ੀਆ ਅਤੇ ਮਲੇਸ਼ੀਆ ਵਿਚਕਾਰ ਕਦੇ ਵੀ ਕੋਈ ਝਗੜਾ ਨਹੀਂ ਸੀ। ਇੰਡੋਨੇਸ਼ੀਆ ਦਾ ਮਲੇਸ਼ੀਆ ਨਾਲ ਅਖੌਤੀ ਝਗੜਾ, ਮਲੇਸ਼ੀਆ ਦੀ ਹੋਂਦ ਵਿਰੁਧ ਹੀ ਸੀ। ਇਸੇ ਕਰ ਕੇ, ਸੁਕਾਰਨੋ ਨੇ ਐਲਾਨ ਕੀਤਾ ਕਿ ਇੰਡੋਨੇਸ਼ੀਆ ਆਜ਼ਾਦ ਮਲਾਇਆ, ਸਿੰਗਾਪੁਰ, ਸਾਬਾਹ ਅਤੇ ਸਾਰਾਵਾਕ ਦੀ ਸਥਾਪਤੀ ਦੀ ਪੂਰੀ ਹਮਾਇਤ ਕਰੇਗਾ। ਪਰ 20ਵੀਂ ਸਦੀ ਦੀਆਂ ਫ਼ਾਸ਼ਿਸ਼ਟਵਾਦੀ ਅਤੇ ਬਸਤੀਵਾਦੀ ਧੱਕੇਸ਼ਾਹੀਆਂ ਦੀ ਕਹਾਣੀ 'ਵੰਡੋ ਤੇ ਰਾਜ ਕਰੋ' ਦੇ ਅਸੂਲ ਨਾਲੋਂ ਵਧੇਰੇ ਬੁਰੀ ਮਿਸਾਲ ਨਹੀਂ ਦੇ ਸਕਦੀ। ਸੁਕਾਰਨੋ ਦੇ ਬਿਆਨ ਪਿਛੇ ਵਿਚਾਰ ਇਹ ਸੀ ਕਿ ਮਲੇਸ਼ੀਆ ਤਬਾਹ ਕੀਤਾ ਜਾਣਾ ਚਾਹੀਦਾ ਹੈ ਅਤੇ ਤਬਾਹ ਕਰ ਕੇ ਛੋਟੇ ਛੋਟੇ ਹਿੱਸਿਆਂ ਵਿਚ ਵੰਡਣ ਮਗਰੋਂ, ਅੰਤ ਵਿਚ ਇਹ ਪ੍ਰਧਾਨ ਸੁਕਾਰਨੋ ਦੇ ਅਧੀਨ 11 ਕਰੋੜ ਦੀ ਆਬਾਦੀ ਵਾਲੇ ਗੁਆਂਢੀ ਦੇਸ ਵਿਚ ਮਿਲ ਜਾਣੇ ਚਾਹੀਦੇ ਹਨ।

ਇੰਡੋਨੇਸ਼ੀਆ ਵਲੋਂ ਮਲੇਸ਼ੀਆ ਵਿਰੁਧ ਜੰਗ, ਅਸਲ ਵਿਚ ਕਈ ਮੋਰਚਿਆਂ — ਰਾਜਨੀਤਕ, ਫ਼ੌਜੀ, ਆਰਥਕ, ਰਾਜਦੂਤੀ ਅਤੇ ਮਨੋਵਿਗਿਆਨਕ ਪੱਧਰ ਤੇ ਲੜੀ ਜਾ ਰਹੀ ਸੀ। ਜਦੋਂ ਇਹ ਜੰਗ ਛੇੜੀ ਗਈ, ਤਾਂ ਇਹ ਸਪੱਸ਼ਟ ਰੂਪ ਕਿਸੇ ਵੀ ਸਮੇਂ, ਕਿਸੇ ਬਦਲੀ ਹੋਈ ਹਾਲਤ ਅਨੁਸਾਰ ਬਦਲਿਆ ਜਾ ਸਕਦਾ ਸੀ। ਇਸ ਪ੍ਰਕਾਰ, ਮਲੇਸ਼ੀਆ ਨੂੰ ਤਬਾਹ ਕਰਨ ਬਾਰੇ ਗੱਲ ਕਰਦਿਆਂ ਅਤੇ ਇੰਡੋਨੇਸ਼ੀਆਈ ਖੇਡ ਵਿਚ ਭਾਗ ਲੈਣ ਲਈ ਸੈਂਕੜੇ ਚੀਨੀਆਂ ਦੇ ਵਿਕਾਸ ਸਮੇਤ ਹਰ ਪ੍ਰਕਾਰ ਦੀ ਚੀਨੀ ਸਹਾਇਤਾ ਲੈਂਦਿਆਂ, ਉਸ ਨੂੰ ਮਲੇਸ਼ੀਅਨ-ਚੀਨੀਆਂ ਦੀਆਂ ਆਪਣੀਆਂ ਤੁਰਤ ਲੋੜਾਂ ਅਨੁਸਾਰ ਵਰਤਣ ਵਿਚ ਕੋਈ ਸੰਕੋਚ ਨਹੀਂ ਸੀ।

ਜਕਾਰਤਾ ਦੇ ਰਾਜਨੀਤਕ ਯੋਧਿਆਂ ਨੇ ਮਲੇਸ਼ੀਆ ਦੇ ਬਹੁ-ਨਸਲੀ ਸਮਾਜ ਨੂੰ ਭੰਨ ਤੋੜ ਕਰਨ ਲਈ 'ਅੰਤ੍ਰੀਵੀ ਵਿਰੋਧ' ਸਮਝਿਆ। ਇਸ ਪ੍ਰਕਾਰ, ਇੰਡੋਨੇਸ਼ੀਅਨਾਂ ਨੇ ਸਿੰਗਾਪੁਰ ਅਤੇ ਪੇਨਾਂਗ ਨੇੜੇ ਬੁਕਿਟ ਮਰਟਾਜਮ ਵਿਚ ਝਗੜੇ (ਬਦ ਅਮਨੀ) ਆਪਣੇ ਭੜਕਾਊ ਪ੍ਰਾਪੇਗੰਡੇ ਦੇ ਸਾਧਨ ਦੇ ਰੂਪ ਵਿਚ ਵਰਤੇ ਸਨ। ਜਦੋਂ ਕਿ ਸਿੰਗਾਪੁਰ ਦੀਆਂ ਵਾਰਦਾਤਾਂ ਲਈ ਚੀਨੀਆਂ ਨੂੰ ਦੋਸ਼ੀ ਠਹਿਰਾਇਆ ਗਿਆ, ਉਸੇ ਰੇਡੀਓ ਨੇ ਅਗਲੇ ਦਿਨ, 'ਸਿੰਗਾਪੁਰ ਵਿਚ ਹੋਏ ਨਸਲੀ ਫ਼ਸਾਦਾਂ ਲਈ' 'ਮਲੇ-ਨੇਤਾਵਾਂ' ਨੂੰ ਜ਼ਿਮੇਦਾਰ ਠਹਿਰਾਇਆ।

ਇਸ ਲੜਾਈ ਦੇ ਦਿਨਾਂ ਵਿਚ, ਇਸ ਪ੍ਰਾਪੇਗੰਡੇ ਦਾ ਇਕ ਬਹੁਤ ਮਹੱਤਵਪੂਰਨ ਪੱਖ, ਪ੍ਰਧਾਨ ਸੁਕਾਰਨੋ ਦਾ ਇਕ ਵਿਸ਼ੇਸ਼ ਪ੍ਰਸਾਰਨ ਸੀ, ਜਿਸ ਵਿਚ ਉਸ ਨੇ ਸਿੰਗਾਪੁਰ ਦੇ ਵਾਸੀ ਚੀਨੀਆਂ ਨੂੰ ਮਲੇਸ਼ੀਆ ਦਾ ਵਿਰੋਧ ਕਰਨ ਦੀ ਅਪੀਲ ਕੀਤੀ ਸੀ, ਕਿਉਂਕਿ ਉਹ ਉਹਨਾਂ ਨੂੰ ਗ਼ੁਲਾਮ ਬਣਾਉਣਾ ਚਾਹੁੰਦਾ ਸੀ। ਇਹ ਗੱਲ ਬਹੁਤ ਮਹੱਤਵਪੂਰਨ ਘਟਨਾ ਜਾਪੀ, ਖ਼ਾਸ ਕਰ ਕੇ ਉਦੋਂ ਇਹ ਸੁਕਾਰਨੋ ਦੇ ਪੀਕਿੰਗ ਨਾਲ ਸੰਬੰਧਾਂ ਅਤੇ ਮਲੇਸ਼ੀਆ ਵਿਚ ਚੀਨੀ ਕਮਿਊਨਿਸਟ ਲਹਿਰਾਂ ਨਾਲ ਗਠਜੋੜ ਦੀ ਗੱਲ ਹੋਣੀ ਸੀ। ਪਰ ਭਾਵੇਂ ਇਸ ਝਗੜੇ ਦੇ ਪ੍ਰਾਪੇਗੰਡੇ ਨੇ ਕੋਈ ਪ੍ਰਭਾਵ ਪਾਇਆ ਜਾਂ ਨਹੀਂ, ਪਰ ਅਸਲੀਅਤ ਇਹ ਸੀ ਕਿ ਚੀਨੀਆਂ ਦੀ ਬਹੁਤਾਤ ਵਾਲੇ ਸਿੰਗਾਪੁਰ ਨੇ ਮਲੇਸ਼ੀਅਨ ਸੰਘ ਦੇ ਐਲਾਣ ਮਗਰੋਂ ਦੋ ਸਾਲਾਂ ਤੋਂ ਘਟ ਦੇ ਸਮੇਂ ਵਿਚ ਹੀ, ਇਸ ਤੋਂ ਬਾਹਰ ਨਿਕਲ ਜਾਣ ਦੀ ਇੱਛਾ ਪ੍ਰਗਟ ਕਰ ਦਿਤੀ।

ਮਲੇਸ਼ੀਆ ਅਤੇ ਇੰਡੋਨੇਸ਼ੀਆ ਵਿਚ ਇਹ ਝਗੜਾ ਪਲ ਰਿਹਾ ਸੀ। ਮਲੇਸ਼ੀਆ ਦੀ ਬਦਅਮਨੀ ਸਿੰਗਾਪੁਰ ਤਕ ਸੀਮਿਤ ਸੀ ਜਦੋਂ ਕਿ ਇੰਡੋਨੇਸ਼ੀਆ ਦੀ ਬਦ-ਅਮਨੀ ਵਡੇਰੀ ਸੀ ਅਤੇ ਇਸ ਨੇ ਸੁਭਾਵਿਕ ਹੈ ਕਿ ਫਟਣ ਲਈ ਕੁਝ ਵਧੇਰੇ ਹੀ ਸਮਾਂ ਲੈ ਲਿਆ। ਪਰ ਮਲੇਸ਼ੀਆ ਵਿਰੁਧ ਲੜਾਈ, 1965 ਦੇ ਨਵ-ਵਰਸ਼ ਦਿਵਸ ਨੂੰ, ਤੜਕਾ ਹੋਣ ਮਗਰੋਂ ਵੀ, ਅਤੇ ਸੁਕਾਰਨੋ ਵਲੋਂ ਦੋ-ਸਾਲਾ ਭਾਰੀ ਜੰਗ ਅਤੇ ਪ੍ਰਾਪੇਗੰਡੇ ਦੇ ਬਾਵਜੂਦ ਮਲੇਸ਼ੀਆ ਹਾਲੇ ਵੀ ਕਾਇਮ ਸੀ, ਖ਼ਾਤਮੇ ਦੇ ਰਾਹ ਤੇ ਸੀ।

# 10. ਦੋ ਪ੍ਰਧਾਨ ਮੰਤਰੀ

ਸਤੰਬਰ, 1963 ਦੇ ਮਲੇਸ਼ੀਆ ਐਲਾਨ ਮਗਰੋਂ ਦੇ ਦੋ ਸਾਲਾਂ ਦਾ ਸਮਾਂ, ਰਾਸ਼ਟਰ ਲਈ ਬਹੁਤ ਮੁਸ਼ਕਲ ਦਾ ਸਮਾਂ ਸੀ। ਇਕ ਪਾਸੇ ਇੰਡੋਨੇਸ਼ੀਆ ਨਾਲ ਲੜਾਈ, ਤਿਆਰੀਆਂ ਉਤੇ ਸੀ, ਜਿਹੜਾ ਕਿ ਇਕ ਦੁਸ਼ਮਣ ਵਲੋਂ ਇਕ ਵਿਦੇਸ਼ੀ ਹਮਲਾ ਸੀ। ਦੂਜੇ ਪਾਸੇ ਮਲੇਸ਼ੀਆ ਦੇ ਅੰਦਰ ਵੀ ਬਹੁਤ ਮੱਤਭੇਦ ਸਨ, ਜਿਹੜੇ ਵਧੇਰੇ ਕਰਕੇ ਸਿੰਗਾਪੁਰ ਤੋਂ ਆਏ ਸਨ। ਸਿੰਗਾਪੁਰ ਮਲਾਇਆ ਦੇ ਪ੍ਰਾਇਦੀਪ ਦੇ ਇਕ ਸਿਰੇ ਤੇ ਇਕ ਵਡਾ ਬੰਦਰਗਾਹੀ ਸ਼ਹਿਰ ਸੀ, ਜਿਹੜਾ ਮਲੇਸ਼ੀਆ ਦਾ ਭਾਗ ਬਣ ਚੁਕਾ ਸੀ। ਇਹ ਪੱਖ ਮਲੇਸ਼ੀਆ ਲਈ, ਸੁਕਾਰਨੋ ਦੀ ਤਿੰਨ ਸਾਲਾ ਲੜਾਈ ਦੇ ਨੁਕਸਾਨਾਂ ਨਾਲੋਂ ਕਿਤੇ ਵਧ ਹਾਨੀਕਾਰਕ ਸਿਧ ਹੋਇਆ।

ਬੋਰਨੀਓ ਵਿਚ ਦੋ ਰਾਜਾਂ ਦੀਆਂ ਆਪਣੀਆਂ ਹੀ ਸਮੱਸਿਆਵਾਂ ਸਨ। ਉਹ ਆਰਥਕ ਤੌਰ ਤੇ ਪਛੜੇ ਹੋਏ ਸਨ ਅਤੇ ਮਲੇਸ਼ੀਅਨ ਸਰਕਾਰ ਨੇ ਉਥੋਂ ਦੇ ਲੋਕਾਂ ਨੂੰ ਚੰਗੇਰੇ ਹਾਲਾਤ ਪ੍ਰਦਾਨ ਕਰਨ ਲਈ ਤੁਰਤ ਇਕ ਪ੍ਰੋਗਰਾਮ ਤੇ ਅਮਲ ਸ਼ੁਰੂ ਕਰ ਦਿਤਾ। ਬੋਰਨੀਓ ਰਾਜਾਂ — ਸਾਰਾਵਾਕ ਅਤੇ ਸਾਬਾਹ ਵਿਚ ਰਾਜਨੀਤਕ ਸਮੱਸਿਆ ਵੀ ਸੀ। ਉਥੋਂ ਦੀਆਂ ਪ੍ਰਬੰਧਿਤ ਪਾਰਟੀਆਂ ਕੁਆਲਾ-ਲੰਪੁਰ ਦੀ ਨਵੀਂ ਸਰਕਾਰ ਨੂੰ ਵੰਗਾਰ ਰਹੀਆਂ ਸਨ। ਕੇਂਦਰੀ ਸਰਕਾਰ ਨੇ, ਇਸ ਦਾ ਮੁਕਾਬਲਾ ਵੀ ਅਸਰਦਾਰ ਢੰਗ ਨਾਲ ਕੀਤਾ। ਫਿਰ ਉਥੇ ਇਨ੍ਹਾਂ ਰਾਜਾਂ ਦੇ ਨਵੇਂ ਨੇਤਾਵਾਂ ਵਿਚ ਨਿੱਜੀ ਜ਼ਿੰਮੇਦਾਰ ਵੀ ਸਨ ਅਤੇ ਇਹ ਵੀ ਪ੍ਰਸਪਰ ਸਲਾਹ ਮਸ਼ਵਰਿਆਂ ਅਤੇ ਸਮਝੌਤਿਆਂ ਨਾਲ ਠੀਕ ਕੀਤੇ ਗਏ। ਇਹ ਸਾਰੀਆਂ ਮੁਸ਼ਕਿਲਾਂ, ਇੰਡੋਨੇਸ਼ੀਆਂ ਨਾਲ ਅਣ-ਘੋਸ਼ਿਤ ਜੰਗ ਦੇ ਨਾਲ ਨਾਲ ਕਾਇਮ ਰਹੀਆਂ।

ਸੁਭਾਵਿਕ ਹੈ, ਇਸ ਦਾ ਪ੍ਰਭਾਵ ਵਧੇਰੇ ਸਿੰਗਾਪੁਰ ਤੇ ਸੀ ਜਿਥੇ ਚੀਨੀ ਆਬਾਦੀ ਵਧੇਰੇ ਸੀ, ਅਤੇ ਜਿਥੇ ਸੁਕਾਰਨੋ ਨੇ ਲੋਕਾਂ ਦੇ ਮਨਾ ਵਿਚ ਨਸਲੀ ਅੰਸ਼ ਭੜਕਾ ਕੇ ਸਿਨੋ-ਮਲੇ ਝਗੜੇ ਭੜਕਾ ਦਿਤੇ ਸਨ। ਇਸ ਵਿਚ ਦੋ ਮਹੱਤਵ ਪੂਰਨ ਪੱਖਾਂ ਦਾ ਹੋਰ ਵਾਧਾ ਕੀਤਾ। ਉਹ ਪੱਖ ਸਨ — ਮਲੇਸ਼ੀਅਨ ਮਲੇਸ਼ੀਆ ਦਾ ਆਦਰਸ਼ ਜਿਥੇ ਜ਼ਾਤੀ (ਨਸਲੀ) ਵਿਤਕਰੇ ਤੋਂ ਮੁਕਤ ਹੋ ਕੇ ਹਰ ਇਕ ਨੂੰ ਇਕਸਾਰ ਅਵਸਰ ਅਤੇ ਜ਼ਿੰਮੇ-ਦਾਰੀਆਂ ਮਿਲਣ ਸੰਬੰਧੀ ਸੰਦੇਹ ਅਤੇ ਸਿੰਗਾਪੁਰ ਦੇ ਪ੍ਰਧਾਨ ਮੰਤਰੀ — ਲੀ ਕੁਆਂ ਯੀਊ ਦੀ ਜ਼ੋਰਦਾਰ ਸ਼ਖ਼ਸੀਅਤ।

ਲੀ ਕੁਆਂ ਯੀਊ, ਮਲੇਸ਼ੀਆ ਸੰਘ ਦੇ ਰਾਜਾਂ ਵਿਚੋਂ ਇਕ ਰਾਜ ਦੀ ਸਰਕਾਰ ਦਾ ਦੋ ਸਾਲਾਂ ਤਕ ਮੁਖੀ ਰਹਿਣ ਮਗਰੋਂ ਵੀ, ਸਿੰਗਾਪੁਰ ਦਾ ਪ੍ਰਧਾਨ ਮੰਤਰੀ ਰਿਹਾ।

ਸਪੱਸ਼ਟ ਹੈ ਕਿ, ਮਲੇਸ਼ੀਆ ਦੇ ਬਣਾਏ ਜਾਣ ਮਗਰੋਂ, ਉਸ ਨੂੰ ਸਿੰਗਾਪੁਰ ਦਾ ਮੁਖ ਮੰਤਰੀ ਬਣਾਇਆ ਜਾਣਾ ਚਾਹੀਦਾ ਸੀ। ਪਰ ਮਲੇਸ਼ੀਆ ਵਿਚ ਦੋ ਪ੍ਰਧਾਨ ਮੰਤਰੀ ਸੀ -- ਟੁੰਕੂ ਅਬਦੁਲ ਰਹਿਮਾਨ, ਕੁਆਲਾ-ਲੰਪੁਰ ਵਿਚ ਅਤੇ ਲੀ ਕੁਆਂ ਯੀਊ ਸਿੰਗਾਪੁਰ ਵਿਚ। ਲੀ ਨੇ ਮਲੇਸ਼ੀਆ ਦੇ ਸੰਵਿਧਾਨ ਵਿਚ ਤਰਮੀਮ ਕਰਨ ਦੀ ਮੰਗ ਕੀਤੀ ਤਾਂਕਿ ਹਰ ਇਕ ਨਾਗ੍ਰਿਕ ਨੂੰ ਤਰੱਕੀ ਲਈ ਇਕਸਾਰ ਸਹੂਲਤਾਂ ਮਿਲ ਸਕਣ। ਇਸ ਦਾ ਮਤਲਬ, ਸਰਕਾਰੀ ਨੌਕਰੀਆਂ ਪੁਲਿਸ ਰੱਖਿਆ ਸੇਵਾਵਾਂ ਅਤੇ ਹੋਰ ਕਈ ਵਿਭਾਗਾਂ ਵਿਚ ਮਲੇ ਲੋਕਾਂ ਨੂੰ ਮਿਲਦੀਆਂ ਵਿਸ਼ੇਸ਼ ਸੁਵਿਧਾਵਾਂ ਦਾ ਤੁਰਤ ਬੰਦ ਕਰਨਾ ਸੀ।

ਰਾਜਨੀਤਕ ਤੌਰ ਤੇ ਸਿੰਗਾਪੁਰ, ਬਾਕੀ ਦੇ ਸਾਰੇ ਸੰਘ ਨਾਲੋਂ ਵਧੇਰੇ ਚੇਤੰਨ ਸੀ। ਸਿੰਗਾਪੁਰ ਵਿਚ ਕਮਿਊਨਿਸਟ ਬਾਰੀਸਾਨ ਸੋਸ਼ਲਿਸਟ ਪਾਰਟੀ ਸਮੇਤ ਕਈ ਪ੍ਰਕਾਰ ਦੀਆਂ ਪਾਰਟੀਆਂ ਦੇ ਬਾਵਜੂਦ ਲੀ ਦਾ ਇਸ ਅਹੁਦੇ ਤੱਕ ਪੁਜਣਾ,ਇਕ ਜਾਦੂ ਸੀ। ਪਰ ਉਸ ਦੇ ਇਕ ਵਾਰ ਸਰਵੋਚ ਅਹੁਦਾ ਪ੍ਰਾਪਤ ਕਰਨ ਮਗਰੋਂ, ਉਸ ਨੇ ਆਪਣੇ ਅਧਿਕਾਰ ਪੱਕੇ ਕਰਨੇ ਸ਼ੁਰੂ ਕਰ ਦਿਤੇ। ਉਹ ਸਿੰਗਾਪੁਰ ਦੇ ਪ੍ਰਧਾਨ ਮੰਤਰੀ ਦੇ ਰੂਪ ਵਿਚ ਸਰਵੋਚ ਸੀ, ਪਰ ਉਹ ਇਹ ਵੀ ਜਾਣਦਾ ਸੀ, ਕਿ ਸਾਰੇ ਮਲੇਸ਼ੀਆ ਵਿਚ ਕੋਈ 45 ਲੱਖ ਚੀਨੀਆਂ ਦਾ ਨੇਤਾ ਵੀ ਨਿਯੁਕਤ ਕੀਤਾ ਜਾਵੇਗਾ।

ਲੀ ਕੁਆਂ ਯੀਊ ਸਿੰਗਾਪੁਰ ਵਿਚ ਜੰਮਿਆ। ਅਤੇ ਉਸ ਸ਼ਹਿਰ ਨਾਲ ਉਸ ਦੇ ਪ੍ਰਵਾਰ ਦੇ ਸੰਬੰਧ ਸੌ ਸਾਲ ਤੋਂ ਪੁਰਾਣੇ ਸਨ। ਉਸ ਦੇ ਪੜਦਾਦੇ ਇਕ ਗ਼ਰੀਬ ਹੱਕਾ ਕਿਸਾਨ, ਨੇ ਸਿੰਗਾਪੁਰ ਵਿਚ ਆ ਕੇ ਇਕ ਸਾਧਾਰਣ ਮਜ਼ਦੂਰ ਦਾ ਕੰਮ ਕੀਤਾ। ਲੀ ਆਪ ਮਲੇ ਭਾਸ਼ਾ, ਤਿੰਨ ਚੀਨੀ ਉਪ ਭਾਸ਼ਾਵਾਂ ਅਤੇ ਅੰਗਰੇਜ਼ੀ ਚੰਗੀ ਤੇਜ਼ੀ ਨਾਲ ਬੋਲਦਾ ਹੈ। ਪਿਛਲੇ ਦਿਨੀਂ, ਉਹ ਕੁਝ ਤਾਮਿਲ ਬੋਲਣ ਦਾ ਯਤਨ ਵੀ ਕਰਦਾ ਰਿਹਾ ਕਿਉਂਕਿ ਤਾਮਿਲ ਵੀ ਰਾਜ ਦੀਆਂ ਸਰਕਾਰੀ ਭਾਸ਼ਾਵਾਂ ਵਿਚ ਪ੍ਰਵਾਨ ਕਰ ਲਈ ਗਈ ਹੈ।

ਲੀ ਨੇ ਇਕ ਛੋਟੇ ਜਿਹੇ ਚੀਨੀ ਸਕੂਲ ਵਿਚ ਪੜ੍ਹਨਾ ਸ਼ੁਰੂ ਕੀਤਾ ਅਤੇ ਮਗਰੋਂ ਇਕ ਅੰਗਰੇਜ਼ੀ ਭਾਸ਼ਾਈ ਸਕੂਲ ਵਿਚ ਦਾਖ਼ਲ ਹੋ ਗਿਆ। ਉਹ ਇਕ ਸਿਰਕੱਢ ਵਿਦਵਾਨ ਸੀ ਜਿਸ ਦੇ ਫਲਸਰੂਪ ਉਸ ਨੇ ਕੈਂਬਰੇਜ ਵਿਖੇ ਅਧਿਅਨ ਲਈ ਵਜ਼ੀਫ਼ਾ ਲੈ ਲਿਆ, ਜਿਥੇ ਜਾ ਕੇ ਉਸ ਨੇ ਕਾਨੂੰਨੀ ਵਿੱਦਿਆ ਲਈ। ਉਸ ਨੇ ਕੈਂਬਰੇਜ ਵਿਚ ਵੀ ਬਹੁਤ ਚੰਗਾ ਕੰਮ ਕੀਤਾ। ਆਨਰਜ਼ ਸੂਚੀ ਵਿਚ ਪਹਿਲੇ ਨੰਬਰ ਤੇ ਆ ਕੇ ਉਸ ਨੇ ਸ੍ਰੇਸ਼ਟਤਾ ਲਈ ਇਕ ਸਟਾਰ ਪ੍ਰਾਪਤ ਕੀਤਾ। ਉਹ, ਉਸ ਵੇਲੇ ਜਦੋਂ ਸਾਰਾ ਦੂਰ-ਪੂਰਬ ਜਾਪਾਨੀ ਕਬਜ਼ੇ ਨਾਲ ਬਦਲੀ ਦੇ ਕਿਨਾਰੇ ਸੀ, ਛੁੱਟੀਆਂ ਤੇ ਸਿੰਗਾਪੁਰ ਵਾਪਸ ਆ ਗਿਆ। ਉਹ ਸਮਾਂ, ਲੀ ਕੁਆਂ ਯੀਊ ਲਈ, ਜਾਪਾਨੀ ਕਬਜ਼ੇ ਵਰਗੇ ਬਸਤੀਵਾਦ ਨਾਲ ਪਹਿਲੀ ਮੁਲਾਕਾਤ ਦਾ ਸੀ।

ਲੀ ਕੁਆਂ ਯੀਉ ਨੂੰ ਦੂਜੇ ਵਿਸ਼ਵ ਯੁੱਧ ਦੇ ਦੌਰਾਨ ਜਾਪਾਨ ਦੀ ਇਕ ਸਰਕਾਰੀ ਸਮਾਚਾਰ ਏਜੰਸੀ ਲਈ ਬਰਤਾਨਵੀ ਖ਼ਬਰਾਂ ਇਕੱਠੀਆਂ ਕਰਨ ਲਈ ਹੁਕਮ ਦਿਤਾ ਗਿਆ। ਲੜਾਈ ਮਗਰੋਂ ਉਹ ਆਪਣੀ ਵਿਦਿਆ ਪੂਰੀ ਕਰਨ ਲਈ ਵਾਪਸ ਇੰਗਲੈਂਡ ਚਲਾ ਗਿਆ, ਅਤੇ ਸਿੰਗਾਪੁਰ ਵਿਚ ਮਜ਼ਦੂਰ ਜਥੇਬੰਦੀ ਲਹਿਰ ਵਿਚ ਦਾਖ਼ਲ ਹੋ ਗਿਆ। ਅਤੇ ਇਸ ਰਾਹੀਂ ਰਾਜਨੀਤੀ ਵਿਚ ਦਾਖ਼ਲ ਹੋ ਗਿਆ । ਇਕ ਵਾਰ, ਜਦੋਂ ਸਿੰਗਾਪੁਰ ਬਰਤਾਨਵੀ ਰਾਜ ਅਧੀਨ ਸੀ, ਲੀ ਕੁਆਂ ਯੀਉ 100 ਤੋਂ ਵਧ ਜੱਥੇਬੰਦੀਆਂ ਦਾ ਕਾਨੂੰਨੀ ਸਲਾਹਕਾਰ ਰਿਹਾ। ਫੇਰ ਉਸ ਨੇ ਸਿੰਗਾਪੁਰ ਵਿਚ ਪੀਪਲਜ਼ ਐਕਸ਼ਨ ਪਾਰਟੀ ਬਣਾ ਲਈ ਅਤੇ ਮਲਾਇਆ ਦੀ ਆਜ਼ਾਦੀ ਤੋਂ ਦੋ ਸਾਲ ਬਾਅਦ 1959 ਵਿਚ ਸਿੰਗਾਪੁਰ ਦਾ ਪਹਿਲਾ ਪ੍ਰਧਾਨ ਮੰਤਰੀ ਬਣ ਗਿਆ । ਸਿੰਗਾਪੁਰ ਹਾਲੇ ਵੀ ਅਰਧ-ਆਜ਼ਾਦ ਸੀ ਅਤੇ ਸੰਪੂਰਨ ਆਜ਼ਾਦੀ ਉਦੋਂ 1963 ਵਿਚ ਹੀ ਮਿਲੀ, ਜਦੋਂ ਲੀ ਕੁਆਂ ਯੀਉ ਦੇ ਸਿੰਗਾਪੁਰ ਨੇ ਮਲੇਸ਼ੀਆ ਵਿਚ ਸ਼ਾਮਲ ਹੋਣ ਦੇ ਹੱਕ ਵਿਚ ਮੱਤ ਦਿਤਾ। ਉਸੇ ਸਾਲ ਆਮ ਚੋਣਾਂ ਵਿਚ, ਲੀ ਦੀ ਪਾਰਟੀ (ਪੀ. ਏ. ਪੀ.) ਵਿਰੋਧੀ ਪਾਰਟੀਆਂ ਨੂੰ ਖ਼ਤਮ ਕਰ ਕੇ, ਵਿਗਸ ਰਹੇ ਬੰਦਰਗਾਹੀ ਸ਼ਹਿਰ ਦੀ ਸਰਵੋਚ ਸ਼ਕਤੀ ਬਣ ਗਈ।

ਇਕ ਵਾਰ ਪਾਰਲੀਮੈਂਟ ਦੇ ਬਰਤਾਨਵੀ ਮੈਂਬਰ ਫੈਕਰ ਬ੍ਰਾਕਵੇ ਨੇ ਲੀ ਕੁਆਂ ਯੀਉ ਨੂੰ "ਅਜੋਕੀ ਵਿਸ਼ਵ ਨੀਤੀ ਵਿਚ ਇਕ ਸਿਰਕੱਢ ਪਾਏਦਾਰ ਦਿਮਾਗ਼" ਮੰਨਿਆ। ਉਹ ਦੋ ਸਾਲ ਪਾਰਟੀਮੈਂਟ ਵਿਚ ਰਿਹਾ ਜਿਸ ਦੇ ਦੌਰਾਨ ਉਸ ਨੂੰ ਇਕ ਪੱਕਾ ਸਮਾਜਵਾਦੀ, ਇਕ ਪੱਕੇ ਇਰਾਦੇ ਵਾਲਾ ਬਸਤੀਵਾਦ-ਵਿਰੋਧੀ ਅਤੇ ਰਾਜਨੀਤੀ ਵਿਚ ਇਕ ਸੂਝਵਾਨ ਤੱਤ-ਗਿਆਨੀ ਸਮਝਿਆ ਜਾਂਦਾ ਰਿਹਾ। ਉਸ ਵਲੋਂ ਸ਼ੁਰੂ ਕੀਤੇ ਗਏ ਕਿਸੇ ਵੀ ਪ੍ਰੋਗਰਾਮ ਪਿਛੇ ਕੋਈ 20 ਲੱਖ ਸਿੰਗਾਪੁਰੀ ਲੋਕਾਂ ਦੀ ਹਮਾਇਤ ਪ੍ਰਾਪਤ ਹੁੰਦੀ ਸੀ। ਅਤੇ ਕਈ ਲੋਕ ਉਸ ਦੇ ਮਲੇਸ਼ੀਆ ਦਾ ਅਗਲਾ ਪ੍ਰਧਾਨ ਮੰਤਰੀ ਹੋਣ ਬਾਰੇ ਸੋਚਣ ਲੱਗ ਪਏ ਸਨ।

ਸ਼ਾਇਦ ਇਸੇ ਗੱਲ ਨੇ, ਸਿੰਗਾਪੁਰ ਅਤੇ ਮਲੇਸ਼ੀਆ ਵਿਚਕਾਰ ਵਡੀ ਰੁਕਾਵਟ ਪਾਈ। ਮਲੇਸ਼ੀਆ ਦਾ ਪ੍ਰਧਾਨ ਮੰਤਰੀ ਟੁੰਕੂ ਅਬਦੁਲ ਰਹਿਮਾਨ, ਉਕਾ ਹੀ ਹੋਰ ਪ੍ਰਕਾਰ ਦੀ ਮਿੱਟੀ ਦਾ ਆਦਮੀ ਸੀ। ਟੁੰਕੂ, ਮਲੇਸ਼ੀਆ ਦੀ ਹੋਂਦ ਤੋਂ ਪਹਿਲਾਂ, ਦਸ ਤੋਂ ਵਧ ਵਰ੍ਹਿਆਂ ਤੋਂ ਰਾਜਨੀਤੀ ਵਿਚ ਭਾਗ ਲੈ ਰਿਹਾ ਸੀ, ਅਤੇ ਨਵੇਂ ਰਾਸ਼ਟਰ ਨੇ ਦੋ ਸਾਲਾਂ ਤੱਕ ਇੰਡੋਨੇਸ਼ੀਅਨ ਹਨੇਰੀ ਨੂੰ ਵੇਖਿਆ ਸੀ । ਸ਼ਾਇਦ ਟੁੰਕੂ ਵਿਚ ਸਖ਼ਤੀ, ਕਦੇ ਕਦੇ ਬੇਰਹਿਮੀ, ਦਾ ਗੁਣ ਨਹੀਂ ਸੀ ਜਿਸ ਨੇ ਲੀ ਕੁਆਂ ਯੀਉ ਨੂੰ ਪ੍ਰੇਰਿਤ ਕੀਤਾ, ਪਰ ਇਸ ਕਮਜ਼ੋਰੀ ਲਈ, ਆਪਣੇ ਨਾਲ ਸ਼ਰਧਾਲੂਆਂ ਦੀ ਟੋਲੀ ਦੀ ਹੋਂਦ ਰਾਹੀਂ, ਤਿਆਰ ਕੀਤਾ ਗਿਆ । ਉਨ੍ਹਾਂ ਸ਼ਰਧਾਲੂਆਂ ਦੀ ਵਫ਼ਾਦਾਰੀ ਉਸ ਨੂੰ ਹਰ ਥਾਂ ਪ੍ਰਾਪਤ ਸੀ, ਜਿਹੜੀ ਕਿ ਉਸ ਦੀ ਆਪਣੀ ਰਾਜਨੀਤਕ ਸੂਝ ਅਤੇ ਇਸ ਤੋਂ ਵੀ ਵਧ

ਆਪਣੇ ਮਿੱਤਰਾਂ ਅਤੇ ਸਾਥੀਆਂ ਨਾਲ ਵਿਹਾਰ ਵਿਚ ਉਸ ਦੀ ਦਿਮਾਗੀ ਪਵਿੱਤ੍ਰਤਾ ਅਤੇ ਸੁਯੋਗਤਾ ਕਾਰਨ ਸੀ ।

ਟੁੰਕੂ ਆਪਣੇ ਆਪ ਨੂੰ "ਇਕ ਖ਼ੁਸ਼ ਪ੍ਰਧਾਨ ਮੰਤਰੀ" ਕਿਹਾ ਕਰਦਾ ਸੀ । ਮਲੇਸ਼ੀਆ, ਇੰਡੋਨੇਸ਼ੀਆਈ ਲੜਾਈ ਅਤੇ ਇਸ ਪ੍ਰਾਏਦੀਪ ਵਿਚ ਬੋਰਨੀਓ ਰਾਜਾਂ ਅਤੇ ਸਿੰਗਾਪੁਰ ਵਿਚਲੀਆਂ ਸਮੱਸਿਆਵਾਂ ਦੇ ਬਾਵਜੂਦ ਬਹੁਤ ਪ੍ਰਗਤੀ ਕਰਦਾ ਰਿਹਾ । ਇਹ 'ਲੜਾਈ' ਅਖ਼ਬਾਰਾਂ ਵਿਚ ਸਭ ਤੋਂ ਵਧ ਥਾਂ ਮੱਲਦੀ ਸੀ, ਪਰ ਇਨ੍ਹਾਂ ਲਗਾਤਾਰ ਵਾਰਦਾਤਾਂ ਦੇ ਪਿਛੇ, ਮਲੇਸ਼ੀਆ ਵਿਚ ਇਕ ਮੋਨ ਕ੍ਰਾਂਤੀ ਆਉਂਦੀ ਗਈ । 1961 ਵਿਚ ਚਾਲੂ ਕੀਤੀ ਗਈ, ਦੂਜੀ ਪੰਜ ਸਾਲਾ ਯੋਜਨਾ ਉਤੇ 1965 ਤਕ 270 ਕਰੋੜ ਡਾਲਰ ਖ਼ਰਚ ਆ ਚੁਕਾ ਸੀ । ਮਲੇਸ਼ੀਆ ਦੇ ਪਹਿਲੇ ਦੋ ਵਰ੍ਹਿਆਂ ਵਿਚ, ਵਿਕਾਸ ਪ੍ਰੋਗਰਾਮ ਸਾਰਾਵਾਕ ਅਤੇ ਸਾਬਾਹ ਤਕ ਵਧਾਇਆ ਗਿਆ । ਪ੍ਰਧਾਨ ਮੰਤਰੀ ਨੇ, ਗੁਆਂਢੀ ਮਿੱਤਰ ਦੇਸਾਂ ਅਤੇ ਲੰਡਨ ਦੇ ਕਈ ਦੌਰੇ ਕੀਤੇ ।

1963 ਵਿਚ ਮਲੇਸ਼ੀਆ ਦੇ ਬਣਨ ਨਾਲ ਸਿੰਗਾਪੁਰ ਵਧੇਰੇ ਖ਼ੁਸ਼ਹਾਲ ਹੋ ਗਿਆ । ਵਣਜੀ ਅਤੇ ਸਨਅਤਕਾਰ ਇਸ ਪ੍ਰਾਏ ਦੀਪ ਵਿਚ ਆਪਣੀਆਂ ਫ਼ਰਮਾਂ ਖੋਲ੍ਹ ਸਕੇ ਅਤੇ ਲੋਕੀ ਮੁਖ ਭੂਮੀ ਤੋਂ ਆਜ਼ਾਦੀ ਨਾਲ ਸਿੰਗਾਪੁਰ ਜਾ ਸਕਦੇ ਸਨ । ਤਾਂ ਵੀ, ਸਨਅਤੀ ਵਿਕਾਸ ਅਤੇ ਸਿੰਗਾਪੁਰ ਬੰਦਰਗਾਹ ਦੀਆਂ ਸੇਵਾਵਾਂ ਦਾ ਝੁਕਾਅ, ਸਮਾਜਵਾਦ ਵਲ ਸੀ, ਜਿਸ ਨਾਲ ਉਹ ਅਮੀਰ ਸਮਾਜਵਾਦੀਆਂ ਪ੍ਰਤੀ ਵੀ ਸਹਿਣਸ਼ੀਲ ਸੀ । ਪਰ ਇਸ ਪ੍ਰਕਾਰ ਦੇ ਆਰਥਕ ਵਿਕਾਸ ਵਿਚ ਵਾਸਤਵਿਕ ਸੂਝ ਜਾਪਦੀ ਸੀ । ਸੰਸਾਰ ਦੀਆਂ ਸਭ ਤੋਂ ਵਡੀਆਂ ਵਪਾਰਕ ਬੰਦਰਗਾਹਾਂ ਵਿਚੋਂ ਹੋਣ ਕਰ ਕੇ, ਸਿੰਗਾਪੁਰ ਦਾ ਜੀਵਨ-ਮਿਆਰ ਸਾਰੇ ਏਸ਼ੀਆ ਵਿਚੋਂ ਦੂਜੇ ਦਰਜੇ ਤੇ ਆਉਂਦਾ ਸੀ । ਇਸ ਰਾਜ ਨੇ, ਜਿਥੇ ਵੀ ਸੰਭਵ ਹੋਇਆ । ਸਨਅਤੀ ਸਕੀਮਾਂ ਵਿਚ ਵਧ ਕੇ ਹਿੱਸਾ ਲਿਆ ਸੀ । ਸਰਕਾਰ ਨੇ 10 ਕਰੋੜ ਡਾਲਰ ਦਾ ਇਕ ਸਨਅਤੀ ਵਿਕਾਸ ਬੋਰਡ ਬਣਾਇਆ ਹੋਇਆ ਸੀ । ਸਿੰਗਾਪੁਰ ਵਿਚ ਨਿਆਂ ਸਹਿਤ ਸਨਅਤੀ ਅਮਨ ਪ੍ਰਾਪਤ ਹੈ ਭਾਵੇਂ ਸਿਧਾਂਤਕ ਸਮਾਜਵਾਦ ਨਹੀਂ, ਜਿਸ ਨੂੰ ਲੀ ਕੁਆਂ ਯੀਊ ਨੇ ਸਿੰਗਾਪੁਰ ਲਈ ਅਯੋਗ ਪ੍ਰਵਾਣ ਕੀਤਾ ਹੈ।

ਲੀ ਕੁਆਂ ਯੀਊ ਦਾ ਕਹਿਣਾ ਸੀ ਕਿ ਜਦੋਂ ਲੋਕਾਂ ਦਾ ਜੀਵਨ-ਮਿਆਰ ਪਿਛਲੇ ਬਸਤੀਵਾਦੀ ਹਾਕਮਾਂ ਦੇ ਸਮੇਂ ਵਾਲਾ ਹੋ ਜਾਵੇਗਾ, ਉਦੋਂ ਮਲੇਸ਼ੀਆ-ਸਮਾਜਵਾਦ ਪ੍ਰਾਪਤ ਕਰ ਸਕੇਗਾ । ਪਹਿਲਾਂ ਉਹ ਕਿਹਾ ਕਰਦਾ ਸੀ, ਕਿ ਸੰਯੁਕਤ ਮਲੇਸ਼ੀਅਨ ਜਨਤਾ ਸਥਾਪਤ ਕੀਤੀ ਜਾਣੀ ਚਾਹੀਦੀ ਹੈ ਅਤੇ ਇਹ ਕੰਮ ਕੀਤੇ ਜਾਣ ਮਗਰੋਂ, ਉਸ ਨੇ ਸੋਚਿਆ, ਕਿ ਆਰਥਕ ਪ੍ਰਸ਼ਨ, ਫ਼ਿਰਕਾਪ੍ਰਸਤ ਪ੍ਰਸ਼ਨਾਂ ਦਾ ਰੂਪ ਧਾਰ ਲੈਣਗੇ । ਲੀ ਕੁਆਂ ਯੀਊ ਦਾ ਸੰਯੁਕਤ ਮਲੇਸ਼ੀਆ ਦਾ ਆਦਰਸ਼, ਮਲੇ ਅਤੇ ਜੋਹੋਰ ਦੇ

ਪਾਰ ਮਲਾਇਅਨ ਚਾਈਨੀਜ਼ ਐਸੋਸੀਏਸ਼ਨ ਦੇ ਨੇਤਾਵਾਂ ਦੇ ਵਿਚਾਰਾਂ ਨਾਲ ਪੂਰੀ ਤਰ੍ਹਾਂ ਨਹੀਂ ਸੀ ਮਿਲਦਾ।

ਲੀ ਕੁਆਂ ਯੀਊ ਨੇ, ਚੀਨੀ ਬਹੁਤਾਤ ਵਾਲੇ ਸ਼ਹਿਰੀ ਰਾਜ ਦੀ ਸਰਕਾਰ ਦੇ ਮੁਖੀ ਦੇ ਤੌਰ ਤੇ 1963 ਵਿਚ ਸਥਾਪਤ ਕੀਤੇ ਗਏ ਮਲੇਸ਼ੀਆ ਵਿਚ ਇਕ ਖ਼ਾਸ ਸਥਾਨ ਪ੍ਰਾਪਤ ਕੀਤਾ। ਉਹ ਹਾਲੇ ਵੀ ਸਿੰਗਾਪੁਰ ਵਿਚ ਪ੍ਰਧਾਨ ਮੰਤਰੀ ਸਨ। ਉਸ ਨੂੰ, ਸਿੰਗਾਪੁਰ ਦੇ ਨਿਤਾਪ੍ਰਤੀ ਪ੍ਰਬੰਧ ਵਿਚ ਵਧੇਰੇ ਖ਼ੁਦਮੁਖ਼ਤਿਆਰੀ ਪ੍ਰਾਪਤ ਸੀ। ਅਤੇ ਉਸ ਨੇ ਸੰਵਿਧਾਨ ਅਧੀਨ ਮਲੇ ਲੋਕਾਂ ਨੂੰ ਦਿਤੇ ਗਏ ਵਿਸ਼ੇਸ਼ ਅਧਿਕਾਰਾਂ ਦਾ ਵਿਰੋਧ ਇਸ ਕਰ ਕੇ ਨਹੀਂ ਕੀਤਾ ਕਿ ਉਹ ਮਲੇ ਲੋਕਾਂ ਦਾ ਬੀਤੇ ਸਮੇਂ ਵਿਚ ਹੋਇਆ ਨੁਕਸਾਨ ਪੂਰਾ ਹੋਣ ਦੇ ਵਿਰੁਧ ਸੀ, ਸਗੋਂ ਇਸ ਕਰ ਕੇ ਕਿ ਉਥੋਂ ਦੇ ਸ਼ਹਿਰੀ ਧੜੇ ਭਾਰਤੀਆਂ ਅਤੇ ਚੀਨੀਆ ਨਾਲ ਵਿਤਕਰਾ ਹੁੰਦਾ ਸੀ, ਜਿਨ੍ਹਾਂ ਨੂੰ ਨਾਗ੍ਰਿਕਾਂ ਦੇ ਰੂਪ ਵਿਚ ਇਕ-ਸਾਰ ਵਿਹਾਰ ਪ੍ਰਾਪਤ ਹੋਣ ਦਾ ਅਧਿਕਾਰ ਸੀ।

ਮਲੇਸ਼ੀਆ ਵਿਚ ਦੋ ਨੇਤਾਵਾਂ — ਦਾਤੋ (ਡਾ:) ਇਸਮਾਈਲ ਬਿਨ ਦਾਤੋ ਅਬਦੁੱਲ ਰਹਿਮਾਨ, ਜਿਹੜਾ ਉਸ ਵੇਲੇ ਗ੍ਰਹਿ ਮੰਤਰੀ ਸੀ, ਅਤੇ ਉਸੇ ਸਥਾਨ ਤੇ ਵਾਪਸ ਆਇਆ ਹੈ, ਅਤੇ ਟਾਨ ਸੀਊ ਸਿਨ ਜਿਹੜਾ ਕਿ ਮਲੇਸ਼ੀਅਨ ਸਰਕਾਰ ਵਿਚ ਵਿਤ ਮੰਤਰੀ ਸੀ, ਨੇ ਦੇਸ ਵਿਚ ਪਲ੍ਹਰ ਰਹੇ ਸੰਕਟ ਉਤੇ ਕੰਮ ਕੀਤਾ। ਦੋਹਾਂ ਨੇ ਦੇਸ਼ ਦੇ ਸਾਹਮਣੇ ਨਸਲੀ ਝਗੜੇ ਦੀ ਵਿਆਖਿਆ ਕਰਨ ਵਿਚ ਬਹੁਤ ਸੰਕੋਚ ਤੋਂ ਕੰਮ ਲਿਆ — ਖ਼ਾਸ ਕਰ ਕੇ ਸਿੰਗਾਪੁਰ ਸਰਕਾਰ ਦੀ ਉਸ ਨੀਤੀ ਦੇ ਸੰਦਰਵ ਵਿਚ, ਜਿਹੜੀ ਕਿ ਮਲੇ ਲੋਕਾਂ ਲਈ ਵਿਸ਼ੇਸ਼ ਸਹੂਲਤਾਂ ਦੇ ਸੰਬੰਧ ਵਿਚ ਸੀ।

ਟਾਨ ਸੀਊ ਸਿਨ ਨੇ 23 ਜੁਲਾਈ, 1965 ਨੂੰ ਸਿੰਗਾਪੁਰ ਯੂਨੀਵਰਸਿਟੀ ਦੀ ਵਿਦਿਆਰਥੀ ਜਥੇਬੰਦੀ ਸਾਹਮਣੇ ਭਾਸ਼ਨ ਦਿਤਾ। ਉਸ ਨੇ ਉਹਨਾਂ ਨੂੰ, ਬਰਤਾਨਵੀ ਰਾਜ ਅਤੇ ਜਾਪਾਨ ਦੇ ਸੰਖੇਪ ਰਾਜ ਦੇ ਦੌਰਾਨ ਸਿੰਗਾਪੁਰ ਅਤੇ ਮਲਾਇਆ ਵਿਚ ਚੀਨੀਆਂ ਅਤੇ ਮਲੇ ਲੋਕਾਂ ਦੀ ਅਵਸਥਾ ਦੀ ਕਹਾਣੀ ਅਤੇ ਚਾਈਨੀਜ਼ ਐਸੋਸੀਏਸ਼ਨ ਦੇ ਵਧੇਰੇ ਚੀਨੀਆਂ ਦੇ ਮਲੇਸ਼ੀਅਨ ਨਾਗ੍ਰਿਕ ਬਣਾਏ ਜਾਣ ਬਾਰੇ ਜਤਨਾਂ ਦੀ ਕਹਾਣੀ ਦਸੀ। ਇਨ੍ਹਾਂ ਚੀਨੀਆਂ ਦੀ ਗਿਣਤੀ, ਬਰਤਾਨਵੀ ਹਾਕਮਾਂ ਅਨੁਸਾਰ, 1957 ਵਿਚ ਮਲਾਇਆ ਦੀ ਆਜ਼ਾਦੀ ਵੇਲੇ ਤਕ, 2 ਲੱਖ ਤੋਂ ਵਧ ਕੇ 10 ਲੱਖ ਦੇ ਕਰੀਬ ਹੋ ਚੁਕੀ ਸੀ। ਉਨ੍ਹਾਂ ਕਿਹਾ ਕਿ ਦੂਜੀਆਂ ਜ਼ਾਤੀਆਂ ਦੇ ਯੋਗ ਹਿੱਤਾਂ ਦੀ 1948 ਵਿਚ ਮਲੇ-ਸੰਘ ਦੇ ਸਮਝੌਤੇ ਸਮੇਂ ਹੀ ਹਾਈ ਕਮਿਸ਼ਨ ਦੀਆਂ ਵਿਸ਼ੇਸ਼ ਜ਼ਿਮੇਦਾਰੀਆਂ ਦੇ ਤੌਰ ਤੇ ਗਰੰਟੀ ਦਿਤੀ ਗਈ ਸੀ।

ਟਾਨ ਸੀਊ ਸਿਨ ਦਾ ਪ੍ਰਵਾਰ ਵੀ, ਲੀ ਕੁਆਂ ਯੀਊ ਪ੍ਰਵਾਰ ਵਾਂਗ ਕੋਈ ਇਕ ਸਦ ਤੋਂ ਮਲੇਸ਼ੀਆ ਵਿਚ ਰਿਹਾ। ਉਸ ਨੇ ਲੀ ਨਾਲੋਂ ਵੀ ਵਧ ਨੇੜਿਉਂ ਹੋ ਕੇ, ਮਲੇ

ਨੇਤਾਵਾਂ ਨੂੰ ਸਮਝਿਆ ਸੀ। ਉਹ ਅੰਤਰ-ਨਸਲੀ ਤਾਲਮੇਲ ਦਾ ਪੱਕਾ ਵਿਸ਼ਵਾਸੀ ਹੈ। ਉਸ ਦਾ ਵਿਚਾਰ ਇਹ ਸੀ, ਕਿ ਮਲੇਸ਼ੀਆ ਵਿਚ ਦੋ ਨਸਲੀ ਜਾਤੀਆਂ — ਮਲੇ ਅਤੇ ਚੀਨੀ — ਵਿਚਕਾਰ ਅੰਤਰ, 1957 ਤੋਂ ਘਟਦਾ ਹੀ ਗਿਆ। ਉਸ ਅਨੁਸਾਰ ਇਹ ਗੱਲ ਸਮਝਣੀ ਇਸ ਕਰ ਕੇ ਮੁਸ਼ਕਲ ਨਹੀਂ ਕਿ ਸਭ ਤੋਂ ਵਧ ਮਹੱਤਵਪੂਰਨ ਮਨੁੱਖੀ ਕਰਮ ਖੇਤਰ ਵਿਚ ਨਸਲ ਬਹੁਤ ਹੀ ਅਸਬੰਧਿਤ ਚੀਜ਼ ਹੈ। ਉਸ ਨੇ ਸਿੰਗਾਪੁਰ ਵਿਚ ਯੂਨੀਵਰਸਿਟੀ ਵਿਦਿਆਰਥੀਆਂ ਨੂੰ ਦਸਿਆ। "ਸਿਹਤ ਅਤੇ ਆਰਥਕ ਕਰਮ ਦੇ ਦੋ ਮਹੱਤਵਪੂਰਨ ਕਾਨੂੰਨ, ਨਸਲੀ ਵਿਤਕਰੇ ਨੂੰ ਪ੍ਰਵਾਨ ਨਹੀਂ ਕਰਦੇ...... ਗਿਆਨ ਗ੍ਰਹਿਣ ਅਤੇ ਨਵੇਂ ਕਿੱਤਿਆਂ ਦੀ ਮੁਹਾਰਤ ਪ੍ਰਾਪਤੀ ਦਾ ਨਸਲੀ ਨਿਕਾਸ ਨਾਲ ਕੋਈ ਸੰਬੰਧ ਨਹੀਂ।"

ਟਾਨ ਨੇ ਇਹ ਵੀ ਕਿਹਾ : "ਮਲੇਸ਼ੀਆ ਬਣਨ ਤੋਂ ਪਹਿਲਾਂ ਮਲਾਇਆ ਦੇ ਰਾਜਾਂ ਵਿਚ, ਮੰਨੇ ਜਾਂਦੇ ਰਾਜਨੀਤਕ ਕਰਮ ਦੇ ਅਣਲਿਖਿਤ ਨੇਮਾਂ ਵਿਚੋਂ ਇਕ ਇਹ ਸੀ ਕਿ ਰਾਜਨੀਤਕ ਵੰਡਾਂ ਨਸਲੀ ਲੀਹਾਂ ਤੇ ਨਹੀਂ ਹੋਣੀਆਂ ਚਾਹੀਦੀਆਂ। ਪ੍ਰੀਣਾਮ ਇਹ ਨਿਕਲਿਆ, ਕਿ ਭਾਵੇਂ ਅਸੀਂ ਵਿਚਾਰਾਤਮਿਕ ਲੀਹਾਂ ਤੇ ਸਹਿਮਤ ਨਹੀਂ ਹੋਏ — ਭਾਵ 'ਵਾਦਾਂ' ਦੇ ਆਧਾਰ ਤੇ, ਕਿ ਕੀ ਤੁਸੀਂ ਖੱਬੇ, ਸੱਜੇ ਜਾਂ ਰਾਜਨੀਤੀ ਦੇ ਕੇਂਦਰੀ ਧੜੇ ਨਾਲ ਸਬੰਧਿਤ ਹੋ, ਭਾਵੇਂ ਅਸੀਂ ਆਰਥਕ ਅਤੇ ਸਮਾਜਕ ਪ੍ਰਸ਼ਨਾਂ ਉਤੇ ਵੀ ਅਸਹਿਮਤ ਰਹੇ ਹਾਂ, ਤਾਂ ਵੀ ਅਸੀਂ, ਸਦਾ ਇਸ ਗੱਲ ਦਾ ਧਿਆਨ ਰੱਖਿਆ ਕਿ ਇਸ ਨੂੰ ਇਕ ਨਸਲ ਦੀ, ਦੂਜੀ ਵਿਰੁਧ ਦੌੜ ਨਾ ਬਣਾਇਆ ਜਾਵੇ।

"ਵਰਤਮਾਨ ਅਵਸਥਾ ਤੋਂ ਖ਼ਤਰਾ ਇਹ ਹੈ ਕਿ ਮਲਾਇਆ ਸਰਕਾਰ ਦਾ ਮੁਖ ਵਿਰੋਧੀ ਧੜਾ ਇਸ ਸਿਧਾਂਤ ਤੇ ਆਧਾਰਤ ਹੈ, ਕਿ ਅਲਾਇੰਸ ਪਾਰਟੀ ਮਲੇ-ਪ੍ਰਮੁਖ ਹੈ ਅਤੇ ਇਹ ਦੂਜੀਆਂ ਜ਼ਾਤੀਆਂ ਦੇ ਹਿੱਤਾਂ ਦੀ ਕੋਈ ਪ੍ਰਵਾਹ ਨਹੀਂ ਕਰਦੀ। ਜਨਤਕ ਹਮਾਇਤ ਪ੍ਰਾਪਤ ਕਰਨ ਲਈ, ਇਸ ਧੜੇ ਲਈ ਗ਼ੈਰ-ਮਲੇ-ਲੋਕਾਂ — ਖ਼ਾਸ ਕਰ ਕੇ ਹਿੱਤਾਂ ਅਤੇ ਅਧਿਕਾਰਾਂ ਦਾ ਪੱਖ ਪੂਰਨਾ ਜ਼ਰੂਰੀ ਹੋ ਜਾਂਦਾ ਹੈ। ਅੰਤ ਵਿਚ ਇਹ ਮਲੇ ਅਤੇ ਚੀਨੀਆਂ ਵਿਚਕਾਰ ਇਕ ਝਗੜਾ ਬਣ ਜਾਵੇਗਾ। ਇਹ ਨੁਕਸਾਨਦੇਹ ਰੁਚੀ ਅਤੇ ਇਸ ਹਾਲਤ ਤੋਂ ਪ੍ਰਾਪਤ ਖ਼ਤਰੇ ਸਪੱਸ਼ਟ ਹਨ।

ਬਹੁ-ਜ਼ਾਤੀ ਸਮਾਜਕ ਜੀਵਨ ਦੀਆਂ ਕੁਝ ਆਪਣੀਆਂ ਸਮੱਸਿਆਵਾਂ ਹੁੰਦੀਆਂ ਹਨ, ਪਰ ਇਸ ਦੀਆਂ ਵੰਗਾਰਾਂ ਹੀ ਇਸ ਦੇ ਅਵਸਰ ਹੁੰਦੇ ਹਨ। ਮੈਂ ਵੇਖਿਆ ਹੈ, ਕਿ ਉਨ੍ਹਾਂ ਇਲਾਕਿਆਂ ਵਿਚ ਜਿਥੇ ਚੀਨੀ ਅਤੇ ਮਲੇ ਲੋਕਾਂ ਦੀ ਗਿਣਤੀ ਚੋਖੀ ਹੈ, ਅਤੇ ਇਸ ਪ੍ਰਕਾਰ ਉਨ੍ਹਾਂ ਵਿਚਕਾਰ ਮਲੇ-ਸੰਬੰਧ ਆਮ ਅਤੇ ਦੂਰ ਦੂਰ ਤੱਕ ਦੇ ਹਨ, ਉਥੇ ਨਸਲੀ ਸਮਝ ਬੂਝ ਅਤੇ ਸਹਿਣਸ਼ੀਲਤਾ ਵਧੇਰੇ ਹੈ। ਇਸ ਦਾ ਕਾਰਨ ਹੈ, ਕਿ ਉਹ ਸਮਝਦੇ ਹਨ ਕਿ ਕਿਸੇ ਵੀ ਕਿਸਮ ਦਾ ਅੱਤਵਾਦ, ਹਾਨੀਕਾਰਕ ਹੋਵੇਗਾ।

ਅਜਿਹੇ ਇਲਾਕਿਆਂ ਵਿਚ, ਮਿਸਾਲ ਲਈ, ਅਜਿਹੀਆਂ ਗੱਲਾਂ ਕਿ ਇਕ ਮਲੇ ਨੇਤਾ ਚੀਨੀ ਮੰਦਰਾਂ ਦੀ ਸਹਾਇਤਾ ਲਈ ਕਹੇ, ਅਤੇ ਚੀਨੀ ਨੇਤਾਵਾਂ ਵਲੋਂ ਮਲੇ ਮਸਜਦਾਂ ਲਈ ਸਰਕਾਰ ਨੂੰ ਬੇਨਤੀਆਂ ਕਰਨਾ, ਆਮ ਮਿਲਦੀਆਂ ਹਨ। ਅਸਲ ਵਿਚ ਅਜਿਹੇ ਥਾਈਂ, ਸਰਕਾਰ ਦਾ ਮਲੇ ਅਤੇ ਚੀਨੀ ਨੇਤਾਵਾਂ ਵਲੋਂ ਈਸਾਈ ਗਿਰਜਿਆਂ ਲਈ ਸਹਾਇਤਾ ਲਈ ਬੇਨਤੀਆਂ ਦੀ ਪ੍ਰਾਪਤੀ ਉਕਾ ਹੀ ਕੋਈ ਅਸਾਧਾਰਣ ਗੱਲ ਨਹੀਂ।

"ਉਨ੍ਹਾਂ ਇਲਾਕਿਆਂ ਵਿਚ ਜਿਥੇ ਇਕ ਜ਼ਾਤੀ ਦੀ ਪ੍ਰਮੁਖਤਾ ਹੋਵੇ, ਉਥੇ ਨਸਲੀ ਸਹਿਣਸ਼ੀਲਤਾ ਸਭ ਤੋਂ ਘਟ ਹੁੰਦੀ ਹੈ। ਉਤਰੀ ਸਾਹਿਲ ਉਤੇ ਕੇਲਾਂਤਨ ਪੈਨ-ਮਲੇ ਇਸਲਾਮਿਕ ਪਾਰਟੀ ਦਾ ਗੜ੍ਹ ਹੈ ਜਿਥੇ ਕਿ ਮਲੇ-ਜ਼ਾਤੀਵਾਦ ਦਾ ਅੱਤ ਰੂਪ, ਧਾਰਮਕ ਕਟੜਤਾ ਨਾਲ ਸੰਯੁਕਤ ਹੈ। ਇਸ ਦੇ ਦੂਜੇ ਸਿਰੇ ਤੇ, ਸਿੰਗਾਪੁਰ ਵਿਚ, ਚੀਨੀ ਨੇਤਾ, ਜਿਹੜੇ ਮਲੇ-ਭਾਵਨਾਵਾਂ ਅਤੇ ਕਮਜ਼ੋਰੀਆਂ ਨੂੰ ਸਮਝਣ ਦਾ ਯਤਨ ਕਰਦੇ ਹਨ, ਉਨ੍ਹਾਂ ਨੂੰ ਨਫ਼ਰਤ ਨਾਲ ਵੇਖਿਆ ਜਾਂਦਾ ਹੈ ਅਤੇ ਉਨ੍ਹਾਂ ਨੂੰ ਮਲੇ ਹੱਥ ਠੋਕੇ ਅਤੇ ਕਦੇ ਕਦੇ ਚੀਨੀ ਹਿੱਤਾਂ ਲਈ ਗ਼ੱਦਾਰ ਵੀ ਸਮਝਿਆ ਜਾਂਦਾ ਹੈ। ਮੈਨੂੰ ਪਤਾ ਹੈ, ਕਿ ਇਨ੍ਹਾਂ ਦੋਵੇਂ ਰਾਜਾਂ ਵਿਚ, ਇਹ ਗੱਲਾਂ ਖੁਲ੍ਹੇ-ਆਮ ਨਹੀਂ ਕਹੀਆਂ ਜਾਂਦੀਆਂ, ਪਰ ਉਥੇ ਇਸ ਸੰਬੰਧੀ ਕਾਨਾਫੂਸੀ ਦੀ ਤਕੜੀ ਮੁਹਿੰਮ ਚਲ ਰਹੀ ਹੈ ਅਤੇ ਇਹ ਹੋਰ ਵੀ ਹਾਨੀਕਾਰਕ ਹੋ ਸਕਦੀ ਹੈ।

"ਇਹ ਗੱਲ ਸ਼ਾਇਦ ਇਸੇ ਕਰ ਕੇ ਹੈ, ਕਿ ਕੇਲਾਂਤਨ ਵਿਚ ਯੂਨਾਈਟਿਡ ਮਲੇ ਨੈਸ਼ਨਲ ਆਰਗੇਨਾਈਜ਼ੇਸ਼ਨ ਨੂੰ ਕੋਈ ਖ਼ਾਸ ਪ੍ਰਾਪਤੀ ਕਰਨੀ ਮੁਸ਼ਕਲ ਹੈ, ਇਸੇ ਤਰ੍ਹਾਂ ਸਿੰਗਾਪੁਰ ਵਿਚ ਮਲੇਸ਼ੀਅਨ ਚੀਨੀ ਐਸੋਸੀਏਸ਼ਨ ਨੂੰ ਪ੍ਰਗਤੀ ਕਰਨ ਵਿਚ ਮੁਸ਼ਕਲ ਪੇਸ਼ ਆ ਰਹੀ ਹੈ। ਕਾਰਨ ਇਹ ਕਿ ਕਿਸੇ ਨੂੰ ਵੀ ਇਨ੍ਹਾਂ ਰਾਜਾਂ ਵਿਚ ਕੋਈ ਖ਼ਾਸ ਪ੍ਰਗਤੀ ਕਰਨ ਲਈ, ਆਪਣੇ ਚੀਨੀ ਜਾਂ ਮਲੇ ਸਾਥੀਆਂ ਲਈ ਰਸਕੀ ਅਤੇ ਹਮਲਾ-ਵਰਾਨਾ ਦੇਸ਼-ਪਿਆਰ ਅਪਨਾਉਣਾ ਪਵੇਗਾ।"

ਜੋਹੋਰ ਤੋਂ ਡਾ: ਇਸਮਾਈਲ, ਜਿਸ ਨੂੰ ਮਲੇਸ਼ੀਅਨ ਮੰਤਰੀ-ਮੰਡਲ ਦਾ ਸ਼ਕਤੀਸ਼ਾਲੀ ਵਿਅਕਤੀ ਸਮਝਿਆ ਜਾਂਦਾ ਹੈ; ਮਲਾਇਆ ਵਿਚ ਨਸਲੀ ਅਸੰਤੁਲਨ ਬਾਰੇ ਬੋਲਿਆ। ਉਸ ਨੇ ਇਹ ਪ੍ਰਵਾਨ ਕੀਤਾ, ਕਿ ਇਹ ਇਸ ਵਾਸਵਿਕਤਾ ਕਾਰਨ ਹੈ, ਮਲੇ-ਲੋਕੀ ਅਤੇ ਉਨ੍ਹਾਂ ਦਾ ਜੀਵਨ-ਢੰਗ ਦਿਹਾਤੀ ਵਾਤਾਵਰਣ ਵਾਲਾ ਹੈ ਜਦੋਂ ਕਿ ਮਲੇਸ਼ੀਆ ਵਿਚ ਰਹਿੰਦੇ ਚੀਨੀ ਅਤੇ ਹੋਰ ਆਵਾਸੀਆਂ ਦਾ ਜੀਵਨ ਢੰਗ ਸ਼ਹਿਰੀ ਸਮਾਜ ਵਾਲਾ ਹੈ ਅਤੇ ਉਨ੍ਹਾਂ ਨੇ ਉਹ ਗੁਣ ਗ੍ਰਹਿਣ ਕਰ ਲਏ ਹਨ ਜ਼ਿਨ੍ਹਾਂ ਨੇ ਉਨ੍ਹਾ ਨੂੰ ਮੁਕਾਬਲੇਬਾਜ਼ੀ ਦੇ ਸਨਅਤੀ ਸਮਾਜਾਂ ਵਿਚ ਰਹਿਣ ਦੇ ਯੋਗ ਬਣਾ ਦਿਤਾ ਹੈ। ਪ੍ਰੀਣਾਮ ਇਹ ਨਿਕਲਿਆ ਕਿ ਮਲੇ-ਲੋਕਾਂ ਨੇ, ਜਿਸ ਵੇਲੇ ਖ਼ੁਰਾਕ ਕਾਫ਼ੀ ਸੀ ਅਤੇ ਜੀਵਨ ਸੁਖੈਨ ਸੀ, ਉਸ ਵੇਲੇ ਦੇ "ਟਿਆਡਾ ਆਪਾ" ਦਰਸ਼ਨ ਨੂੰ ਅਪਨਾ ਲਿਆ। (ਘਟਨਾ ਬੱਧ,

ਇਸ ਮਲੇ-ਦਰਸ਼ਨ ਦਾ ਸਾਨੀ ਦਰਸ਼ਨ ਇੰਡੋਨੇਸ਼ੀਆ ਵਿਚ ਵੀ ਹੈ ਜਿਥੇ ਇਸ ਨੂੰ "ਟਿਆੜਾ ਅੱਪਾ", ਥਾਈਲੈਂਡ ਵਿਚ 'ਮਾਈ ਪੈਨ ਘਰਾਇ' ਦਰਸ਼ਨ ਨਾਲ ਅਤੇ ਅਰਬ ਦੇਸ਼ਾਂ ਵਿਚ ਇਸ ਨੂੰ 'ਮਲੇਸ਼' ਨਾਂ ਨਾਲ ਪੁਕਾਰਿਆ ਜਾਂਦਾ ਹੈ।) ਡਾ: ਇਸਮਾਈਲ ਨੇ ਕਿਹਾ :

"ਫੇਰ ਬਰਤਾਨਵੀ ਬਸਤੀਵਾਦ ਆਇਆ ਅਤੇ ਗੱਲ ਇਉਂ ਹੋਈ ਕਿ ਦਿਹਾਤਾ ਵਿਚ ਮਲੇ-ਲੋਕਾਂ ਦਾ ਦ੍ਰਿਸ਼ਟੀਕੋਣ, ਦੇਸ਼ ਦੇ ਤੇਜ਼ ਵਿਕਾਸ ਸੰਬੰਧੀ ਬਰਤਾਨਵੀ ਵਿਚਾਰਾਂ ਨਾਲ ਮੇਲ ਨਾ ਖਾਧਾ। ਇਸ ਕਰ ਕੇ, ਉਨ੍ਹਾਂ ਨੇ ਵਿਸ਼ੇਸ਼ ਅੰਗਰੇਜ਼ ਅਕਲਮੰਦੀ ਨਾਲ ਮਲੇ-ਲੋਕਾਂ ਨਾਲ ਸਮਝੌਤਾ ਕਰ ਲਿਆ। ਜਿਸ ਨਾਲ ਸੁਲਤਾਨ, ਯੋਗ ਸ਼ਾਨੋਸ਼ੌਕਤ ਨਾਲ ਕਾਇਮ ਰਖੇ ਗਏ, ਪਰ ਸਾਰੇ ਅਧਿਕਾਰ ਬਰਤਾਨਵੀ ਰੈਜ਼ੀਡੈਂਟ ਨੂੰ ਸੌਂਪੇ ਗਏ। ਮਲੇ-ਲੋਕਾਂ ਨੂੰ ਵਿਦਿਆ ਦੀਆਂ ਸਹੂਲਤਾਂ ਦਿਤੀਆਂ ਗਈਆਂ, ਪਰ ਉਨ੍ਹਾਂ ਨੂੰ ਨਿਮਨ ਪ੍ਰਕਾਰ ਦੇ ਸਰਕਾਰੀ ਅਹੁਦੇ ਦਿਤੇ ਗਏ ਜਦੋਂ ਕਿ ਉੱਚ-ਪਦਵੀਆਂ ਅੰਗਰੇਜ਼ਾਂ ਨੇ ਆਪਣੇ ਲਈ ਰਖੀਆਂ। ਇੰਨੇ ਨੂੰ ਆਵਾਸੀ ਚੀਨੀ ਅਤੇ ਭਾਰਤੀ ਇਸ ਦੇਸ਼ ਦੀ ਭੂਮੀ ਤੋਂ ਲਾਭ ਉਠਾਉਣ ਲਗ ਪਏ ਅਤੇ ਇਸ ਪ੍ਰਕਾਰ, ਮਲੇ-ਪ੍ਰਾਏਦੀਪ ਅਮੀਰ ਹੋਇਆ ਅਤੇ ਇਸ ਨੇ ਅੰਗਰੇਜ਼ਾਂ ਦੇ ਸਮੇਂ ਵਿਚ ਆਵਾਸੀਆਂ ਨੂੰ ਖਿਚਿਆ।

"ਬਰਤਾਨਵੀ ਨੀਤੀ ਦੇ ਫਲਸਰੂਪ, ਨਗਰ ਵਿਕਸਿਤ ਕੀਤੇ ਗਏ — ਅਤੇ ਏਸੇ ਤਰ੍ਹਾਂ ਹੀ, ਉਨ੍ਹਾਂ ਥਾਂਵਾਂ ਦਾ ਵਿਕਾਸ ਕੀਤਾ ਗਿਆ ਜਿਥੇ ਅੰਗਰੇਜ਼ਾਂ ਦੇ ਹਿੱਤ ਜੁੜੇ ਹੋਏ ਸਨ। ਬਾਗ਼ਾਂ ਵਿਚ ਸੜਕਾਂ ਬਣਾਈਆਂ ਗਈਆਂ। ਨਗਰਾਂ ਅਤੇ ਰਬੜ-ਬਾਗ਼ਾਂ ਵਿਚ ਸਿਹਤ ਸਹੂਲਤਾਂ ਦਿਤੀਆਂ ਗਈਆਂ। ਵਡੇ ਨਗਰਾਂ ਵਿਚ ਸਕੂਲ ਖੋਲੇ ਗਏ। ਬਰਤਾਨਵੀ ਨੀਤੀ ਦਾ ਨਤੀਜਾ ਇਹ ਨਿਕਲਿਆ ਕਿ ਉਨ੍ਹਾਂ ਨੇ ਆਪਣੇ ਆਪ ਨੂੰ ਅਮੀਰ ਬਣਾਉਣ ਲਈ ਮਲਾਇਆ ਅਤੇ ਸਿੰਗਾਪੁਰ ਦੇ ਗ਼ੈਰ-ਮਲੇ ਲੋਕਾਂ ਨੂੰ ਵੀ ਸਬੰਧਕ ਢੰਗ ਨਾਲ ਅਮੀਰ ਬਣਾਇਆ।

"ਬਰਤਾਨਵੀ ਰਾਜ ਦੇ ਸਮੇਂ ਵਿਚ, ਰਾਜਨੀਤੀ ਵਿਚ ਨਸਲੀ ਮਾਮਲੇ ਉਠਾਉਣੇ ਕੋਈ ਅਸਾਧਾਰਣ ਗੱਲ ਨਹੀਂ ਸੀ। ਅਸਲ ਵਿਚ, ਜਿੰਨੀ ਥੋੜੀ ਬਹੁਤੀ ਕਾਨੂੰਨ-ਸਾਜ਼ੀ ਹੋ ਰਹੀ ਸੀ, ਉਹ ਆਵਾਸੀ ਜ਼ਾਤੀਆਂ ਲਈ ਚੰਗੇਰੀਆਂ ਉਜਰਤਾਂ ਅਤੇ ਚੰਗੇਰੀ ਕੰਮ-ਅਵਸਥਾ ਲਈ ਪ੍ਰਕਾਰ ਦੇ ਪੇਸ਼ ਕੀਤੇ ਜਾਣ ਤੱਕ ਹੀ ਸੀਮਿਤ ਸੀ। ਬਦਕਿਸਮਤੀ ਦੀ ਗੱਲ ਇਹ ਹੈ ਕਿ ਅੰਗਰੇਜ਼ਾਂ ਨੇ ਉਥੇ ਰਹਿੰਦੀਆਂ ਅਨੇਕ ਜ਼ਾਤੀਆਂ ਨੂੰ ਇਕ-ਸੁਰ ਕਰਨ ਦਾ ਯਤਨ ਕਦੇ ਨਹੀਂ ਕੀਤਾ ਤਾ ਕਿ ਜਦੋਂ ਉਨ੍ਹਾਂ ਦੇ ਮਲਾਇਆ-ਤਿਆਗਣ ਦਾ ਸਮਾਂ ਆਵੇ, ਤਾਂ ਉਹ ਪਿਛੇ ਇਕ ਅਜਿਹਾ ਦੇਸ਼ ਛਡ ਜਾਣ, ਜਿਥੇ ਰਹਿੰਦੇ ਬਹੁ-ਜ਼ਾਤੀ ਲੋਕ, ਬ੍ਰਾਬਰ ਦੇ ਲੋਕਾਂ ਵਾਂਗ ਇਕੱਠੇ ਸੰਤੋਖ ਨਾਲ ਨਾ ਰਹਿ ਸਕਣ। ਉਹ ਦੇਸ਼ ਤੋਂ ਲਾਭ ਉਠਾਉਣ ਵਿਚ ਬੁਰੀ ਤਰ੍ਹਾਂ ਰੁਝੇ ਹੋਏ ਸਨ। ਉਨ੍ਹਾਂ ਦੀ ਦਿਲਚਸਪੀ

ਕੇਵਲ ਅਮਨ ਕਾਨੂੰਨ ਵਿਚ ਹੀ ਸੀ, ਕਿਉਂਕਿ ਉਸ ਤੋਂ ਬਿਨਾਂ ਉਨ੍ਹਾਂ ਲਈ ਦੇਸ਼ ਦੇ ਸਾਧਨਾਂ ਤੋਂ ਅਮਨ ਤੇ ਆਸਾਨੀ ਨਾਲ ਲਾਭ ਉਠਾਉਣਾ ਅਸੰਭਵ ਸੀ।

"ਜਦੋਂ 1957 ਵਿਚ ਮਲਾਇਆ ਆਜ਼ਾਦ ਹੋਇਆ, ਉਦੋਂ ਸਵਤੰਤ੍ਰਤਾ ਲਹਿਰ ਦੇ ਨੇਤਾਵਾਂ ਨੇ ਤਿੰਨ ਵੱਡੇ ਨਸਲੀ ਗੁੱਟਾਂ — ਯੂਨਾਈਟਿਡ ਮਲੇ ਨੈਸ਼ਨਲ ਆਰਗੇਨਾਈ-ਜ਼ੇਸ਼ਨ, ਮਲਾਇਅਨ ਚਾਈਨੀਜ਼ ਐਸੋਸੀਏਸ਼ਨ ਅਤੇ ਮਲਾਇਅਨ ਇੰਡੀਅਨ ਕਾਂਗਰਸ ਦੀ ਇਕ ਅਲਾਇੰਸ ਪਾਰਟੀ ਬਣਾਈ। ਉਨ੍ਹਾਂ ਨੇ ਉਹਨਾਂ ਵਡੇ ਸਿਧਾਂਤਾਂ ਉਤੇ ਸਮਝੌਤਾ ਕਰ ਲਿਆ, ਜਿਹੜੇ ਅੱਜ ਵੀ ਅਲਾਇੰਸ ਪਾਰਟੀ ਦਾ ਆਧਾਰ ਹਨ। ਉਹ ਇਸ ਗੱਲ ਉਤੇ ਸਹਿਮਤ ਹੋ ਗਏ ਕਿ ਕੇਵਲ ਮਲੇ ਲੋਕਾਂ ਦਾ ਸਥਾਨ ਹੀ ਕਾਇਮ ਨਾ ਰਖਿਆ ਜਾਵੇ, ਸਗੋਂ ਇਹ ਪ੍ਰਣ ਵੀ ਕੀਤਾ ਕਿ ਮਲੇ-ਲੋਕਾਂ ਦਾ ਇਹ ਵਿਸ਼ੇਸ਼ ਸਥਾਨ, ਉਨ੍ਹਾਂ ਦੇ ਸਮਾਜਕ ਅਤੇ ਆਰਥਕ ਮਿਆਰਾਂ ਦੇ ਵਿਕਾਸ ਦਾ ਮੁਖ ਸਾਧਨ ਹੋਣਾ ਚਾਹੀਦਾ ਹੈ ਤਾ ਕਿ ਉਹ ਅੰਤ ਵਿਚ ਗ਼ੈਰ-ਮਲੇ-ਲੋਕਾਂ ਨਾਲ ਸਮਾਨਤਾ ਦੇ ਅਧਾਰ ਤੇ ਮੁਕਾਬਲਾ ਕਰ ਸਕਣ। ਇਹ ਤਿੰਨੇ ਪਾਰਟੀਆਂ ਇਸ ਗੱਲ ਤੇ ਵੀ ਸਹਿਮਤ ਹੋ ਗਈਆਂ ਕਿ ਮਲੇ-ਹਾਕਮ, ਆਪਣੇ ਵਿਚੋਂ ਕਿਸੇ ਇਕ ਨੂੰ ਨਿਸ਼ਚਿਤ ਅਵਧੀ ਲਈ ਪ੍ਰਮੁਖ ਹਾਕਮ ਦੇ ਰੂਪ ਵਿਚ ਚੁਣ ਕੇ ਆਪਣੇ ਸਥਾਨ ਕਾਇਮ ਰਖਣਗੇ। ਇਕ ਹੋਰ ਨੁਕਤਾ ਜਿਸ ਤੇ ਉਹ ਸਹਿਮਤ ਹੋਏ, ਉਹ ਸੀ ਕਿ ਨਵੇਂ-ਰਾਸ਼ਟਰ ਦੀ ਰਾਸ਼ਟਰੀ ਭਾਸ਼ਾ ਬਣਨ ਲਈ ਇਕ ਸਾਂਝੀ ਭਾਸ਼ਾ ਹੋਣੀ ਚਾਹੀਦੀ ਹੈ ਅਤੇ ਉਹ ਉਨ੍ਹਾਂ ਨੇ ਮਲੇ ਨਿਸ਼ਚਿਤ ਕੀਤੀ।"

ਪਰ ਮਲੇਸ਼ੀਆ ਦੇ ਬਣਨ ਨਾਲ ਸਾਰਾ ਦ੍ਰਿਸ਼ਟੀਕੋਣ ਹੀ ਬਦਲ ਗਿਆ। ਬੋਰਨੀਓ ਦੇ ਰਾਜਾਂ ਵਿਚ ਵਧੇਰੇ ਕਰ ਕੇ ਇੰਡੋਨੇਸ਼ੀਆਈ ਝਗੜੇ ਕਾਰਨ ਆਪਣੀ ਹੀ ਤਕੜੀ ਗੜ ਬੜ ਸੀ। ਲੀ ਕੁਆਂ ਯੀਊ ਦੀ ਅਗਵਾਈ ਹੇਠਲੀ ਸਿੰਗਾਪੁਰ ਦੀ ਪੀਪਲਜ਼ ਐਕਸ਼ਨ ਪਾਰਟੀ, ਮਲੇ ਅਤੇ ਆਵਾਮੀ ਜ਼ਾਤੀਆਂ ਵਿਚਕਾਰ ਅਸੰਤੁਲਨ ਨਾਲ ਨਿਪਟਣ ਦੇ ਸੰਘੀ ਢੰਗਾਂ ਨਾਲ ਸਮਝੌਤਾ ਨਹੀਂ ਸੀ ਕਰ ਸਕੀ। ਇਸ ਵਿਚ ਸਿੰਗਾਪੁਰ ਆਪਣੇ ਹੀ ਸਿਧਾਂਤ ਤੋਂ ਪ੍ਰਭਾਵਿਤ ਸੀ ਜਿਹੜਾ ਕਿ ਇਸ ਟਾਪੂ-ਸ਼ਹਿਰ ਉਤੇ ਰਾਜ ਕਰਨ ਦੇ ਅਨੁਭਵ ਉਤੇ ਅਧਾਰਿਤ ਸੀ। ਇਸ ਸ਼ਹਿਰ ਵਿਚ ਕਿਸੇ ਪੱਖੋਂ ਵੀ ਕੋਈ ਨਸਲੀ ਸਮੱਸਿਆ ਨਹੀਂ ਸੀ। ਸਿੰਗਾਪੁਰ ਦੀ ਬਹੁਤੀ ਆਬਾਦੀ ਚੀਨੀ ਸੀ, ਜਿਥੇ ਮਲੇ ਅਤੇ ਹੋਰਨਾਂ ਸਮੇਤ ਸਾਰੇ ਘਟ-ਗਿਣਤੀ ਜ਼ਾਤੀਆਂ ਵਿਚ ਆਉਂਦੇ ਸਨ।

ਲਗ ਭਗ ਮਲੇਸ਼ੀਆ ਦੇ ਹੋਂਦ ਵਿਚ ਆਉਣ ਮਗਰੋਂ, ਇਕ ਸਖ਼ਤ ਮੁਹਿੰਮ ਕਾਫ਼ੀ ਦੇਰ ਚਲਦੀ ਰਹੀ, ਪਰ ਇਹ ਵਿਸ਼ੇਸ਼ ਕਰ ਕੇ ਆਮ ਚੋਣਾਂ ਤੋਂ ਮਗਰੋਂ ਚਲੀ। ਇਸ ਮੁਹਿੰਮ ਵਿਚ ਲੀ ਕੁਆਂ ਯੀਊ, ਉਸ ਦੇ ਵਿਦੇਸ਼ ਮੰਤਰੀ-ਰਾਜਾ ਰਤਨਮ ਅਤੇ ਪੀਪਲਜ਼ ਐਕਸ਼ਨ ਪਾਰਟੀ ਦੇ ਪ੍ਰਬੰਧਕ ਅਮਲੇ ਨੇ ਆਪਣਾ ਚੰਗਾ ਹਿੱਸਾ ਪਾਇਆ।

ਉਹ ਮਲੇਸ਼ੀਆ ਦੇ ਸੰਵਿਧਾਨ ਵਿਚ ਤਰਮੀਮ ਚਾਹੁੰਦੇ ਸਨ। ਉਨ੍ਹਾਂ ਨੇ ਪ੍ਰਮੁਖ ਹਾਕਮ ਅਤੇ ਸਾਰੇ ਮਲੇ-ਹਾਕਮਾਂ ਦੇ ਸੰਪੂਰਨ ਖ਼ਾਤਮੇ ਦੀ ਮੰਗ ਕੀਤੀ, ਕਿਉਂਕਿ ਉਹ ਇਹਨਾਂ ਸੰਸਥਾਵਾਂ ਨੂੰ ਅਫ਼ਰੀਕਨ ਕਬਾਇਲੀ ਰਾਜਿਆਂ ਜਾਂ ਭਾਰਤ ਦੇ ਪਿਛਲੇ ਮਹਾਰਾਜਿਆਂ ਦੇ ਸਮਰੂਪ ਸਮਝਦੇ ਸਨ। ਉਨ੍ਹਾਂ ਦੀ ਦਲੀਲ ਸੀ ਕਿ ਜਦੋਂ ਕਿ ਮਲੇ ਲੋਕਾਂ ਨੇ ਪ੍ਰਥਮ-ਸ਼੍ਰੇਣੀ ਨਾਗਰਿਕਤਾ ਅਤੇ ਵਿਸ਼ੇਸ਼ ਅਧਿਕਾਰ ਪ੍ਰਾਪਤ ਕਰ ਲਏ, ਗ਼ੈਰ-ਮਲੇ-ਖ਼ਾਸ਼ ਕਰ ਕੇ ਚੀਨੀ ਦੂਜੀ-ਸ਼੍ਰੇਣੀ ਦੇ ਮਲੇਸ਼ੀਅਨ ਹੀ ਰੱਖੇ ਗਏ।

ਇਹ ਸੰਗਰਾਮ ਮਲੇਸ਼ੀਅਨ ਸਾਲੀਡੈਰਿਟੀ (ਸੰਗਠਨ) ਕਮੇਟੀ ਅਤੇ ਹੋਰਨੀ ਥਾਈਂ, ਸਾਰੇ ਪਾਸੇ ਵਧਦਾ ਫੁਲਦਾ ਰਿਹਾ। ਫਿਰ ਵੀ ਦੋਹਾਂ ਪਾਰਟੀਆਂ ਕੋਲ ਕੋਈ ਇਕ ਨਜ਼ਰੀਆ ਸੀ, ਪਰ ਦੋਹਾਂ ਨੇ ਆਪਣੇ ਦ੍ਰਿਸ਼ਟੀਕੋਣ ਨੂੰ ਬਹੁਤ ਹੀ ਜ਼ੋਰ ਨਾਲ, ਬਹੁਤ ਹੀ ਜ਼ਿਆਦਾ, ਇੰਨਾ ਬਾਰ ਬਾਰ ਪੇਸ਼ ਕੀਤਾ ਕਿ ਇਹ ਰਾਸ਼ਟਰੀ ਹਿੱਤਾਂ ਦੇ ਰਾਹ ਵਿਚ ਰੁਕਾਵਟ ਬਣ ਗਿਆ।

ਮਲੇਸ਼ੀਆ ਵਿਚ ਇਹ ਗੱਲ ਹਰ ਇਕ ਜਾਣਦਾ ਸੀ ਕਿ ਰਾਹਾਂ ਦਾ ਵਖੋ ਵਖਰੇ ਹੋਣਾ ਅਟੱਲ ਹੈ, ਪਰ ਇਹ ਗੱਲ ਬਹੁਤ ਘਟ ਲੋਕਾਂ ਨੂੰ ਪਤਾ ਸੀ ਕਿ ਇਹ ਉਸ ਤਰ੍ਹਾਂ ਹੋਵੇਗਾ, ਜਿਵੇਂ ਇਹ ਹੋਇਆ — ਕਿ ਜੁਦਾਈ ਦੇ ਸਾਰੇ ਵੇਰਵੇ, ਇਸ ਦੇ ਐਲਾਨ ਤੋਂ ਪਹਿਲਾ ਸਪੱਸ਼ਟ ਤੌਰ ਤੇ ਤਿਆਰ ਕੀਤੇ ਗਏ। ਇਹ ਘਟਨਾ 9 ਅਗਸਤ, 1965 ਨੂੰ ਮਲੇਸ਼ੀਅਨ ਪਾਰਲੀਮੈਂਟ ਵਿਚ ਵਾਪਰੀ।

ਟੁੰਕੂ ਦਾ ਸੁਪਨਾ ਨਸ਼ਟ ਭ੍ਰਸ਼ਟ ਹੋ ਗਿਆ।

# 11. ਚੂਰ ਚੂਰ ਸੁਪਨਾ

9 ਅਗਸਤ, 1965 ਨੂੰ, ਜਦੋਂ ਮਲੇਸ਼ੀਆਂ ਦੀ ਦੂਜੀ ਵਰ੍ਹੇਗੰਢ ਆਉਣ ਵਿਚ ਕੁਝ ਦਿਨ ਬਾਕੀ ਸਨ ਅਤੇ ਇੰਡੋਨੇਸ਼ੀਅਨ ਲੜਾਈ ਹਾਲੇ ਚਾਲੂ ਸੀ, ਮਲੇਸ਼ੀਅਨਾਂ ਨੇ ਸਿੰਗਾਪੁਰ ਦੇ ਦੇਸ਼ ਨਾਲੋਂ ਵਖ ਹੋਣ ਦੇ ਫ਼ੈਸਲੇ ਦੀ ਬੁਰੀ ਖ਼ਬਰ ਸੁਣੀ। ਇਸ ਦਾ ਐਲਾਨ, ਖ਼ਾਮੋਸ਼ ਪਾਰਲੀਮੈਂਟ ਵਿਚ, ਪ੍ਰਧਾਨ ਮੰਤਰੀ ਟੁੰਕੂ ਅਬਦੁਲ ਰਹਿਮਾਨ ਨੇ ਕੀਤਾ। ਉਸ ਦੀਆਂ ਅੱਖਾਂ ਵਿਚ ਹੰਝੂ ਸਨ, ਜਿਨ੍ਹਾਂ ਨੂੰ ਰੋਕਣਾ ਉਸ ਲਈ ਮੁਸ਼ਕਲ ਸੀ।

ਇਹ ਬਿਆਨ ਪੜ੍ਹਨ ਸਮੇਂ ਟੁੰਕੂ ਉਤੇ ਕੋਈ ਪੁਰਾਣੀ ਰੌਣਕ ਨਹੀਂ ਸੀ। ਸਿੰਗਾਪੁਰ ਦਾ ਪ੍ਰਧਾਨ ਮੰਤਰੀ ਅਤੇ ਪਾਰਲੀਮੈਂਟ ਦੇ ਹੋਰ ਮੈਂਬਰ ਗ਼ੈਰ-ਹਾਜ਼ਰ ਸਨ। ਟੁੰਕੂ ਦੇ ਇਸ ਬਿਆਨ ਦੇਣ ਲਈ ਖੜੇ ਹੋਣ ਸਮੇਂ ਹੋਰ ਮੈਂਬਰ ਗੰਭੀਰ ਜਾਪ ਰਹੇ ਸਨ। "ਇਸ ਸਭਾ ਦੇ ਨੇਤਾ ਦੇ ਰੂਪ ਵਿਚ ਮੇਰੀ ਅਗਵਾਈ ਦੇ ਸਾਰੇ ਸਾਲਾਂ ਵਿਚ, ਮੈਨੂੰ ਕਦੇ ਵੀ ਮਜਿਹਾ ਬੇਸੁਆਦਲਾ ਫ਼ਰਜ਼ ਨਿਭਾਉਣ ਲਈ ਨਹੀਂ ਮਿਲਿਆ। ਜਿਹੜਾ ਐਲਾਨ ਮੈਂ ਕਰ ਰਿਹਾ ਹਾਂ, ਮਲੇਸ਼ੀਆ ਨਾਲੋਂ, ਸਿੰਗਾਪੁਰ ਦੀ ਜੁਦਾਈ ਨਾਲ ਸੰਬੰਧਤ ਹੈ।"

ਟੁੰਕੂ ਸਾਹਿਬ ਨੇ ਕਿਹਾ ਕਿ ਇਹ ਫ਼ੈਸਲਾ ਕਰਨ ਦੇ ਅਨੇਕ ਕਾਰਨ ਸਨ। ਮਲੇਸ਼ੀਆ ਦੇ ਜਨਮ ਤੋਂ ਅਤੇ ਵਿਸ਼ੇਸ਼ ਕਰ ਕੇ 1965 ਦੇ ਵਰ੍ਹੇ ਦੇ ਦੌਰਾਨ, ਕੇਂਦਰੀ ਅਤੇ ਸਿੰਗਾਪੁਰ ਸਰਕਾਰ ਵਿਚਕਾਰ ਅਨੇਕ ਅੰਤਰ ਰਹੇ ਹਨ, ਇਥੋਂ ਤੱਕ ਕਿ ਉਹ ਜੁਦਾਈ ਦੀ ਹੱਦ ਤੱਕ ਪੁੱਜ ਗਏ। ਉਸ ਦੇ ਕਹਿਣ ਤੇ, (ਉਸ ਦੇ ਉਪ-ਪ੍ਰਧਾਨ ਮੰਤਰੀ) — ਟੁਨ ਅਬਦੁਲ ਰਜ਼ਾਕ ਨੇ, ਜਦੋਂ ਉਹ ਡਾਕਟਰੀ ਇਲਾਜ ਲਈ ਲੰਡਨ ਗਿਆ ਹੋਇਆ ਸੀ, ਇਨ੍ਹਾਂ ਵਿਚ ਕੁਝ ਮੱਤਭੇਦਾਂ ਨੂੰ ਦੂਰ ਕਰਨ ਦੇ ਸਾਰੇ ਯਤਨ ਕੀਤੇ। ਪਰ ਇਉਂ ਜਾਪਿਆ, ਕਿ "ਇਕ ਮਾਮਲੇ ਦੇ ਹੱਲ ਹੁੰਦਿਆਂ ਹੀ ਦੂਜਾ ਉਠ ਖੜਾ ਹੋਇਆ; ਜਦੋਂ ਇਕ ਥਾਂ ਟਾਂਕਾ ਲਗਾਇਆ ਗਿਆ, ਦੂਜੇ ਥਾਂ ਹੰਝੂ ਦਿਸ ਪਿਆ; ਅਤੇ ਜਿਥੇ ਇਕ ਸੁਰਾਖ਼ ਭਰਿਆ ਗਿਆ, ਉਥੇ ਕੋਈ ਹੋਰ ਸੁਰਾਖ਼ ਹੋ ਗਿਆ।"

ਟੁੰਕੂ ਨੇ ਪਾਰਲੀਮੈਂਟ ਨੂੰ ਦਸਿਆ, ਕਿ "ਇਸ ਚੱਕਰ ਵਿਚੋਂ ਨਿਕਲਣ ਲਈ ਹੁਣ ਕੀਤੀ ਗਈ ਵੰਡ ਦੀ ਕਾਰਵਾਈ ਤੋਂ ਬਿਨਾਂ, ਹੋਰ ਕੋਈ ਰਾਹ ਲੱਭਣਾ ਅਸੰਭਵ ਸੀ।" "ਅਸੀਂ ਸਿੰਗਾਪੁਰ ਨੂੰ ਬਾਕੀ ਦੇ ਮਲੇਸ਼ੀਆ ਨਾਲੋਂ ਵਖ ਹੋਣ ਤੋਂ ਬਚਾਉਣ ਲਈ ਹਰ ਸੰਭਵ ਯਤਨ ਕੀਤਾ। ਅੰਤ ਵਿਚ, ਸਾਨੂੰ ਪਤਾ ਲਗਾ, ਕਿ ਸਾਡੇ ਸਾਹਮਣੇ ਕੇਵਲ ਦੋ ਹੀ ਰਾਹ ਖੁਲ੍ਹੇ ਹਨ — ਪਹਿਲਾ ਸਿੰਗਾਪੁਰ ਸਰਕਾਰ ਦੇ ਕੁਝ ਨੇਤਾਵਾਂ ਦੇ ਵਤੀਰੇ ਕਾਰਨ ਕੁਝ ਦਬਾਊ ਕਾਰਵਾਈਆਂ ਕੀਤੀਆਂ ਜਾਣ ਅਤੇ ਦੂਜਾ; ਉਸ ਰਾਜ ਸਰਕਾਰ

ਨਾਲੋਂ ਸਾਰੇ ਸਬੰਧ ਤੋੜ ਲਏ ਜਾਣ ਜਿਹੜੀ ਕੇਂਦਰ ਨੂੰ ਵਫ਼ਾਦਾਰੀ ਦਾ ਇਕ ਭਾਗ ਦੇਣੋਂ ਵੀ ਪਿਛੇ ਹੱਟ ਗਈ।

ਕੇਂਦਰੀ ਸਰਕਾਰ ਦੀ ਅਵਸਥਾ ਦਾ, ਨਾ ਕੇਵਲ ਦੇਸ਼ ਵਿਚ ਸਗੋਂ ਵਿਦੇਸ਼ਾਂ ਵਿਚ ਵੀ ਕਈ ਵਾਰ ਮਖ਼ੌਲ ਉਡਾਇਆ ਗਿਆ। ਮੇਰੇ ਲਈ ਸਿੰਗਾਪੁਰ ਵਿਰੁਧ ਦਬਾਅ ਦੀ ਕਾਰਵਾਈ ਕਰਨਾ ਮੁਸ਼ਕਲ ਹੈ ਕਿਉਂਕਿ ਅਜਿਹੀ ਦਬਾਊ ਕਾਰਵਾਈ ਸਾਡੇ ਪਾਰਲੀਮੈਂਟਰੀ ਲੋਕ ਰਾਜ ਦੇ ਸੰਕਲਪ ਲਈ ਹਾਨੀਕਾਰਕ ਹੈ। ਅਤੇ ਤਾਂਭੀ, ਇਹ ਕਾਰਵਾਈ ਵੀ ਸਾਡੇ ਸਾਹਮਣੇ ਸਮੱਸਿਆ ਨੂੰ ਹੱਲ ਨਹੀਂ ਕਰ ਸਕੇਗੀ।

ਫਿਰਕਾ ਪ੍ਰਸਤੀ ਦਾ ਮਾਮਲਾ ਮੇਰੀ ਸਭ ਤੋਂ ਵਡੀ ਚਿੰਤਾ ਹੈ ਕਿਉਂਕਿ ਦੇਸ਼ ਦੇ ਲੋਕਾਂ ਦਾ ਅਮਨ ਅਤੇ ਖ਼ੁਸ਼ੀ, ਵਖੋ ਵਖਰੀਆਂ ਨਸਲਾਂ ਵਿਚਕਾਰ, ਇਕ ਦੂਜੇ ਲਈ ਸਦਭਾਵਨਾ ਅਤੇ ਸੂਝ ਬੂਝ ਉਤੇ ਆਧਾਰਤ ਹਨ! ਇਸ ਤੋਂ ਬਿਨਾਂ, ਇਹ ਰਾਸ਼ਟਰ ਟੁਕੜੇ ਟੁਕੜੇ ਹੋ ਜਾਵੇਗਾ। ਅਸੀਂ ਮਹਿਸੂਸ ਕਰਦੇ ਹਾਂ, ਕਿ ਕੁਝ ਲੋਕਾਂ ਵਿਰੁਧ ਦਬਾਊ ਸਾਧਨ ਸਮੱਸਿਆ ਦੇ ਹੱਲ ਵਿਚ ਸਹਾਈ ਨਹੀਂ ਹੋਣਗੇ, ਕਿਉਂਕਿ ਇਸ ਨਫ਼ਰਤ, ਡਰ ਅਤੇ ਘਿਰਣਾਂ ਦੇ ਬੀਜ ਸਿੰਗਾਪੁਰ ਵਿਚ ਬੀਜੇ ਜਾ ਚੁਕੇ ਹਨ ਅਤੇ ਜੇ ਅਸੀਂ ਉਹਨਾਂ ਦੇ ਉਗਣ ਨੂੰ ਰੋਕਣ ਦਾ ਯਤਨ ਵੀ ਕਰੀਏ, ਮੈਂ ਮਹਿਸੂਸ ਕਰਦਾ ਹਾਂ, ਕਿ ਅੰਤ ਵਿਚ ਉਹ ਵਧੇਰੇ ਸ਼ਕਤੀ ਨਾਲ਼ ਉੱਗ ਪੈਣਗੇ। ਵਿਦੇਸ਼ਾਂ ਵਿਚ ਹਜ਼ਾਰਾਂ ਵਿਦਿਆਰਥੀਆਂ ਨੂੰ ਕੇਂਦਰੀ ਸਰਕਾਰ ਵਿਰੁਧ ਹਰ ਪ੍ਰਕਾਰ ਦੇ ਪ੍ਰਾਪੇਗੰਡੇ ਦੀ ਖ਼ੁਰਾਕ ਦਿਤੀ ਜਾ ਚੁਕੀ ਹੈ।"

ਟੁੰਕੂ, 'ਮਲੇਸ਼ੀਆਈ ਮਲੇਸ਼ੀਆ" ਦੇ ਵਿਸ਼ੇ ਉਤੇ ਚੋਖ ਬੋਲਿਆ। ਇਸ ਵਿਸ਼ੇ ਉਤੇ, ਸਿੰਗਾਪੁਰ ਦੇ ਪ੍ਰਧਾਨ ਮੰਤਰੀ ਲੀ ਕੁਆਂ ਯੀਉ, ਆਪਣੇ ਪਹਿਲੇ ਏਸ਼ੀਆਈ ਅਤੇ ਅਫਰੀਕਣ ਦੇਸਾਂ ਦੇ ਦੌਰੇ ਸਮੇਂ, ਜ਼ੋਰਦਾਰ ਢੰਗ ਨਾਲ ਬੋਲਦੇ ਰਹੇ। ਸਿੱਧੇ ਸਾਦੇ ਸ਼ਬਦਾਂ ਵਿਚ, ਮਲੇਸ਼ੀਆਈ ਮਲੇਸ਼ੀਆ ਦੇ ਸੰਕਲਪ ਦਾ ਭਾਵ ਇਹ ਸੀ, ਕਿ ਮਲੇਸ਼ੀਆ ਵਿਚ ਹਰ ਇਕ ਮਲੇਸ਼ੀਅਨ ਨਾਲ ਮਲੇਸ਼ੀਅਨ ਦੇ ਰੂਪ ਵਿਚ ਇਕ ਸਾਰ ਵਰਤਾਉ ਕੀਤਾ ਜਾਵੇ ਜਿਹੜਾ ਕਿ ਚੀਨੀ ਆਬਾਦੀ ਨੂੰ ਸਰਕਾਰੀ ਨੌਕਰੀਆਂ ਵਿਚ ਦਾਖ਼ਲ ਹੋ ਕੇ, ਖ਼ਾਲੀ ਥਾਵਾਂ ਪੂਰਨ ਦੇ ਇਕਸਾਰ ਅਧਿਕਾਰ ਦੇ ਦੇਵੇਗਾ। ਇਹ ਸਿਧਾਂਤ ਵਿਚ ਅਸਾਨ ਸੀ, ਪਰ ਅਮਲ ਵਿਚ ਇਸ ਦਾ ਨਤੀਜਾ ਇਹ ਨਿਕਲੇਗਾ, ਕਿ ਪਛੜੇ ਹੋਏ ਮਲੇ ਲੋਕ ਬਹੁਤਾ ਪਿਛੇ ਹੀ ਛਡ ਦਿਤੇ ਜਾਣਗੇ।

ਜਦੋਂ ਮਲੇਸ਼ੀਆ, ਜਿਥੇ ਸੰਵਿਧਾਨ ਅਨੁਸਾਰ ਮਲੈ ਲੋਕਾਂ ਨੂੰ ਵਿਸ਼ੇਸ਼ ਅਧਿਕਾਰ ਦਿਤੇ ਗਏ, ਨੇ ਹੀ ਮਲੇਸ਼ੀਆਈ ਮਲੇਸ਼ੀਆ ਦੇ ਸੰਕਲਪ ਉਤੇ ਇਤਰਾਜ਼ ਕੀਤਾ ਕਿ ਜਦੋਂ ਤੱਕ ਮਲੈ ਆਬਾਦੀ, ਸਮਾਜ ਵਿਚ ਆਪਣੇ ਯੋਗ ਸਥਾਨ ਤੱਕ ਵਿਕਸਤ ਕਰ ਕੇ, ਚੀਨੀ ਅਤੇ ਹੋਰ ਜ਼ਾਤੀਆਂ ਬਰਾਬਰ ਨਹੀਂ ਹੋ ਜਾਂਦੀ, ਉਦੋਂ ਤੱਕ ਇਸ ਉਤੇ ਵਿਚਾਰ

ਨਹੀਂ ਕੀਤੀ ਜਾ ਸਕਦੀ, ਲੀ ਕੁਆਂ ਯੀਉ ਦਾ ਸਿਧਾਂਤ ਇਹੀ ਰਿਹਾ ਕਿ ਇਸ ਦਾ ਅਰਥ ਮਲੇਸ਼ੀਆ ਵਿਚ ਚੀਨੀਆਂ ਅਤੇ ਹੋਰਨਾਂ ਵਿਰੁਧ ਵਿਤਕਰਾ ਹੈ।

ਸਿੰਗਾਪੁਰ ਦੀ ਸਰਕਾਰ ਦੇ, ਸਮਾਜਵਾਦੀ ਨੀਤੀ ਉਤੇ ਅਮਲ ਕਰਨ ਕਰ ਕੇ ਵਧੇਰੇ ਜਾਗ੍ਰਿਤ ਹੋਣ ਦਾ ਦਾਅਵਾ ਕੀਤਾ ਗਿਆ। ਪਰ, ਟੁੰਕੂ ਸਾਹਿਬ ਨੇ ਪੁੱਛਿਆ, ਸਮਾਜਵਾਦ-ਆਧਾਰੀ ਪੀਪਲਜ਼ ਐਕਸ਼ਨ ਪਾਰਟੀ ਨੂੰ ਉਸ ਵੇਲੇ ਕੀ ਹੋਇਆ ਸੀ, ਜਿਸ ਵੇਲੇ ਇਸ ਨੇ ਮਲੇਸ਼ੀਅਨ ਚੋਣਾਂ ਲੜੀਆਂ ਸਨ! ਟੁੰਕੂ ਨੇ ਕਿਹਾ, ਕਿ ਮਲੇਸ਼ੀਆ ਨੇ, ਕਮਿਊਨਿਸਟ ਪਾਰਟੀ ਤੋਂ ਬਿਨਾਂ ਕਿਸੇ ਪਾਰਟੀ ਉਤੇ ਪਾਬੰਦੀ ਨਹੀਂ ਸੀ ਲਾਈ।

ਸਿੰਗਾਪੁਰ ਸਰਕਾਰ ਨੇ ਇਕ ਹੋਰ ਝਗੜਾ ਇਹ ਕੀਤਾ ਕਿ ਲੀ ਕੁਆਂ ਯੀਉ ਨੇ ਸਾਰੇ ਮਲੇਸ਼ੀਆ ਵਿਚ ਚੀਨੀ ਆਬਾਦੀ ਦਾ ਪ੍ਰਤੀਨਿਧੀ ਹੋਣ ਦਾ ਦਾਅਵਾ ਕੀਤਾ। ਇਹ ਸੱਚ ਸੀ, ਕਿ ਜਦੋਂ ਕਿ ਚੀਨੀ ਪ੍ਰਮੁਖਤਾ ਵਾਲੇ ਸਿੰਗਾਪੁਰ ਟਾਪੂ ਉਤੇ ਲੀ ਦਾ ਪੂਰਨ ਕਾਬੂ ਸੀ, ਮਲੇਸ਼ੀਆ ਵਿਚ ਹੋਰ ਥਾਈਂ, ਕਿਤੇ ਵਧ ਚੀਨੀ ਰਹਿੰਦੇ ਸਨ। ਅਸਲੀਅਤ ਇਹ ਸੀ, ਕਿ ਸਿੰਗਾਪੁਰ ਦੇ ਪ੍ਰਧਾਨ ਮੰਤਰੀ ਦੇ ਸਾਥੀ ਦੇਸ਼ ਵਿਚ ਤੇ ਬਾਹਰ ਲੀ ਕੁਆਂ ਯੀਉ ਦਾ ਬਿੰਬ ਥੋੜਾ ਜਿਹਾ ਵਧਾ ਚੜ੍ਹਾ ਕੇ ਹੀ ਪੇਸ਼ ਕਰਦੇ ਰਹੇ। ਇਸੇ ਗੱਲ ਕਰ ਕੇ, ਟੁੰਕੂ ਅਤੇ ਉਸ ਦੇ ਸਾਥੀ ਘਬਰਾਏ ਸਨ। ਉਸ ਨੇ ਪਾਰਲੀਮੈਂਟ ਨੂੰ ਦਸਿਆ :

"ਕੁਝ ਦੇਸ਼ਾਂ ਵਿਚ ਸਿੰਗਾਪੁਰ ਦੇ ਪ੍ਰਧਾਨ ਮੰਤਰੀ ਨੂੰ ਮਲੇਸ਼ੀਆ ਸਰਕਾਰ ਵਿਚ ਬਰਾਬਰ ਦਾ ਹਿੱਸੇਦਾਰ ਦੇਖਣ ਦੀ ਰੁਚੀ ਰਹੀ ਹੈ ਅਤੇ ਉਹ ਉਸ ਨੂੰ ਆਪਣਾ ਅਧਿਕਾਰ ਜਿਤਾਉਣ ਲਈ ਅਸਿੱਧੇ ਤੌਰ ਤੇ ਹੌਸਲਾ ਦਿੰਦੇ ਰਹੇ ਅਤੇ ਇਸ ਗੱਲ ਨੇ ਸਾਡੀ ਸਥਿਤੀ ਬੜੀ ਖ਼ਰਾਬ ਕਰ ਦਿਤੀ ਹੈ। ਇਸ ਉਹ ਹਾਲਤ ਹੈ, ਜਿਸ ਤੋਂ ਸਾਨੂੰ ਜ਼ਰੂਰ ਬਚਣਾ ਚਾਹੀਦਾ ਹੈ। ਇਕ ਰਾਸ਼ਟਰ ਲਈ ਕੇਵਲ ਇਕ ਹੀ ਪ੍ਰਧਾਨ ਮੰਤਰੀ ਹੋ ਸਕਦਾ ਹੈ। ਅਤੇ ਇਸ ਕਰ ਕੇ, ਸਭ ਤੋਂ ਵਧੀਆ ਰਾਹ ਇਹ ਹੈ, ਕਿ ਅਸੀਂ ਸ੍ਰੀ ਲੀ ਕੁਆਂ ਯੀਊ ਨੂੰ ਆਜ਼ਾਦ ਸਿੰਗਾਪੁਰ ਦਾ ਪ੍ਰਧਾਨ ਮੰਤਰੀ, ਇਸ ਸ਼ਬਦ ਦੇ ਪੂਰਨ ਅਰਥਾਂ ਵਿਚ, ਜਿਹੜਾ ਕਿ ਉਹ ਉਸ ਤਰ੍ਹਾਂ ਨਹੀਂ ਬਣ ਸਕੇਗਾ, ਬਣਨ ਦੀ ਆਗਿਆ ਦੇ ਸਕਦੇ ਹਾਂ।"

ਇਸ ਮਤਭੇਦ ਦੇ ਇਲਾਵਾ ਹੋਰ ਖੇਤਰ ਵੀ ਸਨ, ਜਿਨ੍ਹਾਂ ਵਿਚ ਸਿੰਗਾਪੁਰ ਮਲੇਸ਼ੀਅਨ ਸਰਕਾਰ ਨਾਲੋਂ ਵਖਰਾ ਸੀ। ਪਾਰਲੀਮੈਂਟ ਦੇ ਸਿੰਗਾਪੁਰੀ ਮੈਂਬਰਾਂ ਨੇ ਪਹਿਲਾਂ ਕੀਤੀ ਗਈ ਬਹਿਸ ਅਨੁਸਾਰ, ਬੱਜਟ ਦਾ ਸਖ਼ਤ ਵਿਰੋਧ ਕੀਤਾ। ਸਿੰਗਾਪੁਰ ਸਰਕਾਰ ਦੇ ਕੇਂਦਰ ਪ੍ਰਤੀ ਵਿੱਤੀ ਭਾਗ ਉਤੇ, ਬੜੀਆਂ ਗਰਮਾ ਗਰਮ ਦਲੀਲਾ ਦਿਤੀਆਂ ਗਈਆਂ, ਖ਼ਾਸ ਕਰ ਕੇ, ਰੱਖਿਆ ਉਤੇ ਵਧੇ ਹੋਏ ਖ਼ਰਚੇ ਬਾਰੇ. ਜਿਸ ਦਾ ਕਾਰਨ ਇੰਡੋਨੇਸ਼ੀਅਨ ਲੜਾਈ ਸੀ। ਪਰ ਸਿੰਗਾਪੁਰ ਸਰਕਾਰ ਕੇਵਲ ਸਿੰਗਾਪੁਰ ਦੀ ਰੱਖਿਆ ਉਤੇ ਕੀਤੇ ਗਏ ਖ਼ਰਚੇ ਲਈ ਹੀ ਆਪਣਾ ਹਿੱਸਾ ਦੇਣ ਨੂੰ ਤਿਆਰ ਸੀ। ਇਸ ਤੋਂ ਇਲਾਵਾ, ਕੇਂਦਰ ਅਤੇ ਸਿੰਗਾਪੁਰ ਸਰਕਾਰ ਵਿਚਕਾਰ ਦੋ ਸਾਲਾਂ ਤੱਕ,



ਚਿੱਤਰ 5 : ਇਕ ਕੇਲਾਂਤਨ ਦਾ ਠਠਿਆਰ, ਬਾਂਹ ਦਾ ਇਕ ਗਹਿਣਾ ਬੜੇ ਭਰੋਸੇ ਨਾਲ ਬਣਾ ਰਿਹਾ ਹੈ ।



ਚਿੱਤਰ 6 : ਟੀਨ ਦੀਆਂ ਖਾਣਾ ਦੇ ਪੱਥਰ (ਗ੍ਰੇਵਲ) ਪੰਪ ਦੀ ਵਰਤੋਂ ਲਈ ਇਕ ਬੰਦਾ ਹੁੰਦਾ ਹੈ ਜਿਹੜਾ ਪਾਣੀ ਬਾਹਰ ਸੁੱਟ ਕੇ ਟੀਨ ਵਾਲੀ ਮਿੱਟੀ ਥਲੇ ਸੁਟਦਾ ਹੈ।



ਚਿੱਤਰ 7. ਗੋਲ ਖੁੰਢਾਂ ਦਾ ਸਾਬਾਹ ਵਿਚ ਤਾਵਾਹ ਵਿਖੇ ਜਾਪਾਨ, ਜਿਹੜਾ ਇਕ ਮੁਖ ਦਰਾਮਦ ਕਰਤਾ ਹੈ ਨੂੰ ਬਰਾਮਦ ਕਰਨ ਲਈ ਲੱਦਣਾ।



ਚਿੱਤਰ 8 : ਰੱਸੇ ਅਤੇ ਫ਼ਰਸ਼ ਬਣਾਉਣਾ, ਦੋ ਮਹੱਤਵਪੂਰਨ ਘਰੇਲੂ ਸਨਅਤਾਂ ਹਨ, ਜਿਹੜੀਆਂ ਕਿ ਨਾਰੀਅਲ ਦੇ ਰੇਸ਼ੇ ਨਾਲ ਬਣਦੀਆਂ ਹਨ। ਇਹ ਰੇਸ਼ੇ ਨਾਰੀਅਲ ਦਾ ਵਡੀ ਉਪ-ਉਪਜ ਹੈ।

ਸਿੰਗਾਪੁਰ ਸਰਕਾਰ ਵਲੋਂ, ਬੋਰਨੀਓ ਵਿਚ ਸਾਰਵਾਕ ਅਤੇ ਸਾਬਾਹ ਰਾਜਾਂ ਦੇ ਵਿਕਾਸ ਲਈ ਦਿਤੇ ਜਾਣ ਲਈ 15 ਕਰੋੜ ਮਲੇਸ਼ੀਅਨ ਡਾਲਰ ਦੇ ਕਰਜ਼ੇ ਦੇ ਸੂਦ-ਦਰ ਉਤੇ ਹੀ ਝਗੜਾ ਚਲਦਾ ਰਿਹਾ। ਇਹ ਦਾਅਵਾ ਸਿੰਗਾਪੁਰ ਨੇ ਕੀਤਾ ਸੀ। ਕੇਂਦਰੀ ਸਰਕਾਰ ਨੇ ਬੈਂਕ ਨੇਗਾਰਾ ਵਲੋਂ ਦਰ ਨਿਸ਼ਚਿਤ ਕੀਤੇ ਜਾਣ ਦਾ ਸੁਝਾਅ ਦਿਤਾ, ਪਰ ਸਿੰਗਾਪੁਰ ਨੇ ਚਾਹਿਆ ਕਿ ਇਸ ਦਾ ਫ਼ੈਸਲਾ ਵਿਸ਼ਵ ਬੈਂਕ ਹੀ ਕਰੇ।

ਪ੍ਰਧਾਨ ਮੰਤ੍ਰੀ ਨੇ ਬੋਰਨੀਓ ਵਿਚ ਇਨ੍ਹਾਂ ਦੋ ਰਾਜਾਂ ਵਲੋਂ ਹਮੇਸ਼ਾਂ ਪ੍ਰਾਪਤ ਹੋਏ ਸਹਾਇਤਾ ਅਤੇ ਸਹਿਯੋਗ ਦੀ ਪ੍ਰਸ਼ੰਸਾ ਕੀਤੀ। ਇਨ੍ਹਾਂ ਨੇ ਇੰਡੋਨੇਸ਼ੀਆਈ ਲੜਾਈ ਕਰ ਕੇ ਮਲੇਸ਼ੀਆ ਦੇ ਹੋਰ ਭਾਗਾਂ ਨਾਲੋਂ ਵਧੇਰੇ ਨੁਕਸਾਨ ਉਠਾਇਆ। ਇਨ੍ਹਾਂ ਦੋ ਰਾਜਾਂ ਦਾ ਵਿਕਾਸ ਛੇਤੀ ਹੋਣਾ ਚਾਹੀਦਾ ਸੀ, ਕਿਉਂਕਿ ਇਨ੍ਹਾਂ ਪ੍ਰਤੀ ਬਸਤੀਵਾਦੀ ਸਰਕਾਰ ਨੇ ਅਣਗਹਿਲੀ ਕੀਤੀ ਸੀ ਅਤੇ ਕੇਂਦਰੀ ਸਰਕਾਰ, ਸਿੰਗਾਪੁਰ ਤੋਂ ਇਕ ਕਰਜ਼ਾ ਲੈਣ ਦਾ ਯਤਨ, ਖ਼ਾਸ ਕਰ ਕੇ ਇੰਡੋਨੇਸ਼ੀਆ ਵਿਰੁਧ ਦੇਸ਼ ਰੱਖਿਆ ਦੇ ਵਧੇਰੇ ਖ਼ਰਚ ਕਰ ਕੇ, ਕਰਦੀ ਰਹੀ ਹੈ।

ਤਦ ਟੁੰਕੂ ਸਾਹਿਬ ਨੇ ਸਿੰਗਾਪੁਰ ਨਾਲੋਂ ਜੁਦਾਈ ਸਮਝੌਤੇ ਦੀਆਂ ਸ਼ਰਤਾਂ ਮੰਨ ਲਈਆਂ। ਉਸ ਨੇ ਕਿਹਾ ਕਿ ਇਹ ਦੋਵੇਂ ਦੇਸ਼ ਰੱਖਿਆ, ਵਪਾਰ ਅਤੇ ਵਣਜ ਦੇ ਮਾਮਲਿਆਂ ਵਿਚ ਸਹਿਯੋਗ ਦੇਣਗੇ। ਵਿਦੇਸ਼ੀ ਰੱਖਿਆ ਅਤੇ ਆਪਸੀ ਸਹਾਇਤਾ ਦੇ ਇਸ ਸਮਝੌਤੇ ਅਨੁਸਾਰ, ਮਲੇਸ਼ੀਅਨ ਸਰਕਾਰ, ਸਿੰਗਾਪੁਰ ਨੂੰ ਵਿਦੇਸ਼ੀ ਹਮਲੇ ਵਿਰੁਧ ਆਪਣੀ ਰੱਖਿਆ ਲਈ ਪੂਰੀ ਸਹਾਇਤਾ ਦਿੰਦਾ ਰਹੇਗਾ ਜਦੋਂ ਕਿ ਸਿੰਗਾਪੁਰ ਮਲੇਸ਼ੀਆ ਨੂੰ ਇਸ ਟਾਪੂ ਵਿਚ ਆਪਣੇ ਫ਼ੌਜੀ ਟਿਕਾਣੇ (ਅੱਡੇ) ਅਤੇ ਹੋਰ ਥਾਵਾਂ ਨੂੰ ਠੀਕ ਰਖਣ ਦਾ ਅਤੇ ਵਿਦੇਸ਼ੀ ਹਮਲੇ ਵਿਰੁਧ, ਰੱਖਿਆ ਮੰਤਵਾਂ ਲਈ ਵਰਤਨ ਦਾ ਅਧਿਕਾਰ ਦੇਵੇਗਾ। ਇਸ ਤੋਂ ਬਿਨਾਂ, ਕੋਈ ਵੀ ਦੇਸ਼ ਕਿਸੇ ਵੀ ਉਸ ਦੇਸ਼ ਨਾਲ ਰੱਖਿਆ ਸਮਝੌਤਾ ਨਹੀਂ ਕਰੇਗਾ, ਜਿਹੜਾ ਦੂਜੇ ਦੇ ਹਿੱਤਾਂ ਲਈ ਰੁਕਾਵਟ ਹੋਵੇ।

ਟੁੰਕੂ ਨੇ, ਦੋਵੇਂ ਰਾਜਾਂ ਵਿਚ ਲੋਕਾਂ ਦੇ ਆਜ਼ਾਦੀ ਨਾਲ ਆਉਣ ਜਾਣ (ਸਫ਼ਰ ਕਰਨ) ਦੇ ਵਿਸ਼ੇਸ਼ ਹਵਾਲੇ ਨਾਲ, ਸਮਝੌਤੇ ਦੇ ਵੇਰਵੇ ਪ੍ਰਗਟ ਕੀਤੇ। ਹਾਲੇ ਇਨ੍ਹਾਂ ਦੇ ਨੇਮ ਤਿਆਰ ਕੀਤੇ ਜਾਣੇ ਸਨ। ਮਲੇਸ਼ੀਆ ਦਾ ਸੰਵਿਧਾਨ ਅਤੇ ਮਲੇਸ਼ੀਆ ਐਕਟ ਵਿਚ ਤਰਮੀਮ ਕੀਤੀ ਗਈ ਤਾਂਕਿ ਉਹ ਸਿੰਗਾਪੁਰ ਉਤੇ ਲਾਗੂ ਨਾ ਹੋ ਸਕਣ। ਇਸ ਪ੍ਰਕਾਰ ਜੁਦਾਈ ਦੇ ਪ੍ਰਬੰਧਾਂ ਨੂੰ ਕਾਨੂੰਨੀ ਰੂਪ ਦਿਤਾ ਗਿਆ।

ਇਸ ਪ੍ਰਕਾਰ ਸਿੰਗਾਪੁਰ ਨਾਲ ਸਮਝੌਤਾ ਕਰ ਲਿਆ ਗਿਆ। ਮਲੇਸ਼ੀਆ ਨੇ ਸੰਯੁਕਤ ਰਾਸ਼ਟਰ ਅਤੇ ਰਾਸ਼ਟਰ ਮੰਡਲ ਵਿਚ, ਸਿੰਗਾਪੁਰ ਦੇ ਵਖਰੇ ਮੈਂਬਰ ਬਣਾਏ ਜਾਣ ਲਈ ਮਤੇ ਪੇਸ਼ ਕੀਤੇ। ਸਿੰਗਾਪੁਰ ਤੋਂ ਮਲੇਸ਼ੀਆ ਨੂੰ ਆਉਣ ਵਾਲੇ ਉਨ੍ਹਾਂ ਲੋਕਾਂ ਦੀ ਭੀੜ ਹੋ ਗਈ ਜਿਨ੍ਹਾਂ ਨੇ ਉਥੇ ਆਪਣੇ ਕਾਰੋਬਾਰ ਘਟ ਤੋਂ ਘਟ ਹਦ ਤੱਕ

ਘਟਾ ਕੇ ਆਪਣੇ ਮਲੇਸ਼ੀਆ ਵਿਚ ਸਥਾਈ ਹਿਤਾਂ ਲਈ ਆਉਣਾ ਚਾਹਿਆ। ਮਲੇਸ਼ੀਆ ਦੇ ਵੀ ਓਨੀ ਹੀ ਭਾਰੀ ਗਿਣਤੀ ਦੇ ਵਪਾਰੀਆਂ ਨੇ ਸਿੰਗਾਪੁਰ ਜਾਣ ਨੂੰ ਤਰਜੀਹ ਦਿਤੀ। ਖ਼ਬਰਾਂ ਆਈਆਂ, ਕਿ ਇਸ ਵੰਡ ਕਾਰਨ ਮਲੇਸ਼ੀਆ ਦੇ ਡਾਲਰ ਉਤੇ ਵੀ ਬੁਰਾ ਅਸਰ ਪੈ ਸਕਦਾ ਹੈ । ਪਰ ਇਹ ਸਾਰੀਆਂ ਸਰਗਰਮੀਆਂ ਕੁਝ ਹੀ ਦਿਨਾਂ ਵਿਚ ਖ਼ਤਮ ਹੋ ਗਈਆਂ ਅਤੇ ਮਲੇਸ਼ੀਆ ਅਤੇ ਸਿੰਗਾਪੁਰ ਵਿਚਕਾਰ ਜੀਵਨ, ਸਮ-ਚਾਲ ਚਲਣ ਲੱਗਿਆ। 'ਮਲੇਸ਼ੀਅਨ ਏਅਰਵੇਜ਼' ਵਰਗੀਆਂ ਵੱਡੀਆਂ ਕੰਪਨੀਆਂ 'ਮਲੇਸ਼ੀਅਨ ਸਿੰਗਾਪੁਰ ਏਅਰਵੇਜ਼' ਬਣ ਗਈਆਂ, ਪਰ ਕਾਰੋਬਾਰ ਸਾਧਾਰਣ ਵਾਂਗ ਹੀ ਚਲਦਾ ਰਿਹਾ।

ਸਿੰਗਾਪੁਰ ਅਤੇ ਮਲੇਸ਼ੀਆ ਵਿਚਕਾਰ ਗਰਮ ਹੋ ਰਹੇ ਝਗੜੇ ਦੇ ਬਾਵਜੂਦ, ਇਸ ਐਲਾਨ ਦੀ ਖ਼ਬਰ ਨਾਲ ਆਮ ਲੋਕਾਂ ਉਤੇ ਕੋਈ ਅਸਰ ਨਹੀਂ ਜਾਪਿਆ। ਇਸ ਦਾ ਕਾਰਨ ਇਹ, ਕਿ ਦੋਹਾਂ ਧਿਰਾਂ ਦੇ ਨੇਤਾਵਾਂ ਨੇ ਨਰਮੀ ਦਾ ਅਤੇ ਭਵਿੱਖ ਦੀਆਂ ਲੋੜਾਂ ਅਨੁਸਾਰ ਵਰਤਾਉ ਕੀਤਾ । ਲੀ ਕੁਆਂ ਯੀਊ ਨੇ ਸਿੰਗਾਪੁਰ ਨੂੰ ਮਲੇਸ਼ੀਆ ਵਿਚੋਂ ਕਢ ਕੇ ਸ਼ਾਇਦ ਇਨ੍ਹਾਂ ਵਿਚਾਰਾਂ ਨਾਲ ਕਿ ਇਸ ਦੇਸ਼ ਨੂੰ ਕਿਵੇਂ ਰੂਪ ਦੇਣਾ ਸੀ, ਇਕ ਵਖਰਾ ਦੇਸ਼ ਬਣਾਉਣ ਦੇ ਪ੍ਰਬੰਧ ਕਰ ਦਿਤੇ। ਅਤੇ, ਜਦੋਂ ਮਲੇਸ਼ੀਆਈ ਨੇਤਾਵਾਂ ਨੇ ਉਸ ਦੇ ਆਦਰਸ਼ਾਂ ਦਾ ਵਿਰੋਧ ਕੀਤਾ ਤਾਂ ਉਸ ਨੇ ਟੁੰਕੂ ਤੋਂ, ਸਿੰਗਾਪੁਰ ਨਾਲੋਂ ਜੁਦਾਈ ਲਈ ਪ੍ਰਵਾਨਗੀ ਦੇਣ ਦੀ ਕਾਰਵਾਈ ਦੀ ਆਸ ਨਹੀਂ ਸੀ ਕੀਤੀ।

ਇਹ ਗੱਲ ਇਸ ਕਰ ਕੇ ਘਬਰਾ ਦੇਣ ਵਾਲੀ ਸੀ ਕਿ ਮਲੇਸ਼ੀਆ ਦੇ ਜਨਮ ਸਮੇਂ, ਇਹ ਗੱਲ ਕੁਆਲਾਲੰਪੁਰ ਵਿਚ ਆਮ ਹੋ ਰਹੀ ਸੀ ਕਿ ਟੁੰਕੂ ਅਤੇ ਉਸ ਦੇ ਸਾਥੀ, ਸਿੰਗਾਪੁਰ ਨੂੰ, ਉਸ ਦੀ ਕੋਈ 20 ਲੱਖ ਦੀ ਚੀਨੀ ਆਬਾਦੀ ਸਹਿਤ, ਬਰਤਾਨੀਆਂ ਵਲੋਂ ਫ਼ੈਡਰੇਸ਼ਨ ਵਿਚ ਸ਼ਾਮਿਲ ਕੀਤੇ ਜਾਣ ਦੀ ਪ੍ਰਵਾਨਗੀ ਲੈਣ ਮਗਰੋਂ, ਬੋਰਨੀਓ ਦੇ ਦੋ ਸਗੋਂ ਤਿੰਨ ਰਾਜਾਂ ਸਹਿਤ, ਸ਼ਾਮਿਲ ਕਰਨ ਲਈ ਸਹਿਮਤ ਹੋ ਗਏ ਹਨ। ਬੋਰਨੀਓ ਦਾ ਤੀਜਾ ਰਾਜ ਤੇਲ-ਵਿਚ-ਅਮੀਰ ਬਰੂਨੀ ਸੀ । ਸਪੱਸ਼ਟ ਹੈ ਕਿ ਟੁੰਕੂ ਚਾਹੁੰਦਾ ਸੀ ਕਿ ਸਿੰਗਾਪੁਰ ਉਸ ਦੀਆਂ ਨੀਤੀ-ਲੀਹਾਂ ਤੇ ਚਲੇਗਾ । ਇਸੇ ਕਰ ਕੇ, ਲੀ ਦਾ ਮਲੇਸ਼ੀਆ ਵਿਚ, ਦਾਖ਼ਲਾ ਅਨਮਨਾ ਜਿਹਾ ਹੀ ਸੀ ਅਤੇ ਇਕ ਸਾਲ ਮਗਰੋਂ ਉਸ ਨੇ ਮਲੇਸ਼ੀਆ ਵਿਰੁਧ ਆਪਣੀ ਹੀ ਮੁਹਿੰਮ ਸ਼ੁਰੂ ਕਰ ਦਿਤੀ । ਇਸ ਕਰ ਕੇ ਟੁੰਕੂ ਵਲੋਂ ਘੋਸ਼ਿਤ ਵੰਡ ਦਾ ਸਮਝੌਤਾ ਅਟੱਲ ਸੀ।

ਸਿੰਗਾਪੁਰ ਦੇ ਸੰਘ ਵਿਚੋਂ ਨਿਕਲ ਜਾਣ ਨੇ ਮਲੇਸ਼ੀਆ ਵਿਚ ਚੀਨੀ ਅਤੇ ਹੋਰ ਆਵਾਸੀ ਜਾਤੀਆਂ ਵਿਚ ਬਹੁਤ ਜ਼ਿਆਦਾ ਸੋਚ ਵਿਚਾਰ ਉਤਪੰਨ ਕਰ ਦਿਤੀ । ਉਨ੍ਹਾਂ ਨੇ ਮਹਿਸੂਸ ਕੀਤਾ ਕਿ ਸਿੰਗਾਪੁਰ ਵਿਚ, ਚੀਨੀ ਬਹੁ-ਮੱਤ ਕਾਰਨ, ਕੋਈ ਜਾਤੀ ਸਮੱਸਿਆ ਨਹੀਂ, ਅਤੇ ਮਲੇ-ਲੋਕਾਂ ਨੂੰ ਵੀ ਉਥੇ ਅਲਪ-ਸੰਖਿਅਕ ਜਾਤੀ ਦਾ ਦਰਜਾ

ਹੀ ਪ੍ਰਾਪਤ ਹੈ। ਬੋਰਨੀਓ ਦੇ ਸਾਰਾਵਾਕ ਰਾਜ ਵਿਚ, ਜਿਥੇ ਭਾਰੀ ਗਿਣਤੀ ਵਿਚ ਚੀਨੀ ਵਸੇ ਹੋਏ ਸਨ, ਅਤੇ ਉਹ ਬਹੁਤ ਗੁਸੈਲ-ਅਲਪ-ਸੰਖਿਆ ਜਾਤੀ ਸਨ, ਹਾਲੇ ਵੀ ਚੀਨੀ ਉਸ ਰਾਜ ਵਿਚ, ਬਹੁਤ ਸਾਰੀਆਂ ਘਟ-ਗਿਣਤੀ ਜਾਤੀਆਂ ਵਿਚ ਅਲਪ-ਸੰਖਿਆ ਹੀ ਰਹੇ। ਉਸ ਅਨੁਪਾਤ ਵਿਚ ਹੀ ਚੀਨੀ ਸਾਬਾਹ ਰਾਜ ਵਿਚ ਰਹਿੰਦੇ ਸਨ ਜਿਥੇ ਉਨ੍ਹਾਂ ਨੇ ਸ਼ਾਨਦਾਰ ਕਾਰੋਬਾਰ ਬਣਾਏ ਹੋਏ ਸਨ। ਤਾਂ ਵੀ ਉਹ ਇਕ ਜ਼ਾਤੀ-ਅਲਪ-ਸੰਖਿਆ ਹੀ ਸਨ ਅਤੇ ਇਸ ਕਰ ਕੇ, ਸਰਕਾਰੀ ਪ੍ਰਬੰਧ ਵਿਚ ਗੜ ਬੜ ਕਰ ਸਕਣ ਵਿਚ ਅਸਮਰਥ ਰਹੇ।

ਮਲੇਸ਼ੀਆ ਵਿਚ, ਕੋਈ 35 ਲੱਖ ਚੀਨੀ ਰਹਿੰਦੇ ਸਨ ਅਤੇ ਕੋਈ 10 ਲੱਖ ਭਾਰਤੀ ਵੀ ਸਨ। ਉਹ ਆਬਾਦੀ ਦਾ ਸਭ ਤੋਂ ਵੱਡਾ ਭਾਗ ਸਨ ਜਦੋਂ ਕਿ ਮਲੇ ਵਾਸੀਆਂ ਦੀ ਗਿਣਤੀ ਕੋਈ 45 ਲੱਖ ਦੇ ਕਰੀਬ ਸੀ। ਜੇ ਚੀਨੀਆਂ ਅਤੇ ਭਾਰਤੀਆਂ ਨੇ ਪੈਸਾ ਕਮਾਇਆ ਅਤੇ ਆਰਥਕ ਤੌਰ ਤੇ ਸੁਖੀ ਸਨ, ਤਾਂ ਦਿਹਾਤਾਂ ਦੀ ਵਧੇਰੇ ਭੂਮੀ ਮਲੇ ਲੋਕਾਂ ਕੋਲ ਹੀ ਸੀ ਅਤੇ ਉਨ੍ਹਾਂ ਨੂੰ ਰਾਜਪ੍ਰਬੰਧ ਵਿਚ ਮਹੱਤਵਪੂਰਨ ਸਥਾਨ ਪ੍ਰਾਪਤ ਸਨ। ਮਲਾਇਆ ਵਿਚ ਇਹ ਤਿੰਨ ਪਾਰਟੀਆਂ ਦੇ ਸੁਮੇਲ ਨੇ ਹੀ ਮਰਡੇਕਾ (ਆਜ਼ਾਦੀ) ਲਈ ਲੜਾਈ ਕੀਤੀ ਸੀ ਜਿਸ ਵਿਚ ਮਲੇ-ਲੋਕ, ਆਜ਼ਾਦੀ ਦੇ ਸੰਘਰਸ਼ ਲਈ ਦੇਸ਼ ਦੇ ਵਾਰਸਾਂ ਦੇ ਰੂਪ ਵਿਚ, ਸਭ ਤੋਂ ਅੱਗੇ ਸਨ। ਕਿਹਾ ਜਾਂਦਾ ਸੀ ਕਿ ਚੀਨੀ ਲੱਖ ਪਤੀਆਂ ਵਿਚੋਂ ਬਹੁਤ ਘਟ ਲੋਕ ਮਰਡੇਕਾ ਦੇ ਪੱਖ ਵਿਚ ਨਹੀਂ ਸਨ ਅਤੇ ਉਨ੍ਹਾਂ ਨੂੰ ਆਸ ਸੀ ਕਿ ਅੰਗਰੇਜ਼ ਇਥੇ ਹੀ ਰਹਿਣਗੇ ਅਤੇ ਉਨ੍ਹਾਂ ਨੂੰ ਸਵਤੰਤਰਤਾ ਸੰਗਰਾਮਾਂ ਅਤੇ ਹੋਰ ਲਹਿਰਾਂ ਰਾਹੀਂ, ਪੈਸੇ ਦਾ ਅਰੋਕ ਭੰਡਾਰ ਜਮ੍ਹਾਂ ਕਰਦੇ ਰਹਿਣ ਦੇਣਗੇ।

ਤਾਂ ਵੀ ਸਿੰਗਾਪੁਰ ਦੀ ਬਾਦਸ਼ਾਹੀ-ਬਸਤੀ ਵਿਚ ਹਾਲਤ ਬਿਲਕੁਲ ਵਖਰੀ ਸੀ। ਇਹ ਸੱਚ ਹੈ ਕਿ ਸਿੰਗਾਪੁਰ ਨੂੰ ਸੰਪੂਰਨ ਆਜ਼ਾਦੀ ਮਲੇਸ਼ੀਆ ਬਣਨ ਨਾਲ ਹੀ ਮਿਲੀ, ਪਰ ਸਿੰਗਾਪੁਰੀਆਂ ਨੇ ਬਰਤਾਨੀਆਂ ਤੋਂ ਆਜ਼ਾਦੀ ਆਪਣੇ ਯਤਨਾਂ ਅਤੇ ਬਰਤਾਨਵੀ ਸਰਕਾਰ ਦੀ ਸਦਭਾਵਨਾ ਨਾਲ ਹੀ ਪ੍ਰਾਪਤ ਕੀਤੀ ਸੀ। ਕਿਵੇਂ ਵੀ ਹੋਵੇ ਸਿੰਗਾਪੁਰੀਆਂ ਨੇ ਆਪਣੀ ਆਜ਼ਾਦੀ ਨੂੰ ਗਹਿਣੇ ਰਖ ਕੇ ਮਲੇਸ਼ੀਆ ਵਿਚ ਰਹਿਣਾ ਨਹੀਂ ਚਾਹਿਆ। ਇਹ ਗੱਲ ਇਤਿਹਾਸ ਦੇ ਅੰਤਰ ਅਤੇ ਸਿੰਗਾਪੁਰ ਵਿਚ ਚੀਨੀਆਂ ਦੀ ਸਦਾ ਸਰਦਾਰੀ ਰਹਿਣ ਕਰ ਕੇ ਹੋਈ। ਅਤੇ ਇਹ ਵਿਚਾਰ, ਸਿੰਗਾਪੁਰ ਵਿਚ ਲੀ ਕੁਆਂ ਯੀਊ ਵਰਗੇ ਸ਼ਕਤੀਸ਼ਾਲੀ ਆਦਮੀ ਦੀ ਅਗਵਾਈ ਹੇਠ ਹੋਰ ਵੀ ਸ਼ਕਤੀਸ਼ਾਲੀ ਹੋ ਗਿਆ।

ਮਲੇਸ਼ੀਆ (ਮਨਫ਼ੀ ਸਿੰਗਾਪੁਰ) ਵਿਚ ਚੀਨੀ ਅਤੇ ਹੋਰ ਆਵਾਸੀ ਜ਼ਾਤੀਆਂ ਦੀ ਗੰਭੀਰ ਸੋਚਣੀ ਦਾ ਕਾਰਨ ਠੀਕ ਹੀ ਸੀ। ਉਨ੍ਹਾਂ ਨੂੰ ਪਤਾ ਲੱਗਾ, ਕਿ ਇਤਿਹਾਸ ਦੇ ਬਾਵਜੂਦ, ਮਲੇ ਲੋਕਾਂ ਨੂੰ, ਭਾਵ ਯੂਨਾਈਟਿਡ ਮਲੇ ਨੈਸ਼ਨਲ ਆਰਗੇਨਾਈਜ਼ਸ਼ਨ ਨੂੰ,

ਮਲੇਸ਼ੀਆ ਵਿਚ ਉਨ੍ਹਾਂ ਦੇ ਭਾਗ ਨੂੰ ਕੋਈ ਵਾਸਤਵਿਕ ਅਰਥ ਦੇਣ ਲਈ, ਉਨ੍ਹਾਂ ਨੂੰ ਮਲੇ-ਜੀਵਨ ਵਿਚ ਪੂਰੀ ਤਰ੍ਹਾਂ ਸਮਾ ਲੈਣ ਵਾਸਤੇ ਜ਼ਰੂਰ ਕੁਝ ਕਰਨਾ ਚਾਹੀਦਾ ਹੈ। ਅਤੇ ਉਨ੍ਹਾਂ ਵਿਚੋਂ ਬਹੁਤਿਆਂ ਨੇ ਸੋਚਿਆ ਕਿ ਮਲਾਇਅਨ ਚਾਈਨੀਜ਼ ਐਸੋਸੀਏਸ਼ਨ ਅਤੇ ਮਲਾਇਅਨ ਇੰਡੀਅਨ ਕਾਂਗਰਸ ਨੂੰ, ਰਾਜਪ੍ਰਬੰਧ ਵਿਚ ਆਪਣਾ ਹਿੱਸਾ ਪ੍ਰਾਪਤ ਕਰਨ ਲਈ ਸੰਘਰਸ਼ ਕਰਨਾ ਚਾਹੀਦਾ ਹੈ। ਮਲੇਸ਼ੀਆ ਵਿਚ ਚੀਨੀ ਅਤੇ ਭਾਰਤੀਆਂ ਦੇ ਨਵੇਂ ਅਤੇ ਪੁਰਾਣੇ ਪੋਚਾਂ ਵਿਚਕਾਰ ਇਹ ਝਗੜਾ ਕਾਫ਼ੀ ਦੇਰ ਤੱਕ ਇੰਡੋਨੇਸ਼ੀਆਈ ਲੜਾਈ ਸਮੇਂ ਵੀ ਚਲਦਾ ਰਿਹਾ। ਪਰ ਇਹ ਝਗੜਾ, ਸਿੰਗਾਪੁਰ ਦੇ ਮਲੇਸ਼ੀਆ ਵਿਚੋਂ ਨਿਕਲ ਜਾਣ ਮਗਰੋਂ ਤੇਜ਼ ਹੋ ਗਿਆ।

ਟੁੰਕੂ ਸਾਹਿਬ, ਆਪਣੇ ਆਪ ਵਿਚ, ਮਲੇਸ਼ੀਆ ਵਿਚ ਨਸਲੀ ਇਕਸੁਰਤਾ ਲਈ ਲੋੜ ਵਲ ਧਿਆਨ ਦੇਣ ਅਤੇ ਉਸ ਲਈ ਕੁਝ ਕਰਨ ਲਈ ਬਿਲਕੁਲ ਇੱਛੁਕ ਰਹੇ ਹੋਣਗੇ। ਪਰ ਕੁਝ ਰਾਜਾਂ ਵਿਚ, ਲੋਕੀਂ, ਦੇਸ਼ ਵਿਚ ਹੋਰ ਜ਼ਾਤੀਆਂ ਉਤੇ ਮਲੇ-ਪ੍ਰਮੁਖਤਾ ਕਾਇਮ ਰੱਖਣ ਪ੍ਰਤੀ ਬਹੁਤ ਜ਼ਿਆਦਾ ਕੱਟੜ ਸਨ। ਇਹ ਹਾਲ, ਖ਼ਾਸ ਕਰ ਕੇ, ਕੇਲਾਂਤਨ, ਟਰੈਂਗੱਨੂ ਅਤੇ ਕਿਸੇ ਹੱਦ ਤਕ ਕੇਡਾਹ ਅਤੇ ਜੋਹੋਰ ਵਿਚ ਰਿਹਾ, ਜਿਥੇ ਕਾਫ਼ੀ ਦੇਰ ਤੱਕ ਸੁਲਤਾਨਾਂ ਦੀ ਹਕੂਮਤ ਰਹੀ। ਪੱਛਮੀ ਸਾਹਿਲ ਉਤੇ, ਜਿਥੇ ਵਧੇਰੇ ਗਿਣਤੀ ਵਿਚ ਚੀਨੀ ਵਸੇ ਹੋਏ ਸਨ ਅਤੇ ਮਲੇ-ਲੋਕ ਉਨ੍ਹਾਂ ਦੇ ਪ੍ਰਭਾਵ ਥੱਲੇ ਚਲਦੇ ਸਨ, ਹਾਲਤ ਬਿਲਕੁਲ ਵਖਰੀ ਸੀ।

ਮਰਡੇਕਾ ਦੀ ਆਵੰਦ ਤੋਂ ਪਹਿਲਾਂ ਆਮ ਨੇਮ ਇਹ ਸੀ ਕਿ ਚੀਨੀਆਂ ਦੀ ਸਰਦਾਰੀ ਪੱਛਮੀ ਸਾਹਿਲ ਦੇ ਨਗਰਾਂ ਵਿਚ, ਭਾਰਤੀਆਂ ਦੀ ਬਾਗਾਂ ਵਿਚ ਅਤੇ ਮਲੈ-ਵਾਸੀਆਂ ਦੀ ਦਿਹਾਤਾਂ ਵਿਚ ਸੀ। ਪੂਰਬੀ ਸਾਹਿਲ ਉਤੇ ਨਗਰਾਂ ਵਿਚ ਅਤੇ ਉਨ੍ਹਾਂ ਦੇ ਉਦਾਲੇ ਚੀਨੀ ਵਪਾਰੀ ਅਮੀਰ ਹੋ ਗਏ ਅਤੇ ਭਾਰਤੀ ਆਪਣੇ ਕਾਰੋਬਾਰੀ ਖੇਤਰ ਤੋਂ ਬਾਹਰ ਕੋਈ ਖ਼ਾਸ ਦਿਲਚਸਪੀ ਲਏ ਬਿਨਾਂ ਬਾਗਾਂ ਵਿਚ ਹੀ ਠਹਿਰੇ ਰਹੇ। ਪ੍ਰਧਾਨ ਮੰਤਰੀ ਲਈ ਸਮੱਸਿਆ ਇਹ ਸੀ ਕਿ ਉਹ ਮਲੇ-ਨੇਤਾਵਾਂ ਨੂੰ, ਦੇਸ਼ ਦੇ ਸੰਗਠਣ ਉਤੇ ਅਸਰ ਪਾਏ ਬਿਨਾਂ, ਨਾਰਾਜ਼ ਨਹੀਂ ਸੀ ਕਰ ਸਕਦਾ। ਪਰ ਸਿੰਗਾਪੁਰ ਸਰਕਾਰ ਦਾ ਇਨ੍ਹਾਂ ਛੋਟੀਆਂ ਛੋਟੀਆਂ ਸਮੱਸਿਆਵਾਂ ਨਾਲ ਕੋਈ ਵਾਸਤਾ ਨਹੀਂ ਸੀ ਅਤੇ ਉਸ ਨੇ ਤੁਰਤ ਮਲੇਸ਼ੀਅਨ ਮਲੇਸ਼ੀਆ ਲਈ ਆਪਣੀ ਸਹਿਮਤੀ ਦੇ ਦਿਤੀ।

ਤਾਂ ਵੀ, ਮਲੇਸ਼ੀਆਈ ਨਸਲੀ ਸੰਬੰਧਾਂ ਵਿਚ, ਇੰਡੋਨੇਸ਼ੀਆਈ ਲੜਾਈ ਦੇ ਦੌਰਾਨ ਸਿੰਗਾਪੁਰ ਤੋਂ ਬਿਨਾਂ, ਕਿਤੇ ਕੁਝ ਵੀ ਗੜ ਬੜ ਨਹੀਂ ਸੀ। ਪਰ ਉਸ ਅਗਸਤ ਵਿਚ ਜਦੋਂ 17 ਅਗਸਤ ਦੇ ਆਜ਼ਾਦੀ ਦਿਵਸ ਸੰਦੇਸ਼ ਤੋਂ ਕੁਝ ਦਿਨ ਪਹਿਲਾਂ, ਸਿੰਗਾਪੁਰ ਮਲੇਸ਼ੀਆ ਨਾਲੋਂ ਵੱਖ ਹੋ ਗਿਆ, ਤਾਂ ਸੁਕਾਰਨੋ ਨੇ ਮਲੇਸ਼ੀਆ ਨਾਲ ਲੜਾਈ ਪ੍ਰਤੀ ਥੋੜਾ ਜਿਹਾ ਵਖਰਾ ਰਵੱਈਆ ਅਪਨਾਇਆ।

ਟੁੰਕੂ ਨੇ ਕਿਹਾ ਕਿ ਉਸ ਨੂੰ ਕੋਈ ਹੈਰਾਨੀ ਨਹੀਂ ਹੋਈ, ਪਰ ਬੋਲਿਆ : "ਤਾਂ ਵੀ ਮੈਂ ਸੋਚਾਂਗਾ ਜ਼ਰੂਰ, ਕਿ ਮੇਰੇ ਆਪਣੇ ਦੇਸ਼ ਵਿਚ ਲੱਖਾਂ ਦੁਖੀ ਲੋਕਾਂ ਦੀ ਸਹਾਇਤਾ ਲਈ, ਸੁਸਤ ਰਾਜਨੀਤੀ ਤੇ ਅਮਲ ਕਰਨ ਦੀ ਥਾਂ ਮੈਨੂੰ ਜ਼ਰੂਰ ਕੁਝ ਕਰਨਾ ਪਵੇਗਾ। ਮੈਨੂੰ ਇਸ ਹਾਲਤ ਲਈ ਆਪਣੇ ਤੋਂ ਬਿਨਾਂ ਦੂਜਿਆਂ ਨੂੰ ਦੋਸ਼ੀ ਠਹਿਰਾਉਣ ਦਾ ਕੋਈ ਲਾਭ ਨਹੀਂ।"

ਲੋਕਾਂ ਨੂੰ ਇਹ ਘਟ ਹੀ ਪਤਾ ਸੀ; ਕਿ ਟੁੰਕੂ ਸਾਹਿਬ ਅਗਾਮੀ ਕੁਝ ਹਫ਼ਤਿਆਂ ਵਿਚ ਛਡ ਜਾਣ ਦੇ ਰਾਹ ਉਤੇ ਹਨ ਅਤੇ ਛੇਤੀ ਹੀ, ਇਹ ਲੜਾਈ ਭੂਤ ਕਾਲ ਦੀ ਕਹਾਣੀ ਬਣ ਜਾਵੇਗੀ।

1966 ਵਿਚ ਮੈਂ ਕੁਆਲਾ ਲੰਪੁਰ ਵਿਚ ਸੀ। ਮੈਂ ਦੇਸ਼ ਵਿਚ ਆਰਥਕ ਸਰਗਰਮੀਆਂ ਦੀ ਹੱਦ ਅਤੇ ਇਕਸੁਰਤਾ ਨੂੰ ਵੇਖ ਕੇ ਹੈਰਾਨ ਰਹਿ ਗਿਆ। ਮੈਂ ਇਕ ਮਿੱਤਰ ਨੂੰ ਪੁੱਛਿਆ ਕਿ ਇਹ ਸਭ ਕੁਝ ਕਿਵੇਂ ਸੰਭਵ ਹੋਇਆ, ਉਸ ਦਾ ਉੱਤਰ ਸੀ ਕਿ ਮਲੇਸ਼ੀਆ ਵਿਚ ਹਰ ਇਕ ਲਈ ਕਰਨ ਵਾਸਤੇ ਕਾਫ਼ੀ ਕੁਝ ਹੈ। ਉਸ ਨੇ ਕਿਹਾ, ਕਿ ਇਸੇ ਕਰ ਕੇ, ਮਲੇਸ਼ੀਆ ਵੱਖਰਾ ਸੀ। ਉਸ ਨੂੰ ਇਹ ਵਿਸ਼ਵਾਸ ਜਾਪਿਆ, ਕਿ ਮਲੇਸ਼ੀਆ ਵਿਚ ਖ਼ੁਸ਼ਹਾਲੀ ਦਾ ਦੌਰ, ਇਸ ਲਈ, ਹਰ ਇਕ ਚੀਜ਼ ਵਲ ਧਿਆਨ ਦਏਗਾ, ਕਿ ਮਲੇਸ਼ੀਆ, ਸਦਾ ਲਈ ਇਕ ਸਭ ਤੋਂ ਵਧ ਸ਼ਾਂਤਮਈ ਦੇਸ ਰਹੇ।

ਅਤੇ ਮੈਂ, ਮੂਲ ਪਰਵਿਰਤੀ ਨਾਲ ਹੀ ਹੱਸ ਕੇ ਕਿਹਾ — "ਮਨੁੱਖ ਸਿਰਫ਼ ਰੋਟੀ ਲਈ ਹੀ ਨਹੀਂ ਜੀਵਿਤ ਰਹੇਗਾ।"

# 12. ਨਿਰਣਾਇਕ ਚੋਣ

ਮਲੇਸ਼ੀਆ ਵਿਚ ਕਿਤੇ ਵੀ ਰੋਟੀ ਦੀ ਕੋਈ ਘਾਟ ਨਹੀਂ ਸੀ। ਦੇਸ਼ ਬਹੁਤ ਅਮੀਰ ਸੀ ਅਤੇ 1957 ਵਿਚ ਮਰਡਕਾ ਤੋਂ ਮਗਰੋਂ ਸ਼ੁਰੂ ਹੋਇਆ ਖ਼ੁਸ਼ਹਾਲੀ ਦਾ ਦੌਰ, ਮਲੇਸ਼ੀਆ ਬਣਨ ਮਗਰੋਂ, ਸਿੰਗਾਪੁਰ ਦੇ ਵਖ ਹੋ ਜਾਣ ਬਾਰੇ ਫ਼ੈਸਲੇ ਦੇ ਬਾਵਜੂਦ, ਜਾਰੀ ਰਿਹਾ। ਅਲਾਇੰਸ ਪਾਰਟੀ ਜਿਸ ਵਿਚ ਮੁਖ ਯੂਨਾਈਟਕ ਮਲਾਇਅਨ ਨੈਸ਼ਨਲ ਪਾਰਟੀ ਸੀ ਅਤੇ ਦੂਜੀਆਂ ਦੋ ਪਾਰਟੀਆਂ — ਮਲਾਇਅਨ ਚਾਈਨੀਜ਼ ਐਸੋਸੀਏਸ਼ਨ ਅਤੇ ਮਲਾਇਅਨ ਇੰਡੀਅਨ ਕਾਂਗਰਸ ਸਹਾਇਕ ਰੋਲ ਅਦਾ ਕਰ ਰਹੀਆਂ ਸਨ, ਦਾ ਲਗ ਪਗ ਸਾਰੇ ਰਾਜਾਂ ਅਤੇ ਕੇਂਦਰ ਵਿਚ ਰੁਅਬ ਦਾਬ ਸੀ ਅਤੇ ਇਹ ਇਕ ਚੰਗੀ ਪ੍ਰਬੰਧਿਤ ਸੰਸਥਾ ਵਾਂਗ ਕੰਮ ਕਰ ਰਹੀ ਸੀ। ਜਾਪਦਾ ਸੀ, ਇਸ ਪਾਰਟੀ ਵਿਚ ਜ਼ਬਾਨ ਦਾ ਇਕ ਅਣ-ਲਿਖਿਤ ਜ਼ਾਬਤਾ ਹੈ, ਜਿਸ ਅਧੀਨ ਮਲੇ-ਲੋਕਾਂ ਨੂੰ ਸਭ ਤੋਂ ਚੰਗੀਆਂ ਨੌਕਰੀਆਂ ਮਿਲਦੀਆਂ ਸਨ, ਚੀਨੀ ਬਹੁਤ ਕਮਾਈ ਕਰਦੇ ਸਨ ਅਤੇ ਭਾਰਤੀ ਸਰਕਾਰ ਵਿਚ ਛੋਟੇ ਛੋਟੇ ਸਥਾਨ ਲੈ ਕੇ ਹੀ ਸੰਤੁਸ਼ਟ ਸਨ।

ਮਲੇਸ਼ੀਆ ਵਿਚ, ਮਲੇ ਲੋਕਾਂ ਨੂੰ ਸਹਾਇਤਾ ਦੇਣ ਦੇ ਸਰਕਾਰੀ ਯਤਨਾਂ ਦੇ ਬਾਵਜੂਦ, ਚੀਨੀ ਲੋਕਾਂ ਦੀ ਕਾਰੋਬਾਰੀ ਤਬਕੇ ਵਿਚ ਪ੍ਰਮੁਖਤਾ ਸੀ। ਇਸੇ ਕਰਕੇ, ਐਂਚੀ ਖੀਰ ਜੁਹਾਰੀ ਆਪਣੀ ਕਾਰੋਬਾਰ ਮੰਤ੍ਰੀ ਹੋਣ ਦੀ ਅਵਧੀ ਦੌਰਾਨ, ਕਾਰੋਬਾਰ ਦੇ "ਅਲੀ ਬਾਬਾ" ਆਧਾਰ ਤੇ ਹੋ ਰਿਹਾ ਹੋਣ ਬਾਰੇ ਕਿਹਾ ਕਰਦੇ ਸਨ, ਜਿਸ ਵਿਚ ਅਲੀ (ਭਾਵ ਮਲੇ ਲੋਕ) ਆਪਣੇ ਨਾਂ ਉਤੇ ਪਰਮਿਟ ਅਤੇ ਠੇਕੇ ਲੈਂਦੇ ਸਨ ਅਤੇ ਬਾਬੇ — ਮਲੇਸ਼ੀਆ ਵਿਚ ਪੈਦਾ ਹੋਏ ਸਾਰੇ ਚੀਨੀਆਂ ਬਾਬੇ ਕਿਹਾ ਜਾਂਦਾ ਹੈ (ਭਾਵ ਗੱਠਜੋੜ ਕਰਨ ਵਾਲੇ ਚੀਨੀ) — ਅਸਲੀ ਕਾਰੋਬਾਰ ਕਰਕੇ, ਸਭ ਤੋਂ ਵਧ ਕਮਾਈ ਕਰ ਰਹੇ ਸਨ। ਵਡੇ ਕਾਰੋਬਾਰਾਂ ਵਾਲੇ ਬਹੁਤੇ ਲੋਕਾਂ ਲਈ, ਇਕ ਜਾਂ ਦੋ ਮਹੱਤਵਪੂਰਨ ਮਲੇ-ਨਾਗ੍ਰਿਕ ਸਾਥੀ, ਆਪਣੀਆਂ ਕੰਪਨੀਆਂ ਵਿਚ ਰਖ ਕੇ, ਵਣਜ ਕਰਨਾ ਆਸਾਨ ਹੋ ਜਾਂਦਾ ਸੀ ਅਤੇ ਬਰਤਾਨਵੀ ਫ਼ਰਮਾਂ ਨੇ ਵੀ, ਆਪਣੇ ਮਾਮਲਿਆਂ ਨੂੰ ਫੁਰਤੀ ਨਾਲ ਹੱਲ ਕਰਨ ਦੇ ਸਾਧਨ ਵਜੋਂ ਇਸ ਢੰਗ ਨੂੰ ਅਪਨਾਇਆ।

ਸਰਕਾਰ ਨੇ, ਬੜੀ ਅਕਲਮੰਦੀ ਨਾਲ ਇਕ ਚੀਨੀ ਨੇਤਾ ਨੂੰ ਵਿੱਤ ਮੰਤਰੀ ਨਿਯੁਕਤ ਕਰ ਦਿਤਾ ਸੀ। ਅਲਾਇੰਸ ਪਾਰਟੀ ਦੇ ਸ਼ਕਤੀ ਸੰਭਾਲਣ ਤੋਂ ਲੈ ਕੇ, ਵਿੱਤ ਮੰਤਰੀ ਟਾਨ ਸੀਊ ਸਿਨ, ਇਕ ਨਿਰ-ਵਿਰੋਧ ਸ਼ਖ਼ਸੀਅਤ ਵਾਲਾ ਅਤੇ ਦੇਸ਼ ਅਤੇ ਉਸ ਦੇ ਲੋਕਾਂ ਨੂੰ ਬਹੁਤ ਪਿਆਰ ਕਰਨ ਵਾਲਾ ਵਿਅਕਤੀ ਸੀ। ਟਾਨ ਦਾ ਪਿਤਾ ਵੀ ਇਕ ਸਨਅਤਕਾਰ ਸੀ ਅਤੇ ਇਸ ਦੇਸ਼ ਵਿਚ ਉਸ ਦੇ ਬਹੁਤ ਹਿੱਤ ਸਨ।

ਟਾਨ ਸੀਉ ਸਿਨ, ਜਿਹੜਾ ਕਿ ਮਲੇਸ਼ੀਅਨ ਚਾਈਨੀਜ਼ ਐਸੋਸੀਏਸ਼ਨ ਦਾ ਰਾਸ਼ਟਰੀ ਪ੍ਰਧਾਨ ਵੀ ਸੀ, ਸਿਨੋ-ਮਲੇ ਸਹਿਯੋਗ ਦਾ ਹਾਮੀ ਅਤੇ ਦੇਸ਼ ਦੇ ਖ਼ਜ਼ਾਨੇ ਦਾ ਕੰਮ ਕਰਨ ਵਾਲਾ ਬਹੁਤ ਸੁਯੋਗ ਵਿਅੱਕਤੀ ਸੀ।

ਇਸੇ ਤਰ੍ਹਾਂ ਖੀਰ ਜੁਹਾਰੀ ਨੂੰ ਖੇਤੀਬਾੜੀ ਮੰਤਰਾਲਾ ਸੰਭਾਲੇ ਜਾਣ ਮਗਰੋਂ, ਵਣਜ ਅਤੇ ਸਨਅਤ ਮੰਤਰਾਲਾ ਡਾ: ਲਿਮ ਸਵੀ ਐੱਨ ਨੂੰ ਸੰਭਾਲਿਆ ਗਿਆ। ਇਕ ਪਿਛਲੇ ਡਾਕਟਰ ਡਾ: ਲਿਮ ਦੀ ਇਸ ਅਹੁਦੇ ਲਈ ਨਿਯੁਕਤੀ ਆਦਰਸ਼ਕ ਸੀ ਅਤੇ ਚੀਨੀ ਅਤੇ ਮਲੇ ਲੋਕਾਂ ਨੂੰ ਉਸ ਵਿਰੁਧ ਕੋਈ ਸ਼ਿਕਾਇਤ ਨਹੀਂ ਸੀ। ਇਮਾਰਤ ਉਸਾਰੀ ਮੰਤਰੀ — ਕੋਹ ਕਾਈ ਬੋਹ ਅਤੇ ਸਰਕਾਰ ਦਾ ਕੰਮ ਕਰਨ ਲਈ ਨਿਯੁਕਤ ਕੀਤੇ ਗਏ ਹੋਰ ਕਈ ਚੀਨੀਆਂ ਬਾਰੇ ਵੀ ਏਹੀ ਗੱਲ ਕਹੀ ਜਾ ਸਕਦੀ ਸੀ ਜਿਨ੍ਹਾਂ ਨੂੰ ਸਰਕਾਰ ਦੀ ਸੇਵਾ ਲਈ ਨਿਯੁਕਤ ਕੀਤਾ ਗਿਆ।

ਸਰਕਾਰ ਵਿਚ ਭਾਰਤੀਆਂ ਨੂੰ ਵੀ ਯੋਗ ਪ੍ਰਤੀਨਿਧਤਾ ਪ੍ਰਾਪਤ ਸੀ — ਉਨ੍ਹਾਂ ਦੇ ਵੀ. ਟੀ. ਸੰਬਾਂਥਨ, ਉਸਾਰੀ, ਡਾਕ ਅਤੇ ਤਾਰ ਮੰਤਰੀ ਅਤੇ ਮਨਿੱਕਾ-ਵਾਸਾਗਾਮ, ਕਿਰਤ ਮੰਤਰੀ ਸਨ। ਇਸ ਤੋਂ ਬਿਨਾਂ, ਅਨੇਕ ਭਾਰਤੀ ਛੋਟੇ ਸਰਕਾਰੀ ਅਹੁਦਿਆਂ ਉਤੇ ਲੱਗੇ ਹੋਏ ਸਨ ਅਤੇ ਚੀਨੀਆਂ ਦੀ ਇਕ ਚੰਗੀ ਬਹੁ-ਸੰਖਿਆ ਕਾਬਲੀਅਤ ਅਤੇ ਹਿੰਮਤ ਨਾਲ ਵਣਜ ਅਤੇ ਸਨਅਤਾਂ ਵਿਚ ਪਈ ਹੋਈ ਸੀ। ਕਿਰਤ ਦੀ ਵੰਡ ਇੰਨੀ ਚੰਗੀ ਹੋਈ ਹੋਈ ਜਾਪਦੀ ਸੀ, ਕਿ ਚੀਨੀ ਵਣਜ ਨੂੰ ਹੀ ਆਪਣਾ ਜੀਵਨ-ਸਾਧਨ ਸਮਝਦੇ ਸਨ। ਪੜ੍ਹੇ ਹੋਏ ਭਾਰਤੀ ਪੇਸ਼ਾਵਰ ਬਣ ਗਏ ਜਾਂ ਸਰਕਾਰੀ ਨੌਕਰੀਆਂ ਵਿਚ ਚਲੇ ਗਏ, ਤਾਂ ਮਲੇ-ਲੋਕ ਨਵੇਂ ਮਲੇਸ਼ੀਆ ਅਤੇ ਮਰਡੇਕਾ ਤੋਂ ਨਵੇਂ ਮਲਾਇਆ ਦੀ ਨਿਰਸੰਦੇਹ ਹਾਕਮ ਸ਼੍ਰੇਣੀ ਬਣ ਗਏ।

ਉੱਚ ਪਦਵੀਆਂ ਉਤੇ ਮਲੇ ਲੋਕਾਂ ਵਿਚੋਂ, ਟੂੰਕੂ ਨੇ ਆਪਣੇ ਪੁਰਾਣੇ ਸਾਥੀ ਅਤੇ ਮਿੱਤਰ ਪੇਨਾਂਗ ਤੋਂ ਟੁਨ ਅਬਦੁਲ ਰਜ਼ਾਕ ਨੂੰ, ਜਿਸ ਨੂੰ ਉਹ ਪਹਿਲੀ ਵਾਰ ਲੰਡਨ ਵਿਚ ਮਿਲਿਆ ਸੀ, ਉਪ-ਪ੍ਰਧਾਨ ਮੰਤਰੀ ਅਤੇ ਰੱਖਿਆ ਮੰਤਰੀ ਨਿਯੁਕਤ ਕੀਤਾ। ਟੁਨ ਰਜ਼ਾਕ ਰਾਸ਼ਟਰੀ ਵਿਕਾਸ ਮੰਤਰੀ ਵੀ ਸੀ ਅਤੇ ਦੇਸ਼ ਦੇ ਬਹੁਤ ਸਾਰੇ ਕੰਮ ਲਈ ਜ਼ਿੰਮੇਦਾਰ ਸੀ। ਵਿਚਾਰ ਇਹ ਸੀ, ਕਿ ਜਦੋਂ ਟੂੰਕੂ ਆਮ ਨੀਤੀਆਂ ਨਿਸ਼ਚਿਤ ਕਰਦਾ ਸੀ, ਤਾਂ ਉਸ ਦੇ ਵੇਰਵਿਆਂ ਉਤੇ ਵਿਚਾਰ ਰਜ਼ਾਕ ਕਰਦਾ ਸੀ ਅਤੇ ਉਹਨਾਂ ਯੋਜਨਾਵਾਂ ਨੂੰ ਅਮਲ ਯੋਗ ਬਣਾਉਂਦਾ ਸੀ। ਸ਼ਰਧਾਲੂ ਸੇਵਕ-ਭਾਵਨਾ ਵਾਲੇ ਰਜ਼ਾਕ ਨੂੰ ਟੂੰਕੂ ਨੇ ਆਪਣਾ ਉਤਰਾਧਿਕਾਰੀ ਨਿਸ਼ਚਿਤ ਕੀਤਾ ਅਤੇ ਉਸ ਨੇ ਕਈ ਵਾਰ ਪ੍ਰਧਾਨ ਮੰਤਰੀ ਦੇ ਰੂਪ ਵਿਚ ਕੰਮ ਕੀਤਾ।

ਤਾਂ ਵੀ ਰਜ਼ਾਕ ਬਹੁਤ ਸਾਰੇ ਲੋਕਾਂ ਨੂੰ ਇਕ ਲੋਕ-ਪ੍ਰੀਯ ਵਿਅਕਤੀ ਨਹੀਂ ਜਾਪਿਆ। ਕਿਉਂਕਿ ਇਕ ਪਿਛਲੇ ਸਰਕਾਰੀ ਅਧਿਕਾਰੀ ਅਤੇ ਜ਼ਬਤ ਅਤੇ ਕਾਨੂੰਨ

ਲਈ ਇਕ ਪੱਕੇ ਆਦਮੀ ਦੇ ਰੂਪ ਵਿਚ, ਅਤੇ ਉਸਾਰੀ ਦੇ ਕੰਮ ਲਈ, ਇਕ ਬਹੁਤ ਹੀ ਸੁਯੋਗ ਵਿਅਕਤੀ ਦੇ ਰੂਪ ਵਿਚ, ਉਸ ਵਿਚ ਉਸ ਚੀਜ਼ ਦੀ ਘਾਟ ਸੀ ਜਿਹੜੀ ਕਿਸੇ ਨੂੰ ਇਕ ਬਹੁ-ਨਸਲੀ ਸਮਾਜ ਦਾ ਨੇਤਾ ਬਣਾਉਂਦੀ ਹੈ। ਅਸਲ ਵਿਚ, ਇਸ ਨਾ ਵਿਆਖੇ ਜਾਣ ਵਾਲੇ ਗੁਣ ਅਤੇ ਮੰਤਵ ਲਈ ਸੰਪੂਰਨ ਇਮਾਨਦਾਰੀ ਦੀ ਹੋਂਦ ਹੀ, ਟੁੰਕੂ ਨੂੰ ਮਲੇਸ਼ੀਆ ਦੇ ਨੇਤਾ ਬਣਾਈ ਰਖਣ ਦਾ ਇਕ ਭੇਦ ਸੀ।

ਯੂਨਾਈਟਡ ਮਲੇ ਨੈਸ਼ਨਲ ਆਰਗੇਨਾਈਜੇਸ਼ਨ ਦਾ ਇਕ ਹੋਰ ਅਤੇ ਥੋੜਾ ਜਿਹਾ ਵਿਵਾਦ-ਪੂਰਨ ਨੇਤਾ, ਜਿਸ ਨੇ ਰਾਸ਼ਟਰੀ ਆਜ਼ਾਦੀ ਦੇ ਪੱਕਿਆਂ ਕਰਨ ਵਿਚ ਅਤੇ ਪਹਿਲਾਂ ਇਸ ਦੀ ਪ੍ਰਾਪਤੀ ਦੀ ਲੜਾਈ ਵਿਚ ਵੀ ਵੱਡਾ ਹਿੱਸਾ ਪਾਇਆ ਸੀ, ਉਹ ਡਾ: ਇਸਮਾਈਲ ਬਿਨ ਡਾ: ਅਬਦੁਲ ਰਹਿਮਾਨ ਸੀ। ਉਸ ਨੇ ਸੁਤੰਤਰਤਾ ਲਹਿਰ ਵਿਚ ਸ਼ਾਮਿਲ ਹੋਣ ਲਈ, ਕਮਾਊ ਡਾਕਟਰੀ ਤਿਆਗੀ ਅਤੇ ਉਹ ਅੰਦਰੂਨ ਮਾਮਲਿਆਂ ਦਾ ਪਹਿਲਾ ਮੰਤਰੀ ਸੀ ਜਿਸ ਅਵਸਥਾ ਵਿਚ ਉਸ ਨੇ ਦੇਸ਼ ਵਿਚ ਕਮਿਊਨਿਸਟ ਵਿਰੋਧੀ ਮੁਹਿੰਮ ਦੀ ਕਈ ਸਾਲਾਂ ਤਕ ਅਗਵਾਈ ਕੀਤੀ। ਮਗਰੋਂ ਉਸ ਨੇ ਸੰਯੁਕਤ ਰਾਸ਼ਟਰ ਵਿਚ ਮਲੇਸ਼ੀਆ ਦੇ ਪ੍ਰਤੀਨਿਧ ਦਾ ਕੰਮ ਕੀਤਾ ਸੀ ਅਤੇ ਮਲੇਸ਼ੀਆ ਦੇ ਅੰਦਰੂਨੀ ਮਾਮਲਿਆਂ ਤੇ ਮੰਤਰੀ ਦੇ ਰੂਪ ਵਿਚ ਕੰਮ ਕਰਨ ਲਈ ਫੇਰ ਵਾਪਸ ਆ ਗਿਆ।

ਮਲੇ-ਲੋਕਾਂ ਵਿਚੋਂ ਕੁਝ ਹੋਰ ਨੇਤਾਵਾਂ ਨੇ ਵੀ ਰਾਜ-ਪ੍ਰਬੰਧ ਵਿਚ ਚੋਖੀ ਮੁਹਾਰਤ ਅਤੇ ਯੋਗਤਾ ਪ੍ਰਗਟ ਕੀਤੀ। ਉਨ੍ਹਾਂ ਵਿਚੋਂ ਸੀ ਐਂਚੀ ਖੀਰ ਜੋਹਾਰੀ ਜਿਸ ਨੇ ਮੰਤਰੀ ਮੰਡਲ ਦੇ ਕਈ ਪਦਾਂ ਤੇ ਕੰਮ ਕੀਤਾ ਅਤੇ ਉਸ ਨੂੰ ਅਲਾਇੰਸ ਦਾ ਸਰਵੋਚ ਲੋਕਾਂ ਵਿਚੋਂ, ਇਕ ਅਗਾਮੀ ਨੇਤਾ ਸਮਝਿਆ ਜਾਂਦਾ ਸੀ। ਜੋਹਾਰੀ ਕੋਲ ਲੋਕ-ਪ੍ਰੀਅਤਾ ਦੀ ਛੋਹ ਹੈ, ਮੁਸ਼ਕਲ ਸਮਿਆਂ ਵਿਚ ਵੀ ਠੀਕ ਕਾਰਵਾਈ ਕਰਨ ਦੀ ਯੋਗਤਾ ਹੈ ਅਤੇ ਉਹ ਕਈ ਸਾਲਾਂ ਤਕ ਅਲਾਇੰਸ ਪਾਰਟੀ ਦਾ ਤਕਲੀਫ਼ਾਂ ਉਡਾਉਣ ਵਾਲਾ ਵਿਅਕਤੀ ਰਿਹਾ ਹੈ। ਮਲੇ ਨੇਤਾਵਾਂ ਵਿਚ ਹੋਰ ਵੀ ਕਈ ਸਨ, ਜਿਹੜੇ ਬਹੁ-ਨਸਲੀ ਮਲੇਸ਼ੀਆ ਬਣਾਏ ਜਾਣ ਦੇ ਕੱਟੜ ਵਿਸ਼ਵਾਸੀ ਸਨ ਅਤੇ ਉਨ੍ਹਾਂ ਨੇ ਆਪਣੇ ਸਾਰੇ ਯਤਨ ਉਸੇ ਪਾਸੇ ਵਲ ਲਗਾਏ।

ਤਾਂ ਵੀ ਤਲਖ਼ ਸਚਾਈ ਇਹ ਸੀ ਕਿ ਉਸ ਦੇ ਅਨੁਭਵ ਨੂੰ ਕਈ ਧੱਕੇ ਝੱਲਣੇ ਪਏ। ਸਿੰਗਾਪੁਰ ਜਿਹੜਾ ਕਿ ਪੂਰੀ ਤਰ੍ਹਾਂ ਮਲੇਸ਼ੀਆ ਦਾ ਭਾਗ ਸੀ, ਸੰਘ ਨੂੰ ਛਡ ਗਿਆ, ਅਤੇ ਉਸ ਨੇ ਆਪਣੇ ਵਖਰੇ ਹੋਣ ਦਾ ਕਾਰਨ ਮਲੇ-ਲੋਕਾਂ ਲਈ ਕੀਤਾ ਜਾਂਦਾ ਪੱਖ-ਪਾਤ ਦੱਸਿਆ। 1964 ਦੀਆਂ ਆਮ ਚੋਣਾਂ ਵਿਚ, ਅਲਾਇੰਸ ਪਾਰਟੀ ਨੇ ਪਾਰਲੀਮੈਂਟ ਅਤੇ ਕੇਲਾਂਤਨ ਤੋਂ ਸਿਵਾ ਜਿਹੜਾ ਕਿ ਪਰੰਪਰਾਇਕ ਤੌਰ ਤੇ ਆਪਣੇ ਬਹੁ-ਨਸਲੀ ਦ੍ਰਿਸ਼ਟੀਕੋਣ ਨਾਲ ਅਲਾਇੰਸ ਵਿਰੋਧੀ ਰਿਹਾ, ਸਾਰੇ ਰਾਜਾਂ

ਵਿਚ ਸਪੱਸ਼ਟ ਬਹੁ-ਸੰਮਤੀ ਪ੍ਰਾਪਤ ਕਰ ਲਈ ਸੀ। ਅਗਸਤ 1965 ਵਿਚ ਸਿੰਗਾਪੁਰ ਦਾ ਇਸ ਸੰਘ ਵਿਚੋਂ ਨਿਕਲਣਾ ਉਨ੍ਹਾਂ ਲਈ ਧੱਕੇ ਦਾ ਕਾਰਨ ਬਣਿਆ, ਜਿਨ੍ਹਾਂ ਦਾ ਵਿਸ਼ਵਾਸ ਬਹੁ-ਨਸਲੀ ਸੰਕਲਪ ਵਿਚ ਵੀ ਪਰ ਕੋਈ ਵੀ, ਕੋਈ ਪਾਇਦਾਰ ਕਾਰਵਾਈ ਕਰਨੀ ਨਹੀਂ ਚਾਹੁੰਦਾ ਜਾਪਦਾ ਸੀ। ਅਤੇ ਅਲਾਇੰਸ ਨੇਤਾਵਾਂ ਨੇ ਸੋਚਿਆ, ਕਿ ਸਾਰੇ ਲੋਕਾਂ ਲਈ ਚੰਗੇਰੇ ਜੀਵਨ ਨਾਲ ਮਲੇਸ਼ੀਆਂ ਦੀਆਂ ਕਮਜ਼ੋਰੀਆਂ ਸਾਫ਼ ਨਹੀਂ ਦਿਸਣਗੀਆਂ ਤਾਂ ਅਲਾਇੰਸ ਪਾਰਟੀ, ਦੇਸ਼ ਵਿਚ ਇਕ ਸਭ ਤੋਂ ਵਧ ਮਜਬੂਤ ਪਾਰਟੀ ਦੇ ਰੂਪ ਵਿਚ ਸਥਿਰ ਰਹੇਗੀ।

ਸਿੰਗਾਪੁਰ ਦੇ ਮਲੇਸ਼ੀਆ ਵਿਚੋਂ ਨਿਕਲਣ ਦੇ ਲਗਭਗ ਤੁਰਤ ਪਿਛੋਂ ਹੀ ਇੰਡੋ-ਨੇਸ਼ੀਆ ਦੇ ਪ੍ਰਧਾਨ ਸੁਕਾਰਨੋ ਦਾ ਜ਼ਵਾਲ ਆਇਆ — ਜਿਹੜਾ ਕਿ ਮਲੇਸ਼ੀਆ ਵਿਚ ਮਹਾਨ ਖ਼ੁਸ਼ੀਆਂ ਦਾ ਅਵਸਰ ਸੀ। ਮਲੇਸ਼ੀਆ ਵਿਰੁਧ ਚਿਰ ਤੋਂ ਚਲ ਰਹੀ ਲੜਾਈ ਰਾਤੋ ਰਾਤ ਖ਼ਤਮ ਹੋ ਗਈ। ਇੰਡੋਨੇਸ਼ੀਆ ਦੀ ਨਵੀਂ ਸਰਕਾਰ ਜਿਹੜੀ ਕਿ ਆਪਣੇ ਹੀ ਘਰ ਵਿਚ ਜ਼ਬਤ ਲਿਆਉਣ ਵਿਚ ਰੁਝੀ ਹੋਈ ਸੀ, ਨੇ ਮਿੱਤਰਤਾ ਦਾ ਹੱਥ ਅਗੇ ਵਧਾਇਆ, ਜਿਹੜਾ ਕਿ ਮਲੇਸ਼ੀਆ ਨੇ ਤੁਰਤ ਫੜ ਲਿਆ। ਬੋਰਨੀਓ ਦੇ ਰਾਜਾਂ ਅਤੇ ਬਾਕੀ ਦੇ ਮਲੇਸ਼ੀਆ ਵਿਚ ਮੁੜ ਅਮਨ ਕਾਇਮ ਹੋ ਗਿਆ। ਵਿਦੇਸ਼ੀ ਹਮਲਾ ਖ਼ਤਮ ਹੋਇਆ। ਅਤੇ ਮਲੇਸ਼ੀਆ ਅਮਨ ਅਤੇ ਖ਼ੁਸ਼ਹਾਲੀ ਦੇ ਨਵੇਂ ਯੁਗ ਵਿਚ ਦਾਖ਼ਲ ਹੋ ਗਿਆ।

ਇੰਡੋਨੇਸ਼ੀਆ ਦੀ ਲੜਾਈ ਮਗਰੋਂ ਮਲੇਸ਼ੀਆ ਵਿਚ ਆਈਆਂ, ਤਬਦੀਲੀਆਂ, ਕੋਈ ਖ਼ਾਸ ਮਹੱਤਵਪੂਰਣ ਨਹੀਂ ਸਨ। ਸੱਚ ਹੈ, ਕਿ ਨੈਸ਼ਨਲ ਪਾਰਲੀਮੈਂਟ ਵਿਚ ਸਰਕਾਰ ਵਲੋਂ ਪੇਸ਼ ਕੀਤੇ ਗਏ ਹਰ ਬਿੱਲ ਉਤੇ ਬੜੀ ਤੇਜ਼ ਬਹਿਸ ਹੋਇਆ ਕਰਦੀ, ਪਰ ਸਰਕਾਰ ਨੂੰ ਬਹੁ-ਮੱਤ ਪ੍ਰਾਪਤ ਸੀ ਅਤੇ ਸਾਰੇ ਵਿਰੋਧਾਂ ਤੇ ਉਹ ਹਾਵੀ ਹੋ ਸਕਦੀ ਸੀ। ਤਾਂ ਵੀ ਇਹ ਗੱਲ ਹੋਰ ਸਪੱਸ਼ਟ ਹੁੰਦੀ ਜਾ ਰਹੀ ਸੀ, ਕਿ ਵਿਰੋਧੀ ਧੜਾ ਹੋਲੀ ਹੋਲੀ ਸ਼ਕਤੀਸ਼ਾਲੀ ਬਣ ਰਿਹਾ ਸੀ ਅਤੇ ਇਸ ਵਿਚੋਂ ਵਧੇਰੇ ਵਿਰੋਧੀ ਧੜਾ ਚੀਨੀ ਅਤੇ ਭਾਰਤੀਆਂ ਵਿਚੋਂ ਸੀ। ਇਸ ਵਾਸਤਵਿਕਤਾ ਦੇ ਬਾਵਜੂਦ, ਕਿ ਇਹ ਦੋਨੋਂ ਫ਼ਿਰਕੇ ਸਰਕਾਰ ਵਿਚ ਚੰਗੀ ਪ੍ਰਤੀਨਿਧਤਾ ਨੂੰ ਪ੍ਰਾਪਤ ਸਨ।

ਪੇਰਾਕ ਵਿਚ ਪੀਪਲਜ਼ ਪਾਰਟੀ ਅਤੇ ਜੇਰਾਕਾਨ ਰਾਇਅਤ ਮਲੇਸ਼ੀਆ ਮਹੱਤਵ-ਹੀਣ ਪਾਰਟੀਆਂ ਸਨ ਪਰ ਉਹ ਸ਼ਕਤੀ ਇਕਾਗਰ ਕਰ ਰਹੀਆਂ ਜਾਪਦੀਆਂ ਸਨ। ਕੇਲਾਂਤਨ ਵਿਚ, ਪੈਨ-ਮਲਾਇਅਨ ਇਸਲਾਮਿਕ ਪਾਰਟੀ, ਉਥੋਂ ਦੀ ਅਤੇ ਗੁਆਂਢੀ ਰਾਜਾਂ ਦੀ ਮੁਸਲਿਮ ਬਹੁ-ਗਿਣਤੀ ਵਿਚ ਮਸ਼ਹੂਰੀ ਪ੍ਰਾਪਤ ਕਰ ਰਹੀ ਸੀ। ਟੂੰਕੂ ਅਤੇ ਉਸ ਦੇ ਸਾਥੀਆਂ ਨੇ, ਇਨ੍ਹਾਂ ਪਾਰਟੀਆਂ ਅਤੇ ਉਨ੍ਹਾਂ ਦੀਆਂ ਸਰਗਰਮੀਆਂ ਨੂੰ, ਵਿਰੋਧੀ ਧੜੇ ਦੇ ਸ਼ਕਤੀਸ਼ਾਲੀ ਹੋਣ ਦੇ ਚੰਗੇ ਚਿੰਨ੍ਹ ਦੇ ਰੂਪ ਵਿਚ ਜੀ ਆਇਆਂ

ਕਿਹਾ । ਉਨ੍ਹਾਂ ਨੇ ਇਹ ਘਟ ਹੀ ਮਹਿਸੂਸ ਕੀਤਾ, ਕਿ ਇਹ ਪਾਰਟੀਆਂ, ਨਵੇਂ ਮਲੇਸ਼ੀਆ ਦੀ ਉਸਾਰੀ ਦੇ ਢੰਗਾਂ ਬਾਰੇ ਉਨ੍ਹਾਂ ਦੇ ਵਿਚਾਰਾਂ ਵਿਰੁਧ ਇਕ ਦਿਨ ਇਕ ਸ਼ਕਤੀਸ਼ਾਲੀ ਵਿਰੋਧੀ ਧੜਾ ਬਣਾ ਲੈਣਗੀਆਂ ।

ਬਦਕਿਸਮਤੀ ਨਾਲ ਮਲੇਸ਼ੀਆ ਦੀਆਂ ਕੁਝ ਹੋਰ ਸਮੱਸਿਆਵਾਂ ਸਨ ਜਿਹੜੀਆਂ ਉਸ ਦਾ ਬਝਵਾਂ ਧਿਆਨ ਮੰਗਦੀਆਂ ਸਨ । ਰਾਸ਼ਟਰੀ ਵਿਕਾਸ ਹੌਲੀ ਹੌਲੀ ਪ੍ਰਗਤੀ ਕਰ ਰਿਹਾ ਸੀ । ਦੇਸ਼ ਭਰ ਵਿਚ ਸੜਕਾਂ ਅਤੇ ਪੁਲ, ਸਕੂਲ ਅਤੇ ਹੋਰ ਵਿਦਿਅਕ ਸੰਸਥਾਵਾਂ, ਨਵ-ਹਵਾਈ ਅੱਡੇ ਅਤੇ ਸਮਾਜਿਕ ਕੇਂਦਰ ਬਣ ਗਏ । ਬੋਰਨੀਓ ਦੇ ਦੋ ਰਾਜਾਂ ਵਿਚ ਵਿਕਾਸ ਕਾਰਜ, ਉਸ ਇੰਡੋਨੇਸ਼ੀਆਈ ਲੜਾਈ ਮਗਰੋਂ ਵਿਸ਼ੇਸ਼ ਜ਼ੋਰਾਂ ਨਾਲ ਅਰੰਭ ਕੀਤਾ ਗਿਆ ਜਿਸ ਉਤੇ ਲੱਖਾਂ ਡਾਲਰ ਖ਼ਰਚ ਹੋਏ । ਮਲਾਇਆ, ਜਿਸ ਨੂੰ ਇਕ ਸਮੇਂ ਏਸ਼ੀਆ ਵਿਚ ਸਭ ਤੋਂ ਵਧ ਖ਼ੁਸ਼ਹਾਲ ਰਾਜ ਹੋਣ ਦਾ ਮਾਣ ਸੀ, ਨੂੰ ਮਲੇਸ਼ੀਆ ਬਣਨ ਮਗਰੋਂ ਇੰਡੋਨਸ਼ੀਆਈ ਖਿੱਚੋਤਣ ਵਿਰੁਧ ਆਪਣੀ ਰੱਖਿਆ ਦੀ ਕੀਮਤ ਦੇਣੀ ਪਈ । ਤਾਂ ਵੀ ਟੁੰਕੂ ਵਿਚ ਲੋਕ-ਵਿਸ਼ਵਾਸ ਇੰਨਾ ਜ਼ਿਆਦਾ ਸੀ, ਕਿ ਪੈਸੇ ਦੀ ਕੋਈ ਕਮੀ ਨਹੀਂ ਹੋਈ । ਦੂਜੇ ਪਾਸੇ, ਪਿਛਲੇ ਬਸਤੀਵਾਦੀ ਹਾਕਮਾਂ ਨਾਲ ਸਬੰਧ ਇੰਨੇ ਚੰਗੇ ਸਨ, ਕਿ ਵਿਦੇਸ਼ੀ ਪੂੰਜੀ ਉਤਸਾਹਿਤ ਕੀਤੀ ਗਈ । ਪ੍ਰੀਣਾਮ ਇਹ ਹੋਇਆ, ਕਿ ਰਾਜ ਵਿਚ ਕੁਆਲਾਲੰਪੁਰ ਅਤੇ ਹੋਰਨੀ ਥਾਈਂ ਨਵੀਆਂ ਈਮਾਰਤਾਂ ਉਸਰਨ ਲੱਗੀਆਂ । ਅਤੇ ਮਲੇਸ਼ੀਆ ਭਰ ਵਿਚ ਬਹੁਤ ਜ਼ਿਆਦਾ ਪੈਸਾ ਕਾਰੋਬਾਰ ਵਿਚ ਚਲ ਰਿਹਾ ਸੀ ।

ਇਸ ਪ੍ਰਕਾਰ, ਮਲੇਸ਼ੀਆ ਹਰ ਥਾਂ ਅਮਨ ਅਤੇ ਖ਼ੁਸ਼ਹਾਲੀ ਨਾਲ ਚਹਿਕ ਰਿਹਾ ਸੀ । ਤਾਂ ਵੀ ਮਲਾਇਆ, ਜਿਹੜਾ ਕਿ ਦੋ ਬੋਰਨੀਓ ਰਾਜਾਂ ਨਾਲ ਮਲੇਸ਼ੀਆ ਬਣਿਆਂ, ਦੀ ਪਿੱਠ-ਭੂਮੀ ਨੂੰ ਅੱਖੋਂ ਉਹਲੇ ਨਹੀਂ ਸੀ ਕੀਤਾ ਜਾ ਸਕਦਾ । ਦੇਸ਼ ਵਿਚ ਚੀਨੀਆਂ ਦੀ ਭਾਰੀ ਆਬਾਦੀ ਅਤੇ ਭਾਰਤੀਆਂ ਦੀ ਥੋੜੀ ਜਿਹੀ ਆਬਾਦੀ ਦੇ ਬਾਵਜੂਦ ਇਹ ਰਾਜ ਸੁਲਾਹਨਾਮਿਆਂ ਵਿਚੋਂ ਪੈਦਾ ਹੋਇਆ ਸੀ । ਭਾਵੇਂ ਮਲੇਸ਼ੀਆ ਸੰਵਿਧਾਨਿਕ ਤੌਰ ਤੇ ਇਕ ਮਲੇ-ਰਾਜ ਸੀ, ਤਾਂਭੀ ਚੀਨੀ ਜਾਂ ਭਾਰਤੀ ਲੋਕਾਂ ਵਿਚੋਂ ਕਿਸੇ ਨੂੰ ਵੀ ਦਬਾਇਆ, ਕਢਿਆ ਜਾਂ ਜਜ਼ਬ ਨਹੀਂ ਸੀ ਕੀਤਾ ਜਾਣਾ, ਨਸਲੀ-ਅਲਪ-ਸੰਖਿਆਵਾਂ ਦੇਸ਼ ਵਿਚ ਜਿਥੇ ਵੀ ਵਸੀਆਂ, ਉਥੋਂ ਦੀਆਂ ਨਾਗ੍ਰਿਕ ਬਣ ਗਈਆਂ ਅਤੇ ਉਨ੍ਹਾਂ ਦੇ ਸਭਿਆਚਾਰ ਦਾ ਸਤਿਕਾਰ ਕੀਤਾ ਗਿਆ ।

ਇਨ੍ਹਾਂ ਸਹੂਲਤਾਂ ਦੀ ਬਦਲ ਵਿਚ, ਮਲੇ ਲੋਕਾਂ ਨੇ ਸੰਵਿਧਾਨਕ ਸਹੂਲਤਾਂ ਪ੍ਰਾਪਤ ਕਰਕੇ, ਮੁਖ ਰਾਜਨੀਤਕ ਸ਼ਕਤੀ ਆਪਣੇ ਕੋਲ ਰਖੀ । ਇਨ੍ਹਾਂ ਭੁਲੇਖਿਆਂ ਵਿਚ ਹੀ ਬਹੁਤ ਸਾਰੇ ਸੁਲਾਹਨਾਮੇ ਪ੍ਰਵਾਨ ਕੀਤੇ ਗਏ । ਹਾਲੇ ਵੀ ਬਹੁਤੇ ਮਲੇ-ਲੋਕਾਂ ਨੇ ਚੀਨੀਆ ਬਾਰੇ ਅਤੇ ਉਹਨਾਂ ਦੀ ਮਲੇਸ਼ੀਆ ਪ੍ਰਤੀ ਵਫ਼ਾਦਾਰੀ ਸਬੰਧੀ ਆਪਣੇ ਸ਼ੱਕ

ਕਾਇਮ ਰਖ । ਬਹੁਤ ਸਾਰੇ ਮਲੇ-ਲੋਕਾਂ ਨੂੰ ਯਾਦ ਸੀ, ਕਿ ਕੋਈ 15 ਵਰ੍ਹੇ ਪਹਿਲਾਂ ਜਦੋਂ ਮਲੇ-ਨੇਤਾ ਬਸਤੀਵਾਦੀ ਹਕੂਮਤ ਤੋਂ ਆਜ਼ਾਦੀ ਪ੍ਰਾਪਤ ਕਰਨ ਦੇ ਪ੍ਰਬੰਧ ਕਰ ਰਹੇ ਸਨ, ਉਸ ਵੇਲੇ ਵੀ ਚੀਨੀ ਲੋਕਾਂ ਨੇ ਇਸ ਲਹਿਰ ਵਿਚ ਕੋਈ ਦਿਲਚਸਪੀ ਨਹੀਂ ਸੀ ਲਈ । ਅਸਲ ਵਿਚ, ਕੁਝ ਚੀਨੀਆਂ ਨੂੰ ਇਸ ਬਾਰੇ ਥੋੜਾ ਜਿਹਾ ਸ਼ੱਕ ਸੀ, ਕਿ ਮਰਡੇਕਾ ਕਦੇ ਵਾਸਤਵਿਕਤਾ ਬਣੇਗਾ ਅਤੇ ਕੁਝ ਕ, ਸਵਤੰਤਰਤਾ ਲਹਿਰ ਦੇ ਵਿਰੁਧ ਵੀ ਸਨ । ਅਸਲ ਵਿਚ, ਇਸ ਵਿਚ ਹੈਰਾਨੀ ਵਾਲੀ ਕੋਈ ਗੱਲ ਨਹੀਂ ਸੀ, ਕਿਉਂਕਿ ਇਸ ਨੂੰ ਚੀਨੀਆਂ ਦੀ ਵਿਸ਼ੇਸ਼ ਫ਼ਿਤਰਤ ਹੀ ਸਮਝਣਾ ਚਾਹੀਦਾ ਹੈ । ਕਈ ਆਵਾਸੀ ਜ਼ਾਤੀਆਂ-ਖ਼ਾਸ ਕਰਕੇ ਵਪਾਰਕ ਲੋਕੀਂ-ਜਿਨ੍ਹਾਂ ਦਾ ਮੁਖ ਮੰਤਵ ਲਾਭ ਸੀ, ਸਥਾਨਿਕ ਲੋਕਾਂ ਦੇ ਆਜ਼ਾਦੀ ਸੰਗਰਾਮ ਨਾਲ ਇਸ ਕਰਕੇ ਸ਼ਰੀਕ ਨਹੀਂ ਸਨ ਹੋਏ । ਕਿ ਉਨ੍ਹਾਂ ਨੂੰ ਬਸਤੀਵਾਦੀ ਸ਼ਕਤੀ ਦੇ ਆਪਣੇ ਕਬਜ਼ੇ ਦੇ ਇਲਾਕੇ ਵਿਚੋਂ ਨਿਕਲ ਜਾਣ ਮਗਰੋਂ ਆਪਣੇ ਵਣਜ ਅਤੇ ਆਰਥਕ ਹਿੱਤਾਂ ਲਈ ਖ਼ਤਰਾ ਸੀ ।

ਮਲੇਸ਼ੀਆ ਸਾਹਮਣੇ ਆਈਆਂ ਸਮੱਸਿਆਵਾਂ ਲਈ ਬਸਤੀਵਾਦ ਨੂੰ ਦੋਸ਼ ਦੇਣ ਦਾ ਕੋਈ ਅਰਥ ਨਹੀਂ ਸੀ । ਜਦੋਂ ਕਿ ਇਹ ਬਿਲਕੁਲ ਸੱਚ ਹੈ, ਕਿ ਮਲੇਸ਼ੀਆ ਦੀਆਂ ਜ਼ਾਤੀ ਸਮੱਸਿਆਵਾਂ ਦਾ ਇਤਿਹਾਸ ਆਸਾਨੀ ਨਾਲ ਬਸਤੀਵਾਦੀ ਹਾਕਮਾਂ ਵਲੋਂ ਆਜ਼ਾਦ-ਵਿਦੇਸ਼ੀ ਆਵਾਸ ਦੀ ਆਗਿਆ ਦਿਤੇ ਜਾਣ ਵਿਚ ਲੱਭਿਆ ਜਾ ਸਕਦਾ ਹੈ, ਜਿਹੜੇ ਆਖ਼ਿਰ ਉਥੋਂ ਦੀ ਆਬਾਦੀ ਵਿਚ ਸਮਾ ਗਏ । ਇਹ ਸਪੱਸ਼ਟ ਸੀ, ਕਿ ਬਸਤੀਵਾਦੀ ਸਮੱਸਿਆ ਦਾ ਕੋਈ ਬਸਤੀਵਾਦੀ ਹੱਲ ਨਹੀਂ । ਅਤੇ ਇਹ ਗੱਲ ਇਸ ਸਚਾਈ ਦੀ ਪੂਰਨ ਪ੍ਰਵਾਨਗੀ ਵਿਚ ਸੀ ਕਿ ਮਲੇਸ਼ੀਆ ਉਨ੍ਹਾਂ ਤਿੰਨ ਨਸਲੀ-ਗ੍ਰੋਹਾਂ ਵਿਚਕਾਰ ਹੋਏ ਕਈ ਸਮਝੌਤਿਆਂ ਉਤੇ ਆਧਾਰਿਤ ਸੀ ਜਿਹੜੇ ਬਸਤੀਵਾਦ-ਵਿਰੋਧੀ ਅਤੇ ਸਾਮਵਾਦ-ਵਿਰੋਧੀ ਗਠਜੋੜ ਵਿਚ ਇਕੱਠੇ ਹੋਏ । ਤਕਲੀਫ਼ ਇਹ ਸੀ, ਕਿ 20ਵੀਂ ਸਦੀ ਦੇ 6ਵੇਂ ਦਹਾਕੇ ਦੇ ਦੂਜੇ ਅੱਧ ਵਿਚ ਇਹ ਕੋਈ ਨਾ ਸਮਝ ਸਕਿਆ ਕਿ 7ਵੇਂ ਦਹਾਕੇ ਦੇ ਦੂਜੇ ਅੱਧ ਵਿਚ ਕੀ ਹੋਣ ਵਾਲਾ ਹੈ । ਜਾਂ, ਜੇ ਉਹ ਸਮਝ ਸਕਿਆ ਤਾਂ ਕਿਸੇ ਨੇ ਵੀ ਇਸ ਤੋਂ ਉਤਪੰਨ ਨਸਲੀ-ਦੁਸ਼ਮਣੀ ਨੂੰ ਰੋਕਣ ਲਈ ਕੋਈ ਕਦਮ ਨਾ ਚੁਕਿਆ ।

ਸਿੰਗਾਪੁਰ ਦਾ ਮਸਲਾ ਬਿਲਕੁਲ ਵਖਰਾ ਸੀ । ਇਕ ਸਦੀ ਜਾਂ ਇਸ ਤੋਂ ਵਧ ਦੇ ਸਮੇਂ ਵਿਚ ਚੀਨੀ ਆਵਾਸ ਦਾ ਤਾਂਤਾ ਇੰਨਾ ਜ਼ਿਆਦਾ ਸੀ, ਕਿ ਇਸ ਦੇ ਫਲਸਰੂਪ, ਉਥੇ ਸਾਰੀਆਂ ਜ਼ਾਤੀਆਂ — ਖ਼ਾਸ ਕਰਕੇ ਮਲੇ ਅਤੇ ਭਾਰਤੀ ਜ਼ਾਤੀ-ਅਲਪ-ਸੰਖਿਆਵਾਂ ਬਣ ਗਈਆਂ । ਮਲੇ ਲੋਕਾਂ ਨੇ ਸਿੰਗਾਪੁਰ ਵਿਚ ਕੁਆਲਾਲੰਪੁਰ ਦੀ ਅਲਾਇੰਸ ਸਰਕਾਰ ਦੀਆਂ ਨੀਤੀਆਂ ਉਤੇ ਅਮਲ ਕਰਨ ਦੇ ਸਿਰਤੋੜ ਯਤਨ ਕੀਤੇ ਅਤੇ ਲੀ ਕੁਆਂ ਯੀਊ ਦੀ ਸਰਕਾਰ ਦੇ ਵਿਰੋਧ ਨੂੰ ਉਤਸਾਹਿਤ ਕੀਤਾ ।

ਜਦੋਂ ਸਿੰਗਾਪੁਰ ਵਿਚ ਫ਼ਿਰਕਾਪ੍ਰਸਤ ਤਣਾਉ ਵਧਿਆ ਤਾਂ ਮਲੇ ਅਤੇ ਚੀਨੀਆਂ ਵਿਚਕਾਰ ਫ਼ਸਾਦ ਛਿੜ ਪਏ ਅਤੇ ਪੁਲਿਸ ਅਤੇ ਸਰਕਾਰ ਵਲੋਂ ਕਾਰਵਾਈਆਂ ਕੀਤੇ ਜਾਣ ਦੇ ਬਾਵਦੂਦ ਇਸ ਬੰਦਰਗਾਹੀ ਸ਼ਹਿਰ ਵਿਚ ਕਮਿਊਨਿਸਟ ਏਜੰਟਾਂ ਅਤੇ ਚੀਨੀਆਂ ਦੀਆਂ ਗੁਪਤ ਸਭਾਵਾਂ ਦੀਆਂ ਠੱਗਾਂ ਵਾਲੀਆਂ ਕਾਰਵਾਈਆਂ ਕਾਰਨ, ਇਹ ਫ਼ਸਾਦ ਲਟਕ ਗਏ। ਇਕ ਸਥਾਨਕ ਸਮੱਸਿਆ, ਰਾਸ਼ਟਰੀ ਮਹੱਤਤਾ ਦੀ ਸਮੱਸਿਆ ਦਾ ਰੂਪ ਧਾਰਨ ਕਰ ਗਈ। ਅਤੇ ਭਾਵੇਂ ਇਸ ਨੇ ਇਹ ਪ੍ਰਗਟ ਕੀਤਾ ਕਿ ਮਲੇਸ਼ੀਆ ਵਿਚ ਫਿਰਕਾਪ੍ਰਸਤ ਹਾਲਤ ਕਿੰਨੀ ਗੰਭੀਰ ਸੀ, ਤਾਂ ਵੀ ਜੋਹੋਰ ਦੇ ਬੰਨ੍ਹ ਦੇ ਉਤਰ ਵਿਚ ਕੋਈ ਵੀ ਇਹ ਸੋਚਦਾ ਪ੍ਰਤੀਤ ਨਾ ਹੋਇਆ ਕਿ ਉਥੇ ਵੀ ਉਹੋ ਜਿਹੀ ਹਾਲਤ ਪੈਦਾ ਹੋ ਸਕਦੀ ਹੈ।

ਹਾਲੇ ਵੀ; ਚੀਨੀਆਂ ਦੇ ਆਮ ਦ੍ਰਿਸ਼ਟੀਕੋਣ ਵਿਚ ਇਕ ਹੋਰ ਸਮੱਸਿਆ ਪੈਦਾ ਹੋ ਗਈ ਪ੍ਰਤੀਤ ਹੋਈ। ਇਹ ਸੱਚ ਸੀ, ਕਿ ਮਲੇਸ਼ੀਆ ਜਾਂ ਸਿੰਗਾਪੁਰ ਦੇ ਬਹੁਤੇ ਚੀਨੀ, ਖ਼ਾਸ ਕਰਕੇ ਪਿਛਲੇ 22 ਸਾਲਾਂ ਵਿਚ ਜਦੋਂ ਤੋਂ ਚੀਨ ਵਿਚ ਕਮਿਊਨਿਸਟ ਸਰਕਾਰ ਬਣੀ ਸੀ, ਚੀਨ ਵਿਚ ਨਹੀਂ ਸਨ ਗਏ। ਇਨ੍ਹਾਂ ਚੀਨੀਆਂ ਨੇ ਤਾਂ ਵੀ, ਚੀਨ ਤੋਂ ਲਿਆਂਦੇ ਆਪਣੇ ਜੀਵਨ-ਢੰਗ ਅਤ ਸਮਾਜਕ ਪ੍ਰਣਾਲੀ ਨੂੰ ਹਾਲੇ ਕਾਇਮ ਰਖਿਆ ਹੋਇਆ ਸੀ, ਭਾਵੇਂ ਮੁਖ ਭੂਮੀ ਵਿਚ ਇਹ ਬੜੀ ਤੇਜ਼ੀ ਨਾਲ ਬਦਲ ਰਹੇ ਸਨ। ਬਹੁਤ ਸਾਰੇ ਮਲੇਸ਼ੀਅਨ-ਚੀਨੀ, ਚੀਨ ਵਿਚ ਵਾਪਰ ਰਹੀਆਂ ਘਟਨਾਵਾਂ ਨੂੰ ਬਹੁਤ ਦਿਲਚਸਪੀ ਨਾਲ ਵੇਖ ਰਹੇ ਸਨ ਅਤੇ ਚਾਹੇ ਉਹ, ਹਰ ਪ੍ਰਕਾਰ ਰਾਜਨੀਤਕ, ਫ਼ੌਜੀ, ਮਾਨਸਿਕ ਅਤੇ ਆਰਥਕ ਦਬਾਵਾਂ ਵਾਲੀ ਅੰਤਰ ਰਾਸ਼ਟਰੀ ਲੜਾਈ ਦੀ ਚੀਨੀ ਨੀਤੀ ਨਾਲ ਸਹਿਮਤ ਨਹੀਂ ਸਨ। ਫੇਰ ਵੀ ਉਨ੍ਹਾਂ ਨੂੰ ਚੀਨ ਦੀਆਂ ਪ੍ਰਾਪਤੀਆਂ ਉਤੇ ਮਾਣ ਸੀ। ਇਸ ਦਾ ਮਤਲਬ ਇਹ ਬਿਲਕੁਲ ਨਹੀਂ ਨਿਕਲਦਾ, ਕਿ ਮਲੇਸ਼ੀਆ ਜਾਂ ਸਿੰਗਾਪੁਰ ਦੇ ਚੀਨੀ ਮਾਉ-ਜ਼ੇ-ਤੁੰਗ ਦੇ ਹਮਦਰਦ ਸਨ। ਤਾਂ ਵੀ ਇਹ ਗੱਲ ਸਿਰਫ਼ ਕੁਦਰਤੀ ਹੀ ਸੀ, ਕਿ ਉਨ੍ਹਾਂ ਦੇ ਮਨਾਂ ਵਿਚ ਚੀਨੀ ਨੇਤਾ ਅਤੇ ਉਸ ਦੀਆਂ ਨੀਤੀਆਂ ਪ੍ਰਤੀ ਬਣੀ ਹੋਈ ਪ੍ਰਸੰਸਾ ਸੀ।

ਮਲੇਸ਼ੀਆ ਵਿਚ ਚੀਨੀਆਂ ਵਲੋਂ ਆਪਣੇ ਦੇਸ਼ ਪ੍ਰਤੀ ਇਸ ਵਫ਼ਾਦਾਰੀ ਨੇ ਕਈ ਵਾਰ ਬੜੇ ਅਨੋਖੇ ਨਤੀਜੇ ਪੇਸ਼ ਕੀਤੇ। 1962 ਵਿਚ ਟੁੰਕੂ ਨੇ ਭਾਰਤ ਉਤੇ ਹਮਲੇ ਲਈ ਚੀਨੀਆਂ ਦੀ ਸਖ਼ਤ ਨਿਖੇਧੀ ਕੀਤੀ। ਮਲੇਸ਼ੀਆ ਦਾ ਪ੍ਰਧਾਨ ਮੰਤਰੀ, ਜਿਹੜਾ ਕਿ ਉਸ ਸਮੇਂ, ਅਚਾਨਕ, ਭਾਰਤ ਵਿਚ ਹੀ ਸੀ, ਨੇ ਇਸ ਹਮਲੇ ਨੂੰ "ਖ਼ਤਰੇ ਦੇ ਲਾਲ ਸਿਗਨਲ" ਦਾ ਪ੍ਰਗਟਾਵਾ ਕਰਨ ਵਾਲਾ ਕਿਹਾ। ਮਗਰੋਂ, ਵਾਪਸ ਦੇਸ ਜਾ ਕੇ ਟੁੰਕੂ ਨੇ ਭਾਰਤ ਦੀ ਸਹਾਇਤਾ ਕਰਨ ਲਈ ਫ਼ੰਡ, ਜਿਸ ਨੂੰ "ਲੋਕ ਰਾਜ ਬਚਾਓ ਫ਼ੰਡ" ਕਿਹਾ ਗਿਆ, ਜਿਸ ਦਾ ਉਹ ਆਪ ਚੇਅਰਮੈਨ ਬਣਿਆ, ਸ਼ੁਰੂ ਕੀਤਾ। ਇਸ

"ਲੋਕ ਰਾਜ ਬਚਾਓ" ਫ਼ੰਡ ਨੂੰ ਭਰਪੂਰ ਕਰਨ ਲਈ ਕਾਫ਼ੀ ਚੰਦੇ ਮਿਲੇ, ਪਰ ਇਸ ਫ਼ੰਡ ਲਈ ਚੰਦੇ ਮੁਖ ਤੌਰ ਤੋਂ ਭਾਰਤੀਆਂ ਅਤੇ ਮਲੇ-ਲੋਕਾਂ ਕੋਲੋਂ ਅਤੇ ਅਲਾਇੰਸ ਨੀਤੀ ਅਤੇ ਪ੍ਰੋਗਰਾਮ ਦੇ ਹਾਮੀ ਚੀਨੀ ਵਪਾਰੀਆਂ ਕੋਲੋਂ ਹੀ ਮਿਲੇ ਸਨ। ਅਜੀਬ ਅਸਲੀਅਤ ਇਹ ਸੀ, ਕਿ ਮਲੇਸ਼ੀਆ ਵਿਚ, "ਲੋਕ ਰਾਜ ਬਚਾਓ" ਫ਼ੰਡ ਨੂੰ ਬਹੁਤ ਘਟ ਚੀਨੀਆਂ ਨੇ ਚੰਦੇ ਦਿਤੇ ਸਨ। ਦੂਜੇ ਸਿਰੇ, ਕੁਝ ਚੀਨੀਆਂ ਨੇ ਭਾਰਤ ਵਿਰੁਧ ਚੀਨੀ ਫ਼ੌਜਾਂ ਦੀ ਸਫ਼ਲਤਾ ਨੂੰ ਲਲਚਾਈਆਂ ਨਜ਼ਰਾਂ ਨਾਲ ਵੇਖਿਆ।

ਇਹ ਗੱਲ ਸਾਫ਼ ਸੀ ਕਿ ਜਦੋਂ ਕਿ ਮਲੇਸ਼ੀਆ ਦੇ ਚੀਨੀਆਂ ਲਈ ਉਸ ਦੇਸ ਵਿਚ ਪ੍ਰਾਪਤ ਕੀਤੇ ਅਧਿਕਾਰਾਂ ਉਤੇ ਖ਼ੁਸ਼ ਹੋਣ ਦਾ ਚੋਖਾ ਕਾਰਨ ਸੀ, ਉਹ ਸਿੰਗਾਪੁਰ ਜਾਂ ਹੋਰ ਚੀਨੀ ਪ੍ਰਮੁਖਤਾ ਵਾਲੇ ਰਾਜਾਂ ਵਿਚ ਰਹਿੰਦੇ ਚੀਨੀ ਜੀਵਨ ਢੰਗ ਬਾਰੇ ਬੇਚੈਨ ਸਨ। ਇਹ ਵੀ ਸਪੱਸ਼ਟ ਸੀ ਕਿ ਉਨ੍ਹਾਂ ਵਿਚੋਂ ਬਹੁਤ ਸਾਰਿਆਂ ਨੇ ਮੁਖ ਭੂਮੀ ਵਿਚਲੇ ਚੀਨੀਆਂ ਦੀ ਪ੍ਰਸੰਸਾ ਕੀਤੀ ਭਾਵੇਂ ਉਨ੍ਹਾਂ ਵਿਚੋਂ ਬਹੁਤ ਥੋੜੇ ਵਾਪਸ ਉਥੇ ਜਾ ਕੇ ਰਹਿਣ ਲਗੇ। ਇਸ ਦੇ ਨਾਲ ਹੀ, ਇਹ ਵੀ ਸਪੱਸ਼ਟ ਸੀ ਕਿ ਮਲੇਸ਼ੀਆ ਉਤੇ ਸਰਕਾਰ ਮਲੇ-ਲੋਕਾਂ ਦੀ ਹੋਵੇਗੀ। ਅਤੇ ਮਲੇ-ਲੋਕਾਂ ਨੇ, ਉਨ੍ਹਾਂ ਦੀ ਇਸ ਭਾਵਨਾ ਵਿਚ ਦਖ਼ਲ ਦੇਣ ਦੇ ਬਹੁਤ ਘਟ ਯਤਨ ਕੀਤੇ।

ਇਹ ਖ਼ਾਸ ਪ੍ਰਕਾਰ ਦਾ ਹੀਣ ਭਾਵ ਸੀ, ਜਿਹੜਾ ਮਲੇਸ਼ੀਆ ਵਿਚ ਚੀਨੀਆਂ ਉਤੇ ਹਾਵੀ ਸੀ। ਮਲੇਸ਼ੀਆ ਵਿਚ ਭਾਰਤੀਆਂ ਨੇ, ਆਪਣੀ ਹਾਲਤ ਬਾਰੇ ਸ਼ਾਇਦ ਉਸ ਪ੍ਰਕਾਰ ਘਟ ਹੀ ਸੋਚਿਆ। ਇਹ ਗੱਲ ਖ਼ਾਸ ਕਰ ਕੇ ਇਸ ਪ੍ਰਕਾਰ ਵਰਤਮਾਨ ਪੀੜ੍ਹੀ ਦੇ ਮੈਂਬਰਾਂ ਵਿਚ ਹੀ ਸੀ। ਕੁਝ ਮਲੇਸ਼ੀਅਨ ਭਾਰਤੀਆਂ ਨੇ ਉਸ ਨੂੰ ਜ਼ਰੂਰ ਉਲਟਾ ਦਿਤਾ ਹੁੰਦਾ, ਪਰ ਉਨ੍ਹਾਂ ਦੀ ਯੋਗਤਾ ਦੇ ਬਾਵਜੂਦ ਉਨ੍ਹਾਂ ਨੂੰ ਸਰਕਾਰ ਵਲੋਂ ਪ੍ਰਵਾਨਗੀ ਨਾ ਮਿਲੀ, ਜਦੋਂ ਕਿ ਹੋਰਨਾਂ ਨੇ ਆਪਣੇ ਮਲੇ-ਸਾਥੀਆਂ ਦੀਆਂ ਪ੍ਰਾਪਤੀਆਂ ਦੇ ਢੰਗ ਉਤੇ ਈਰਖਾ ਜ਼ਰੂਰ ਮਹਿਸੂਸ ਕੀਤੀ ਹੋਵੇਗੀ। ਮਲੇ-ਲੋਕਾਂ ਦਾ ਇਹ ਕਹਿਣਾ ਠੀਕ ਸੀ ਕਿ ਜੇ ਉਨ੍ਹਾਂ ਨੂੰ ਇਹ ਗੱਲ ਪਸੰਦ ਨਹੀਂ ਤਾਂ ਉਨ੍ਹਾਂ ਨੂੰ ਵਾਪਸ ਚੀਨ ਜਾਂ ਭਾਰਤ ਚਲੇ ਜਾਣਾ ਚਾਹੀਦਾ ਹੈ। ਪਰ ਉਨ੍ਹਾਂ ਦੇ ਵੀ ਮਲੇਸ਼ੀਆ ਵਿਚ ਹਿੱਤ ਸਨ ਅਤੇ ਉਨ੍ਹਾਂ ਨੂੰ ਤਿਆਗਣ ਲਈ ਤਿਆਰ ਨਹੀਂ ਸਨ।

ਚੀਨੀਆਂ ਵਿਚ, ਮਲੇਸ਼ੀਅਨ ਚਾਈਨੀਜ਼ ਐਸੋਸੀਏਸ਼ਨ ਦੇ ਨੇਤਾਵਾਂ ਬਾਰੇ ਰੋਸ ਵਧ ਰਿਹਾ ਸੀ, ਭਾਵੇਂ ਉਸ ਵਿਚ ਚੰਗੇ, ਈਮਾਨਦਾਰ ਲੋਕ ਸਨ, ਜਿਨ੍ਹਾਂ ਨੇ ਇਸ ਜਾਤੀ ਲਈ ਕਾਫ਼ੀ ਚੰਗਾ ਕੰਮ ਕੀਤਾ। ਭਾਵੇਂ ਭਾਰਤੀ ਜਾਤੀ ਗਿਣਤੀ ਵਿਚ ਘਟ ਅਤੇ ਬਹੁਤ ਘਟ ਪ੍ਰਭਾਵਸ਼ਾਲੀ ਸੀ, ਤਾਂ ਵੀ ਉਸ ਨੂੰ ਮਲੇਸ਼ੀਅਨ ਇੰਡੀਅਨ ਕਾਂਗਰਸ ਅਤੇ ਉਸ ਦੇ ਨੇਤਾਵਾਂ ਵਿਰੁਧ ਉਹੀ ਸ਼ਿਕਾਇਤਾਂ ਹੋਣਗੀਆਂ। ਇਸ ਕਰ ਕੇ, ਇਨ੍ਹਾਂ ਲੋਕਾਂ ਨੇ, ਆਪਣੇ ਆਪ ਨੂੰ, ਆਪਣੇ ਵਿਸ਼ਵਾਸ਼ਾਂ ਅਨੁਸਾਰ ਮਲੇਸ਼ੀਅਨਾਂ ਦੇ ਰੂਪ

ਵਿਚ ਜਿਹੜੇ ਹੱਕਾਂ ਦੇ ਦਾਅਵੇਦਾਰ ਸਮਝਿਆ ਉਨ੍ਹਾਂ ਲਈ ਸੰਗਠਤ ਕੀਤਾ। ਅਤੇ ਉਨ੍ਹਾਂ ਨੇ ਪੂਰੀ ਤਰ੍ਹਾਂ ਸੰਵਿਧਾਨਿਕ ਸਾਧਨ ਅਪਨਾਏ।

1969 ਦੀਆਂ ਆਮ ਚੋਣਾਂ, 1957 ਵਿਚ ਮਾਰਡੇਕਾ ਤੋਂ ਮਗਰੋਂ ਤੀਜੀਆਂ ਚੋਣਾਂ ਸਨ। ਦੂਜੀਆਂ, ਚੋਣਾਂ, ਮਲੇਸ਼ੀਆ ਦੇ ਬਣਨ ਤੋਂ ਕੁਝ ਮਹੀਨੇ ਮਗਰੋਂ ਅਤੇ ਇੰਡੋਨੇਸ਼ੀਆ ਦੀ "ਲੜਾਈ" ਦੀ ਮੁਹਿੰਮ ਦੇ ਦੌਰਾਨ, 1964 ਦੇ ਆਰੰਭ ਵਿਚ ਹੋਈਆਂ ਸਨ। ਪਰ ਤੀਜੀਆਂ ਚੋਣਾਂ ਸ਼ਾਂਤਮਈ ਹਾਲਾਤ ਵਿਚ ਹੋਈਆਂ, ਅਤੇ ਵੋਟਾਂ ਲੈਣ ਵੇਲੇ ਪੇਸ਼ ਕਰਨ ਲਈ ਕੋਈ ਅਚੰਭਾ ਨਹੀਂ ਸੀ। ਤਾਂ ਵੀ, ਰਾਸ਼ਟਰ ਦੀਆਂ ਵੋਟਾਂ ਦੀ ਗਿਣਤੀ ਵੇਲੇ ਅਚੰਭਾ ਪੇਸ਼ ਆਇਆ।

ਦੇਸ ਵਿਚ ਸਾਰੇ ਮਤ-ਭੇਦਾਂ, ਅਤੇ ਵਿਰੋਧੀ ਧੜੇ ਦੇ ਨੇਤਾਵਾਂ ਦੀਆਂ ਡੀਂਗਾਂ ਅਤੇ ਉਨ੍ਹਾਂ ਕਈ ਨਵੀਆਂ ਪਾਰਟੀਆਂ ਦੇ ਬਾਵਜੂਦ, ਜਿਹੜੀਆਂ ਦੂਜੀਆਂ ਅਤੇ ਤੀਜੀਆਂ ਚੋਣਾਂ ਵਿਚਕਾਰ ਬਣੀਆਂ, ਲੋਕਾਂ ਨੂੰ ਮਲੇਸ਼ੀਆ ਵਿਚ ਘਟਨਾਵਾਂ ਦੇ ਉਸ ਪਾਸੇ ਵਲ ਮੁੜ ਜਾਣ ਦੀ ਆਸ ਨਹੀਂ ਸੀ, ਜਿਸ ਪਾਸੇ ਵਲ ਉਹ ਮੁੜੀਆਂ। ਵੋਟਾਂ ਪੈਣ ਦੀ ਤਰੀਕ ਤੋਂ ਕਈ ਮਹੀਨੇ ਪਹਿਲਾਂ ਚੋਣ-ਮੁਹਿੰਮਾਂ ਜ਼ੋਰਾਂ ਸ਼ੋਰਾਂ ਨਾਲ ਸ਼ੁਰੂ ਹੋਈਆਂ। ਪਰ ਉਥੇ ਕੋਈ ਗੜਬੜ ਨਹੀਂ ਹੋਈ। ਮੁਹਿੰਮਾਂ ਚੰਗੀ ਤਰ੍ਹਾਂ ਪ੍ਰਬੰਧਿਤ ਅਤੇ ਚੰਗੇ ਢੰਗ ਨਾਲ ਕੀਤੀਆਂ ਹੋਈਆਂ ਸਨ। ਇਸੇ ਕਰ ਕੇ, ਇਸ ਦੇ ਨਤੀਜੇ ਅਚੰਭੇ ਦੇ ਰੂਪ ਵਿਚ ਨਿਕਲੇ।

ਅਸਲ ਵਿਚ ਅਲਾਇੰਸ ਪਾਰਟੀ ਨੇ, ਕੇਂਦਰੀ ਪਾਰਲੀਮੈਂਟ ਵਿਚ ਬਹੁ-ਸੰਮਤੀ ਪ੍ਰਾਪਤ ਨਾ ਕੀਤੀ। ਪੂਰਬੀ ਮਲਾਇਆ ਦੀਆਂ ਲੜਖੜਾਈਆਂ ਚੋਣਾਂ ਵਿਚ ਜੋ ਕੁਝ ਵਾਪਰਿਆ, ਉਸ ਦੀ ਪ੍ਰਵਾਹ ਨਾ ਕਰਦਿਆਂ, ਸਾਬਾਹ (ਉਤਰੀ ਬੋਰਨੀਓ) ਰਾਜ ਵਿਚ 10 ਚੋਣ ਹਲਕਿਆਂ ਤੋਂ ਅਲਾਇੰਸ ਪਾਰਟੀ ਦੇ ਉਮੀਦਵਾਰ ਬਿਨਾਂ ਮੁਕਾਬਲਾ ਜਿੱਤ ਗਏ ਅਤੇ ਸਰਕਾਰੀ ਪਾਰਟੀ ਲਈ ਪਾਰਲੀਮੈਂਟਰੀ ਬਹੁ-ਮੱਤ ਪ੍ਰਾਪਤ ਹੋਇਆ। ਪਰ ਅਲਾਇੰਸ ਪਾਰਟੀ ਦੇ ਚੋਣ-ਉਮੀਦਵਾਰਾਂ ਲਈ ਪੱਛਮੀ ਮਲਾਇਆ ਵਿਚ 22 ਸੀਟਾਂ ਦਾ ਘਾਟਾ — ਲਗ ਭਗ ਪਈਆਂ ਵੋਟਾਂ ਵਿਚ 50 ਫ਼ੀ ਸਦੀ ਦਾ ਘਾਟਾ — ਉਮੀਦਵਾਰਾਂ ਲਈ ਜ਼ੋਰਦਾਰ ਧੱਕਾ ਸੀ।

ਰਾਜਾਂ ਦੀਆਂ ਚੋਣਾਂ ਵਿਚੋਂ ਜਿਹੜੀ ਤਸਵੀਰ ਬਣੀ, ਉਹ ਹੋਰ ਵੀ ਸ਼ਰਮਨਾਕ ਸੀ। ਕੇਲਾਂਤਕ ਤੋਂ ਬਿਨਾਂ, ਜਿਥੇ, ਪੈੱਨ ਮਲਾਇਅਨ ਇਸਲਾਮਿਕ ਪਾਰਟੀ ਦਾ ਰਾਜ ਸੀ, ਉਥੇ ਉਸ ਨੇ ਆਪਣੀ ਸ਼ਕਤੀ ਕਾਇਮ ਰਖਣ ਦੇ ਨਾਲ ਹੀ ਪਰਲਿਸ ਚਾਰਜ ਵੀ ਉਸੇ ਪਾਰਟੀ ਦੇ ਹੱਥ ਚਲਾ ਗਿਆ। ਇਸ ਪਾਰਟੀ ਨੇ ਤਰੈਂਗਨੂ ਦੇ ਗੁਆਂਢੀ ਰਾਜ ਵਿਚ ਵੀ ਮਹੱਤਵਪੂਰਨ ਪ੍ਰਾਪਤੀਆਂ ਕੀਤੀਆਂ। ਅਲਾਇੰਸ ਪਾਰਟੀ ਪੇਨਾਂਗ ਅਤੇ ਪੇਰਾਕ ਦੇ ਦੋ ਰਾਜਾਂ ਵਿਚ ਆਪਣੀਆਂ ਸਰਕਾਰਾਂ ਖੋਹ ਬੈਠੀ। ਪੇਨਾਂਗ ਵਿਚ

ਅਲਾਇੰਸ ਪਾਰਟੀ ਨੇ 24 ਸੀਟਾਂ ਵਿਚੋਂ ਕੇਵਲ 4 ਸੀਟਾਂ ਪ੍ਰਾਪਤ ਕੀਤੀਆਂ। ਪੇਰਾਕ ਵਿਚ ਅਲਾਇੰਸ ਪਾਰਟੀ ਨੂੰ ਭਾਵੇਂ ਪੂਰਨ ਬਹੁ-ਗਿਣਤੀ ਪ੍ਰਾਪਤ ਕਰਨ ਲਈ ਦੋ ਸੀਟਾਂ ਦੀ ਲੋੜ ਸੀ, ਤਾਂ ਵੀ ਇਹ ਵਡੀ ਰਾਜਨੀਤਕ ਪਾਰਟੀ ਰਹੀ। ਸੇਲਾਨਗੋਰ ਰਾਜ ਵਿਚ, ਜਿਥੇ ਕੁਆਲਾਲੰਪੁਰ ਸਥਿਤ ਹੈ, ਚੱਕਰ ਪੈ ਗਿਆ — ਇਕ ਸੰਵਿਧਾਨਕ ਸਮੱਸਿਆ ਖੜੀ ਹੋ ਗਈ। ਹੁਣ, ਅਲਾਇੰਸ ਪਾਰਟੀ ਦਾ ਪ੍ਰਾਇਦੀਪ ਦੇ ਯਾਰਾਂ ਰਾਜਾਂ ਵਿਚੋਂ ਕੇਵਲ ਸੱਤਾਂ ਉਤੇ ਹੀ ਕਬਜ਼ਾ ਰਹਿ ਗਿਆ, ਜਿਹੜੇ ਕਿ ਪਹਿਲੇ ਮਲਾਇਆ ਦੇ ਰਾਜ ਸਨ।

ਮਲੇਸ਼ੀਆ ਦੀਆਂ ਇਨ੍ਹਾਂ ਚੋਣਾਂ ਵਿਚ ਸਭ ਤੋਂ ਵਧ ਨੁਕਸਾਨ ਮਲੇਸ਼ੀਆ ਚਾਈਨੀਜ਼ ਐਸੋਸੀਏਸ਼ਨ ਨੇ ਉਠਾਇਆ। ਜਿਹੜੀ ਕਿ ਮੁੜ ਕੇ ਆਪਣੀ 1959 ਵਾਲੀ ਹਾਲਤ ਤੇ ਆ ਗਈ। ਇਨ੍ਹਾਂ ਚੋਣਾਂ ਦਾ ਸਭ ਤੋਂ ਵਧ ਅਚੰਭਿਤ ਕਰਨ ਵਾਲਾ ਨਤੀਜਾ, ਇਹ ਲੋਕ-ਪ੍ਰਿਅ ਵਣਜ ਅਤੇ ਸਨਅਤ ਮੰਤਰੀ ਡਾ: ਲਿਨ ਸਵੀਆਨ ਦੀ ਹਾਰ ਦਾ ਸੀ। ਉਹ 1964 ਵਿਚ 13000 ਤੋਂ ਵਧ ਵੋਟਾਂ ਦੇ ਪਾੜੇ ਨਾਲ ਜਿੱਤਿਆ ਸੀ, ਜਦੋਂ ਕਿ ਉਹ 1969 ਵਿਚ ਗੇਰਾਕਨ ਪਾਰਟੀ ਦੇ ਬਹੁਤ ਘਟ ਜਾਣੇ ਪਛਾਣੇ ਉਮੀਦਵਾਰ ਤੋਂ ਕੋਈ 5000 ਵੋਟਾਂ ਨਾਲ ਹਾਰ ਗਿਆ। ਕੁਆਲਾਲੰਪੁਰ ਵਿਚ, ਗੇਰਾਕਨ ਨੇਤਾ ਨੇ ਅਲਾਇੰਸ ਉਮੀਦਵਾਰ — ਡਾ: ਟਾਨ ਖੂਨ ਨੂੰ ਕੋਈ 8000 ਵੋਟਾਂ ਨਾਲ ਹਰਾ ਦਿਤਾ। ਚੋਣ ਦੀ ਇਕ ਹੋਰ ਭਵਿੱਖਬਾਣੀ ਯੋਗ ਜਿੱਤ ਸ੍ਰੀ ਐਸ. ਪੀ. ਸ਼ੀਨੀਵਾਸਾਗੋਮ ਦੀ ਸੀ, ਜਿਹੜੀ ਕਿ ਪੇਰਾਕ ਵਿਚ ਪੀਪਲਜ਼ ਪ੍ਰੋਗ੍ਰੈਸਿਵ ਪਾਰਟੀ ਦਾ ਉਮੀਦਵਾਰ ਸੀ, ਪਰ ਉਸ ਵਲੋਂ ਪ੍ਰਾਪਤ ਕੀਤੀਆਂ 2200 ਤੋਂ ਵਧ ਬਹੁ-ਮਤ ਵੋਟਾਂ ਨੇ ਹਰ ਇਕ ਨੂੰ ਹੈਰਾਨ ਕਰ ਦਿਤਾ।

ਅਲਾਇੰਸ ਪਾਰਟੀ ਨੂੰ ਹੋਰ ਵੀ ਕਈ ਹਾਰਾਂ ਹੋਈਆ। ਪਰ ਮਲੇਸ਼ੀਅਨ ਚਾਈਨੀਜ਼ ਐਸੋਸੀਏਸ਼ਨ ਨੂੰ ਹੋਏ ਨੁਕਸਾਨ ਦਾ ਜ਼ਿੰਮਾ ਲੈਣ ਲਈ ਕੋਈ ਵੀ ਤਿਆਰ ਨਹੀਂ ਸੀ। ਯੂਨਾਈਟਡ ਮਲੇ ਨੈਸ਼ਨਲ ਪਾਰਟੀ ਨੇ ਵੀ, ਖ਼ਾਸ ਕਰ ਕੇ ਕੇਡਾਹ ਦੇ ਉਤਰੀ ਰਾਜ ਵਿਚ ਕੁਝ ਸੀਟਾਂ ਗਵਾਈਆਂ। ਪਰ ਮੁਖ ਝੁਕਾਅ ਬਿਲਕੁਲ ਸਪੱਸ਼ਟ ਸੀ। ਇਹ ਮਲੇਸ਼ੀਅਨ ਚਾਈਨੀਜ਼ ਐਸੋਸੀਏਸ਼ਨ ਦੇ ਵਿਰੁਧ ਅਤੇ ਦੂਜੀਆਂ ਚੀਨੀ ਪਾਰਟੀਆਂ ਦੇ ਹੱਕ ਵਿਚ ਸੀ, ਜਿਹੜੀਆਂ ਗ਼ੈਰ-ਮਲੇ ਲੋਕਾਂ ਦੇ ਅਧਿਕਾਰਾਂ ਦੀਆਂ ਵਧੇਰੇ ਹਾਮੀ ਸਨ। ਜਿਹੜੇ ਆਦਮੀਆਂ ਨੇ ਪੇਨਾਂਗ, ਪੇਰਾਕ, ਸੇਲਾਨਗੋਰ ਅਤੇ ਹੋਰ ਰਾਜਾਂ ਵਿਚ ਚੋਣਾਂ ਜਿੱਤੀਆਂ, ਉਹ ਇਸੇ ਸ਼੍ਰੇਣੀ ਨਾਲ ਸੰਬੰਧਤ ਸਨ।

ਜਾਪਦਾ ਸੀ ਕਿ ਰਾਜਨੀਤਕ ਖੇਤਰ ਉਤੇ ਈਰਖਾ, ਡਰ ਅਤੇ ਸ਼ੰਕਾ, ਛਾਈਆਂ ਹੋਈਆਂ ਸਨ। ਯੂਨਾਈਟਿਡ ਮਲੇ ਨੈਸ਼ਨਲ ਆਰਗੇਨਾਈਜ਼ੇਸ਼ਨ, ਜਿਸ ਨੂੰ ਪਾਰਲੀਮੈਂਟ ਵਿਚ ਮਲੇਸ਼ੀਅਨ ਚਾਈਨੀਜ਼, ਐਸੋਸੀਏਸ਼ਨ ਦੀਆਂ 13 ਸੀਟਾਂ ਵਿਰੁਧ 51 ਸੀਟਾਂ

ਪ੍ਰਾਪਤ ਸਨ, ਚਾਹੁੰਦੀ ਸੀ ਕਿ ਉਸ ਦੀ ਨਵੀਂ ਸਰਕਾਰ ਵਿਚ ਮੰਤਰੀਆਂ ਦੀ ਨਿਯੁਕਤੀ ਸੰਬੰਧੀ ਵਧੇਰੇ ਸੁਣਾਈ ਹੋਣੀ ਚਾਹੀਦੀ ਹੈ। ਉਨ੍ਹਾਂ ਸੋਚਿਆ ਕਿ ਪ੍ਰਧਾਨ ਮੰਤਰੀ ਨੂੰ, ਮੰਤਰੀ ਮੰਡਲ ਦੀ ਅੰਤਮ ਸੂਚੀ ਤਿਆਰ ਕਰਨ ਤੋਂ ਪਹਿਲਾਂ ਇਸ ਪਾਰਟੀ ਦੀ ਸਲਾਹ ਲੈਣੀ ਚਾਹੀਦੀ ਹੈ। ਇਸ ਬੁਲਾਰੇ ਨੇ ਪਤਰਕਾਰਾਂ ਨੂੰ ਦਸਿਆ ਕਿ "ਯੂਨਾਈਟਡ ਮਲੇ ਨੈਸ਼ਨਲ ਆਰਗੇਨਾਈਜ਼ੇਸ਼ਨ ਸਪੱਸ਼ਟ ਤੌਰ ਤੇ ਸ਼ਕਤੀ ਪ੍ਰਾਪਤ ਹੈ ਅਤੇ ਹਰ ਇਕ ਨੂੰ ਹੀ ਇਸ ਵਾਸਤਵਿਕਤਾ ਨੂੰ ਪ੍ਰਵਾਨ ਕਰਨਾ ਪਵੇਗਾ।"

ਅਗਲੇ ਦਿਨ, ਮਲੇਸ਼ੀਅਨ ਚਾਈਨੀਜ਼ ਐਸੋਸੀਏਸ਼ਨ ਨੇ, ਇਨ੍ਹਾਂ ਚੋਣਾਂ ਵਿਚ ਖਾਧੀਆਂ ਹਾਰਾਂ ਕਾਰਨ, ਸਰਕਾਰ ਵਿਚੋਂ ਬਾਹਰ ਨਿਕਲ ਜਾਣ ਦਾ ਫ਼ੈਸਲਾ ਕਰ ਲਿਆ। ਇਹ ਪਾਰਟੀ 14 ਸਾਲਾਂ ਤਕ ਅਲਾਇੰਸ ਪਾਰਟੀ ਦੀ ਹਿੱਸੇਦਾਰ ਰਹੀ ਸੀ। ਤਾਂ ਵੀ ਇਹ ਪਾਰਟੀ, ਅਲਾਇੰਸ ਪਾਰਟੀ ਦੀ ਮੈਂਬਰ ਰਹੇਗੀ।

ਇਹ ਫ਼ੈਸਲਾ ਇਸ ਪਾਰਟੀ ਨੇ, ਆਪਣੇ ਰਾਸ਼ਟਰੀ ਚੇਅਰਮੈਨ, ਟਾਂਨ ਸੀਊ ਸਿਨ ਦੀ ਪ੍ਰਧਾਨਗੀ ਹੇਠ ਹੋਈ ਕੇਂਦਰੀ ਵਰਕਿੰਗ ਕਮੇਟੀ ਦੀ, ਇਕ ਹੰਗਾਮੀ ਮੀਟਿੰਗ ਵਿਚ ਕੀਤਾ। ਇਸ ਮੀਟਿੰਗ ਵਿਚ, ਇਸ ਪਾਰਟੀ ਦੇ ਉਹ ਸਾਰੇ ਮੈਂਬਰ ਸ਼ਾਮਲ ਹੋਏ, ਜਿਨ੍ਹਾਂ ਨੂੰ, ਇਸ ਆਮ ਚੋਣ ਵਿਚ ਹੋਏ ਪਾਰਟੀ ਦੇ ਨੁਕਸਾਨਾਂ ਮਗਰੋਂ, ਪਾਰਟੀ ਦੀ ਹਾਲਤ ਉਤੇ "ਫੇਰ ਤੋਂ ਦੁਖਦਾਈ ਵਿਚਾਰ" ਕਰਨ ਲਈ ਸੱਦੇ ਭੇਜੇ ਗਏ ਸਨ: ਢਾਈ ਘੰਟਿਆਂ ਦੀ ਗੁਪਤ ਮੀਟਿੰਗ ਮਗਰੋਂ। ਟਾਨ ਸੀਊ ਸਿਨ ਨੇ ਇਹ ਬਿਆਨ ਪੜ੍ਹਿਆ:

"ਜੇ ਇਨ੍ਹਾਂ ਚੋਣਾਂ ਦੇ ਨਤੀਜੇ ਲੋਕਾਂ ਦੀਆਂ ਇੱਛਾਵਾਂ ਦੇ ਪ੍ਰਤੀਕ ਹਨ, ਤਾਂ ਇਸ ਦੇਸ ਵਿਚ ਚੀਨੀਆਂ ਨੇ, ਇਸ ਪਾਰਟੀ ਨੂੰ ਸਰਕਾਰ ਵਿਚ ਆਪਣੀ ਪ੍ਰਤੀਨਿਧਤਾ ਕਰਨ ਲਈ ਰੱਦ ਕਰ ਦਿਤਾ ਹੈ। ਜਿਸ ਵੇਲੇ ਰਾਜਨੀਤਕ ਪਾਰਲੀਮੈਂਟਰੀ ਲੋਕ ਰਾਜ ਉਤੇ ਅਮਲ ਕਰ ਰਹੇ ਹਨ, ਤਾਂ ਇਸ ਪਾਰਟੀ ਨੂੰ ਇਹ ਅਸਲੀਅਤ ਜ਼ਰੂਰ ਮੰਨ ਲੈਣੀ ਚਾਹੀਦੀ ਹੈ। ਇਨ੍ਹਾਂ ਹਾਲਤਾਂ ਵਿਚ ਇਸ ਪਾਰਟੀ ਸਾਹਮਣੇ, ਸਰਕਾਰ ਵਿਚ ਭਾਗ ਲੈਣ ਤੋਂ ਸੰਕੋਚ ਕਰਨ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਰਹਿ ਜਾਂਦਾ। ਇਸ ਕਰ ਕੇ ਮਲੇਸ਼ੀਅਨ ਚਾਈਨੀਜ਼ ਐਸੋਸੀਏਸ਼ਨ ਦਾ ਕੋਈ ਮੈਂਬਰ, ਮੰਤਰੀ ਮੰਡਲ ਵਿਚ, ਕੇਂਦਰੀ ਸਰਕਾਰ ਵਿਚ ਜਾਂ ਰਾਜ ਵਿਧਾਨ ਸਭਾਵਾਂ ਦੀਆਂ ਐਗਜ਼ੈਕਟਿਵ ਕੌਂਸਲਾਂ ਵਿਚ ਕਿਸੇ ਵੀ ਅਹੁਦੇ ਨੂੰ ਪ੍ਰਵਾਨ ਨਹੀਂ ਕਰੇਗਾ। ਤਾਂ ਵੀ ਇਹ ਪਾਰਟੀ ਸਰਕਾਰ ਦੇ ਨਾਲ ਰਹੇਗੀ ਅਤੇ ਇਸ ਦੇ ਸਾਰੇ ਪ੍ਰਤੀਨਿਧੀ, ਲੋੜੀਂਦਾ ਬਹੁ-ਮੱਤ ਦੇਣ ਲਈ ਸਰਕਾਰ ਦਾ ਸਾਥ ਦੇਣਗੇ। ਤਾਕਿ ਅਲਾਇੰਸ ਪਾਰਟੀ ਕੇਂਦਰ ਅਤੇ ਰਾਜਾਂ ਦੇ ਪੱਧਰ ਤੇ ਸਰਕਾਰ ਚਲਾਉਂਦੀ ਰਹੇ।

ਮਲੇਸ਼ੀਅਨ ਇੰਡੀਅਨ ਕਾਂਗਰਸ ਦੇ ਰਾਸ਼ਟਰੀ ਪ੍ਰਧਾਨ ਵੀ. ਟੀ. ਸੰਬੋਧਨ ਨੇ



ਚਿੱਤਰ 9. ਟੈਂਕਰਾਂ ਰਾਹੀਂ ਤਰਲ ਰਬੜ ਸਫ਼ਾਈ ਲਈ ਫ਼ੈਕਟਰੀ ਨੂੰ ਲਜਾਈ ਜਾ ਰਹੀ ਹੈ।



ਚਿੱਤਰ 10 : ਮਲੇਸ਼ੀਆਂ ਸੰਸਾਰ ਨੂੰ ਕੋਈ 40% ਟੀਨ ਦਿੰਦਾ ਹੈ । ਤਸਵੀਰ ਵਿਚ ਲੱਖਾਂ ਦੀ ਟੀਨ ਦੀ ਕੰਮ ਕਰਦੀ ਮਸ਼ੀਨ ।



ਚਿੱਤਰ 11 : ਜੋਹੋਰ ਵਿਚ ਇਕ ਬਾਗ਼ ਵਿਚੋਂ ਇਕ ਦਿਨ ਦੇ ਉਤਰੇ ਅਨਾਨਾਸ ।



ਚਿੱਤਰ 12 : ਰੱਬੜ ਚੁਆਈ — ਤਰਲ ਰਬੜ ਦੇ ਵਹਿਣ ਲਈ, ਛਿੱਲ ਦੇ 1/16 ਇੰਚ ਭਾਗ ਛਿੱਲਣ ਲਈ ਮਹਾਰਤ ਦੀ ਲੋੜ ਹੈ।

ਕਿਹਾ, "ਸਾਡੀ ਪਾਰਟੀ ਦੇ ਅਲਾਇੰਸ ਪਾਰਟੀ ਨੂੰ ਤਿਆਗਣ ਦਾ ਕੋਈ ਪ੍ਰਸ਼ਨ ਉਤਪੰਨ ਨਹੀਂ ਹੁੰਦਾ . ...ਸਾਨੂੰ ਤਸੱਲੀ ਹੈ ਕਿ ਇਸ ਦੇਸ ਵਿਚ ਭਾਰਤੀ ਲੋਕਾਂ ਨੇ ਇਕ ਹੋ ਕੇ ਅਲਾਇੰਸ ਪਾਰਟੀ ਨੂੰ ਵੋਟਾਂ ਦਿਤੀਆਂ ਹਨ।"

ਜਿਹੜੀ ਗੱਲ ਉਸ ਨੇ ਨਹੀਂ ਕਹੀ, ਉਹ ਵੀ ਇਕ ਅਸਲੀਅਤ ਸੀ ਕਿ ਮਲੇਸ਼ੀਅਨ ਇੰਡੀਅਨ ਕਾਂਗਰਸ ਵਲੋਂ ਖੜੇ ਕੀਤੇ ਗਏ ਉਮੀਦਵਾਰਾਂ ਤੋਂ ਬਿਨਾਂ ਵੀ ਬਹੁਤ ਸਾਰੇ ਭਾਰਤੀਆਂ ਨੇ ਹੋਰਨਾਂ ਪਾਰਟੀਆਂ ਦੇ ਉਮੀਦਵਾਰਾਂ ਦੇ ਰੂਪ ਵਿਚ ਚੋਣਾਂ ਲੜ ਕੇ, ਜਿੱਤਾਂ ਪ੍ਰਾਪਤ ਕੀਤੀਆਂ ਸਨ।

ਮਲੇਸ਼ੀਅਨ ਚਾਈਨੀਜ਼ ਐਸੋਸੀਏਸ਼ਨ ਦੇ ਫ਼ੈਸਲੇ ਅਤੇ ਯੂਨਾਈਟਡ ਮਲੇ ਨੈਸ਼ਨਲ ਆਰਗੇਨਾਈਜ਼ੇਸ਼ਨ ਵਲੋਂ ਪਾਏ ਗਏ ਦਬਾਅ ਨਾਲ ਨਵੀਂ ਕੇਂਦਰੀ ਸਰਕਾਰ ਦਾ ਬਣ ਸਕਣਾ ਰੁਕ ਗਿਆ। ਸਾਰਾ ਕੁਆਲਾਲੰਪੁਰ ਸ਼ਹਿਰ, ਚੋਣ-ਨਤੀਜਿਆਂ ਅਤੇ ਉਸ ਤੋਂ ਪਿਛੋਂ ਵਾਪਰੀਆਂ ਘਟਨਾਵਾਂ ਨਾਲ ਉਤੇਜਿਤ ਹੋ ਉਠਿਆ। ਪ੍ਰਧਾਨ ਮੰਤਰੀ ਨੇ, ਆਪਣੀ ਜਨਮ-ਭੂਮੀ ਉੱਤਰੀ ਮਲਾਇਆ ਵਿਚ, ਐਲੋਰ ਸਟਾਰ ਤੋਂ ਵਾਪਸ ਆ ਕੇ ਐਲਾਨ ਕੀਤਾ, ਕਿ ਉਹ ਮੰਤਰੀ-ਮੰਡਲ ਦੀ ਮੀਟਿੰਗ ਤੁਰਤ ਬੁਲਾਏਗਾ। ਉਸ ਨੇ ਕਿਹਾ ਕਿ ਉਸ ਦੇ ਰੀਟਾਇਰ ਹੋਣ ਬਾਰੇ ਅਫ਼ਵਾਹਾਂ ਵਿਚ ਕੋਈ ਸੱਚਾਈ ਨਹੀਂ ਹੈ। ਉਸ ਨੇ ਕਿਹਾ, "ਮੈਂ, ਇਹ ਦੇਸ ਇਨ੍ਹਾਂ ਲੋਕਾਂ (ਵਿਰੋਧੀ ਧੜੇ) ਦੇ ਹੱਥਾਂ ਵਿਚ ਨਹੀਂ ਦੇ ਰਿਹਾ।

# 13. ਨਸਲੀ ਫ਼ਸਾਦ

ਕਈ ਸਾਲਾਂ ਤੋਂ ਮਲੇਸ਼ੀਆ ਨੇ, ਦੱਖਣ-ਪੂਰਬੀ ਏਸ਼ੀਆ ਦੀ ਸ਼ਾਨਦਾਰ ਸਫਲਤਾ ਦੀ ਅਜਿਹੀ ਕਹਾਣੀ ਪੇਸ਼ ਕੀਤੀ ਸੀ ਕਿ ਮਲੇ ਰਾਜਨੀਤਕ ਨਿਯੰਤਰਣ ਨੂੰ ਨੰਗਿਆਂ ਕਰਨ ਵਾਲੇ ਨਸਲੀ ਫ਼ਸਾਦਾਂ ਦੇ ਉਹਲੇ ਬਾਰੇ ਕਦੇ ਕੋਈ ਪ੍ਰਸ਼ਨ ਨਹੀਂ ਕੀਤਾ ਗਿਆ। ਫੇਰ ਵੀ, ਕਦੇ ਕਦੇ ਨਸਲੀ ਝਗੜੇ ਹੁੰਦੇ ਰਹੇ, ਪਰ ਅਜਿਹੀਆਂ ਘਟਨਾਵਾਂ, ਟੀਨ ਅਤੇ ਰਬੜ ਦੀ ਬਰਾਮਦ ਅਤੇ ਪ੍ਰਤੀ-ਵਿਅਕਤੀ ਆਮਦਨ ਵਿਚ ਵਾਧੇ ਦੇ ਅੰਕੜਿਆਂ ਥੱਲੇ ਦੱਬੀਆਂ ਰਹੀਆਂ। ਇਹ ਟੁੰਕੂ ਅਬਦੁਲ ਰਹਿਮਾਨ ਦਾ ਮਨ ਭਾਉਂਦਾ ਵਿਸ਼ਾ ਸੀ ਕਿ, "ਮਲੇਸ਼ੀਆ ਵਿਚ ਰਹਿੰਦਾ ਹਰ ਆਦਮੀ ਜਿਵੇਂ ਚਾਹੇ ਅਤੇ ਜਿਸ ਤਰੀਕੇ ਨਾਲ ਚਾਹੇ, ਬਿਨਾਂ ਕਿਸੇ ਰੋਕ ਟੋਕ ਅਤੇ ਦਖ਼ਲ-ਅੰਦਾਜ਼ੀ ਧੁੱਪ ਵਿਚ ਘੁੰਮਦੇ ਬੱਚੇ ਵਾਂਗ ਲਾ ਪ੍ਰਵਾਹੀ ਨਾਲ ਰਹਿ ਸਕਦਾ ਹੈ।"

ਪਰ ਮਲੇਸ਼ੀਆ ਵਿਚ ਇਹ ਵਾਪਰਿਆ ਕਿ ਟੁੰਕੂ ਸਾਹਿਬ ਦਾ ਰਾਜਨੀਤਕ ਪ੍ਰਕਾਰ ਦਾ ਪੁਰਖੀ-ਵਿਹਾਰ ਬੱਚਿਆਂ ਦੇ ਜਵਾਨ ਹੋਣ ਤੇ ਮਲੇਸ਼ੀਆ ਵਿਚ ਵਖੋ ਵਖਰੀਆਂ ਸ਼੍ਰੇਣੀਆਂ ਨੂੰ ਇਕਸੁਰ ਰਖਣ ਵਿਚ ਮੰਦਾ ਪੈ ਗਿਆ। ਇਹੀ ਸੱਚਾਈ, 1969 ਦੀਆਂ ਚੋਣਾਂ ਵਿਚ ਸਪੱਸ਼ਟ ਹੋਈ ਸੀ। ਨਾ-ਮੁਨਕਰ ਹੋਣ ਵਾਲਾ ਸੱਚ ਇਹ ਸੀ ਕਿ ਪੂਰਨ ਲੋਕ-ਰਾਜੀ ਸਾਧਨਾਂ ਨਾਲ ਇਕ ਨਿਪੁੰਨ ਵਿਰੋਧੀ ਧੜਾ ਕਾਇਮ ਹੋ ਚੁੱਕਾ ਸੀ। ਪਰ ਕਿਸੇ ਨੂੰ ਇਸ ਵਾਰਦਾਤ ਬਾਰੇ ਸੋਚਣ ਅਤੇ ਚੋਣਾਂ ਅਤੇ ਉਨ੍ਹਾਂ ਦੇ ਨਤੀਜਿਆਂ ਨਾਲ ਵਿਗੜੇ ਨਸਲੀ ਸੰਤੁਲਨ ਨੂੰ ਬਹਾਲ ਕਰਨ ਦੇ ਢੰਗਾਂ ਬਾਰੇ ਸੋਚਣ ਦਾ ਸਮਾਂ ਮਿਲਣ ਤੋਂ ਪਹਿਲਾਂ ਮਲੇਸ਼ੀਆ ਦਾ ਬਹੁ-ਜਾਤੀ ਸਮਾਜ ਉਸਾਰਨ ਦਾ ਸੁਪਨਾ 13 ਮਈ, 1969 ਦੇ ਦਿਨ, ਕੁਆਲਾਲੰਪੁਰ ਦੀਆਂ ਗਲੀਆਂ ਵਿਚ ਟੁੱਟ ਚੁੱਕਾ ਸੀ।

ਇਸ ਘਟਨਾ ਨੂੰ ਪਿਛਲੇ ਦਿਨ ਦੀ ਘਟਨਾ ਨੇ ਉਕਸਾਇਆ ਸੀ। ਚੋਣਾਂ ਵਿਚ ਪ੍ਰਾਪਤ ਹੋਈ ਸਫ਼ਲਤਾ ਤੋਂ ਪ੍ਰਭਾਵਤ ਹੋ ਕੇ, ਚੀਨੀ ਪ੍ਰਮੁਖਤਾ ਵਾਲੀਆਂ ਪਾਰਟੀਆਂ ਦੇ ਹਿਮਾਇਤੀਆਂ ਨੇ ਕੁਆਲਾਲੰਪੁਰ ਦੀਆਂ ਸੜਕਾਂ ਵਿਚ ਵਿਜੈ-ਪਰੇਡਾਂ ਕੀਤੀਆਂ। ਆਪਣੇ ਜੋਸ਼ ਵਿਚ, ਕੁਝ ਚੀਨੀਆਂ ਨੇ ਸੜਕ ਤੇ ਖੜੇ ਮਲੇ-ਲੋਕਾਂ ਦਾ ਮਖ਼ੌਲ ਉਡਾਇਆ। ਚੀਨੀ ਪਰਦਰਸ਼ਕਾਂ ਨੇ ਬਾਰ ਬਾਰ ਇਹ ਨਾਅਰੇ ਲਗਾਏ ਕਿ ਉਹ ਛੇਤੀ ਹੀ ਮਲੇਸ਼ੀਆ ਦੀ ਸਰਕਾਰ ਸੰਭਾਲ ਲੈਣਗੇ। ਉਹ ਦਿਨ, ਚੀਨੀ ਪਰਦਰਸ਼ਕਾਂ ਦੀ ਜਿੱਤ ਦਾ ਦਿਨ ਸੀ।

ਅਗਲੇ ਦਿਨ, ਮਲੇ ਲੋਕਾਂ ਦੀਆ ਵਡੀਆਂ ਵਡੀਆਂ ਟੋਲੀਆਂ ਨੇ, ਜਿਨ੍ਹਾਂ ਵਿਚੋਂ ਕੁਝ ਦਿਹਾਤਾਂ ਵਿਚੋਂ ਆਏ ਸਨ, ਇਕ ਜਵਾਬੀ ਪਰਦਰਸ਼ਨ ਕੀਤਾ। ਇਹ ਟੋਲੇ,

ਸਿਰਾਂ ਉਤੇ ਚਿੱਟੀਆਂ ਪੱਟੀਆਂ ਅਤੇ ਨੰਗੀਆਂ ਤਲਵਾਰਾਂ ਅਤੇ ਛੁਰਿਆਂ ਨਾਲ ਚੀਨੀਆਂ ਦੇ ਇਲਾਕਿਆਂ ਵਿਚ ਜਾ ਵੜੇ। ਉਸ ਤੋਂ ਮਗਰੋਂ ਅੱਗਾਂ ਲਾਉਣ, ਲੁੱਟ-ਖਸੁਟ ਅਤੇ ਮਾਰ ਧਾੜ ਸ਼ੁਰੂ ਹੋ ਗਈ। ਵਿਰੋਧੀ ਗ਼ੁੱਸਾ ਵਧਣ ਤੇ ਅਨੇਕ ਘਰ ਸਾੜ ਦਿਤੇ ਗਏ ਅਤੇ ਕਈ ਲੋਕ ਕਤਲ ਕਰ ਦਿਤੇ ਗਏ। ਅਤੇ ਚੀਨੀਆਂ ਨੇ ਵੀ ਬਦਲਾ ਲਿਆ। ਪਸਤੌਲਾਂ ਅਤੇ ਬੰਦੂਕਾਂ ਨਾਲ ਲੈਸ ਚੀਨੀ ਟੋਲੀਆਂ ਨੇ, ਮਲੇ-ਬਸਤੀਆਂ ਉਤੇ ਧਾਵਾ ਬੋਲ ਦਿਤਾ। ਮਕਾਨਾਂ, ਦੁਕਾਨਾਂ, ਅਤੇ ਕਾਰਾਂ ਦੇ ਸੜਨ ਤੇ, ਧੂੰਏਂ ਦੇ ਬੱਦਲ ਛਾ ਗਏ। ਅੱਗ ਬੁਝਾਉਣ ਦਾ ਜਤਨ ਕਰਦੇ ਆਦਮੀਆਂ ਨੂੰ ਲੁਕ ਛਿਪ ਕੇ ਗੋਲੀਆਂ ਮਾਰੀਆਂ ਗਈਆਂ। ਪੁਲਿਸ ਭੀੜ ਤੋਂ ਘਟ-ਗਿਣਤੀ ਵਿਚ ਹੋਣ ਕਰ ਕੇ, ਲਾਚਾਰ ਖੜੀ ਵੇਖਦੀ ਰਹੀ ਅਤੇ ਗੁਸੈਲੀ ਭੀੜ ਆਪਣਾ ਕੰਮ ਕਰਦੀ ਰਹੀ।

ਇਸ ਘਟਨਾ ਨੇ ਸਰਕਾਰ ਨੂੰ ਅਚਾਨਕ ਹੀ ਆ ਘੇਰਿਆ। ਉਸ ਨੇ ਤਾਂ ਵੀ, ਸਾਰੇ ਸੇਲਾਨਗੋਰ ਰਾਜ ਵਿਚ ਹੰਗਾਮੀ ਹਾਲਾਤ ਦਾ ਐਲਾਨ ਕਰ ਕੇ ਬੜੀ ਤੇਜ਼ੀ ਨਾਲ ਕਦਮ ਚੁੱਕੇ। ਪੇਨਾਂਗ ਅਤੇ ਪੇਰਾਕ ਵਿਚ ਕਰਫ਼ੀਊ ਲਾ ਦਿਤਾ ਗਿਆ। ਤਾਂ ਵੀ ਸਾਰੇ ਥਾਈ ਨਸਲੀ-ਫ਼ਸਾਦ ਜਾਰੀ ਰਹੇ। ਕੁਆਲਾਲੰਪੁਰ ਦਾ ਜੀਵਨ ਪ੍ਰਵਾਹ ਰੁਕ ਚੁੱਕਾ ਸੀ। ਫ਼ਸਾਦੀਆਂ ਨੇ ਗੁਆਂਢੀ ਸ਼ਹਿਰ ਪੀਟਲਿੰਗ ਜਾਇਆ ਵਿਚ ਕਈ ਲੋਕ ਕਤਲ ਕਰ ਦਿਤੇ। ਕੁਝ ਇਲਾਕਿਆਂ ਵਿਚ, ਜਿਥੇ ਚੋਣਾਂ ਵਿਚ ਵਿਜੱਈ ਚੀਨੀ ਪਾਰਟੀਆਂ ਨਾਲ ਭਾਰਤੀਆਂ ਦੇ ਗਠਜੋੜ ਹੋਏ ਹੋਏ ਸਨ, ਉਥੇ ਭਾਰਤੀ ਵੀ ਚੀਨੀਆਂ ਨਾਲ ਮਿਲ ਗਏ। ਸਿਰਫ਼ ਮਲੇਸ਼ੀਅਨ ਚਾਈਨੀਜ਼ ਐਸੋਸੀਏਸ਼ਨ ਦੇ ਸਦੱਸਯ ਹੀ ਇਸ ਤੋਂ ਅਲੱਗ ਰਹੇ। ਪਰ ਕੁਝ ਸਮੇਂ ਲਈ ਉਹ ਲਾਚਾਰ ਪ੍ਰਤੀਤ ਹੋਏ, ਜਦੋਂ ਕਿ ਚੀਨੀ ਅਤੇ ਮਲੇ-ਲੋਕਾਂ ਦੀਆਂ ਟੋਲੀਆਂ, ਕਤਲ ਕਰਨ, ਲੁੱਟ-ਮਾਰ ਕਰਨ ਅਤੇ ਉਨ੍ਹਾਂ ਦੇ ਰਾਹ ਵਿਚ ਆਉਂਦੀ ਹਰ ਚੀਜ਼ ਨੂੰ ਤਬਾਹ ਕਰਨ ਦੇ ਮਾਰੂ ਮਿਸ਼ਨ ਤੇ ਚਲ ਰਹੀਆਂ ਸਨ।

ਹੰਗਾਮੀ ਹਾਲਾਤ ਦਾ ਐਲਾਨ ਕਰਨ ਮਗਰੋਂ, ਪ੍ਰਧਾਨ ਮੰਤਰੀ ਨੇ, ਦੇਸ ਵਿਚ ਅਮਨ ਅਤੇ ਕਾਨੂੰਨ ਕਾਇਮ ਰਖਣ ਵਿਚ, ਲੋਕਾਂ ਦੇ ਪੂਰਨ ਸਹਿਯੋਗ ਅਤੇ ਸਹਾਇਤਾ ਲਈ ਅਪੀਲ ਕਰਨ ਬਾਰੇ ਇਕ ਪ੍ਰਸਾਰਣ ਦਿਤਾ। ਉਸ ਨੇ ਕਿਹਾ : "ਇਹ ਦੇਸ, ਜਿਸ ਨੂੰ ਤੁਸੀਂ ਇੰਨਾ ਪਿਆਰ ਕਰਦੇ ਹੋ, ਉਸ ਦੀ ਸਹਾਇਤਾ ਲਈ, ਆਪਣੇ ਫ਼ਰਜ਼ ਪੂਰੇ ਕਰ ਕੇ, ਮੇਰਾ ਸਾਥ ਦੇਣਾ, ਤੁਹਾਡੇ ਵਰਗੇ ਨਾਗਰਿਕਾਂ ਉਤੇ ਨਿਰਭਰ ਕਰਦਾ ਹੈ। ਇਸ ਲੋੜ ਦੇ ਸਮੇਂ, ਮੈਂ ਅੱਲਾ ਅਗੇ ਅਰਦਾਸ ਕਰਦਾ ਹਾਂ ਕਿ ਉਹ ਤੁਹਾਨੂੰ ਸਾਰੇ ਖ਼ਤਰਿਆਂ ਤੋਂ ਬਚਾ ਕੇ ਰਖੇ। ਮੈਂ ਇਸ ਦੇਸ ਵਿਚ ਅਮਨ ਕਾਇਮ ਰਖਣ ਲਈ, ਬਿਨਾਂ ਕਿਸੇ ਡਰ ਦੇ ਸਭ ਕੁਝ ਕਰਾਂਗਾ।"

ਹੋਰ ਨੇਤਾਵਾਂ, ਖ਼ਾਸ ਕਰ ਕੇ, ਉਪ ਪ੍ਰਧਾਨ ਮੰਤਰੀ ਟੁਨ ਅਬਦੁਲ ਰਜ਼ਾਕ

ਅਤੇ ਮਲੇਸ਼ੀਅਨ ਚਾਈਨੀਜ਼ ਐਸੋਸੀਏਸ਼ਨ ਦੇ ਨੇਤਾ ਸ੍ਰੀ ਟਾਨ ਯੀਊ ਸਿਨ ਨੇ ਵੀ ਰੇਡੀਓ ਤੋਂ ਭਾਸ਼ਨ ਦਿਤੇ। ਦੋਹਾਂ ਨੇ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਦੇਸ ਵਿਚ ਅਮਨ ਅਤੇ ਕਾਨੂੰਨ ਕਾਇਮ ਰਖਣ ਲਈ ਅਤੇ ਇਸ ਹਾਲਤ ਨੂੰ ਭੜਕਾਉਣ ਵਾਲੀ ਕਿਸੇ ਵੀ ਘਟਨਾ ਤੋਂ ਬਚਾਉਣ ਲਈ, ਇਕਮੁੱਠ ਹੋ ਕੇ ਸਰਕਾਰ ਦਾ ਸਾਥ ਦੇਣ।

ਤਾਂ ਵੀ ਉਸ ਹਨੇਰੀ ਰਾਤ ਦਸ ਵਜੇ, ਹਾਲਤ ਉੱਕਾ ਹੀ ਕਾਬੂ ਤੋਂ ਬਾਹਰ ਹੋ ਗਈ ਜਾਪੀ! ਸ਼ਹਿਰ ਵਿਚ ਲਗ ਭਗ ਹਰ ਥਾਂ ਭਾਂਬੜ ਉਠਣ ਲਗੇ। ਪਹਿਲਾਂ ਕੇਵਲ ਬਾਹਰੂ ਬਸਤੀ ਦੇ ਮਲੇ-ਪ੍ਰਮੁਖ ਇਲਾਕੇ ਵਿਚ ਲਗਾਇਆ ਗਿਆ ਕਰਫ਼ੀਊ, ਹੁਣ ਸ਼ਹਿਰ ਦੇ ਹਰ ਹਿੱਸੇ ਉਤੇ ਲਾਗੂ ਕਰ ਦਿਤਾ ਗਿਆ। ਗੁਸੈਲੀ ਭੀੜ ਨੇ ਕਈ ਪੁਲਸ ਥਾਣਿਆਂ ਉਤੇ ਹਮਲੇ ਕੀਤੇ। ਕਾਰਾਂ ਅਤੇ ਲਾਰੀਆਂ ਨੂੰ ਰੋਕ ਕੇ ਅੱਗਾਂ ਲਾ ਦਿਤੀਆਂ, ਗਲੀਆਂ ਵਿਚ ਛੁਰਿਆਂ, ਸੋਟੀਆਂ ਅਤੇ ਲੋਹ-ਨਾਲੀਆਂ ਨਾਲ ਲੈਸ ਭਾਰੀ ਗਰੋਹ ਸੜਕਾਂ ਉਤੇ ਘੁੰਮਦੇ ਫਿਰਦੇ ਰਹੇ। ਇੰਨੇ ਨੂੰ ਪੁਲਿਸ ਨੂੰ ਉਸ ਹਰ ਵਿਅਕਤੀ ਨੂੰ ਗੋਲੀ ਮਾਰ ਦੇਣ ਦੇ ਹੁਕਮ ਦੇਣ ਦੇ ਹੁਕਮ ਮਿਲ ਗਏ. ਜਿਹੜਾ ਉਨ੍ਹਾਂ ਦੇ ਜੀਵਨ ਉਤੇ ਖ਼ਤਰਾ ਬਣੇ ਜਾਂ ਉਨ੍ਹਾਂ ਤੋਂ ਹਥਿਆਰ ਖੋਹਣ ਦਾ ਜਤਨ ਕਰੇ। ਤਾਂ ਵੀ ਇਹ ਲਹਿਰ ਜ਼ੋਰ ਸ਼ੋਰ ਨਾਲ ਚਲਦੀ ਰਹੀ।

ਕਤਲ ਅਤੇ ਦਹਿਸ਼ਤ ਦਾ ਅਜਿਹਾ ਦੌਰ, ਜਿਹੜਾ ਤਿੰਨ ਦਿਨਾਂ ਤੋਂ ਵਧ ਚਾਲੂ ਰਿਹਾ, ਇਸ ਪ੍ਰਾਇਦੀਪ ਦੇ ਇਤਿਹਾਸ ਵਿਚ ਪਹਿਲਾਂ ਕਦੇ ਨਹੀਂ ਵਖਿਆ ਗਿਆ। ਪਰ ਉਦੋਂ ਤਕ ਸੈਂਕੜੇ ਲੋਕ ਮਾਰੇ ਜਾ ਚੁਕੇ ਸਨ ਅਤੇ ਲੱਖਾਂ ਡਾਲਰ ਦੀ ਸੰਪਤੀ ਤਬਾਹ ਹੋ ਜੁਕੀ ਸੀ। ਮਲੇਸ਼ੀਆ ਵਿਚ ਕੁਆਲਾਲੰਪੁਰ ਅਤੇ ਹੋਰ ਸ਼ਹਿਰਾਂ ਵਿਚ ਕੁਝ ਅਮਨ ਕਾਨੂੰਨ, ਚਾਰ ਦਿਨਾ ਮਗਰੋਂ ਹੀ ਬਹਾਲ ਹੋਇਆ। ਤਾਂ ਵੀ ਕਿਤੇ ਕਿਤੇ ਲੜਾਈ ਦੀਆਂ ਵਾਰਦਾਤਾਂ ਹੁੰਦੀਆਂ ਰਹੀਆਂ ਜਿਥੇ ਮਲੇਸ਼ੀਅਨਾਂ ਨੇ ਮਲੇਸ਼ੀਅਨਾਂ ਨੂੰ ਕਤਲ ਕਰ ਦਿਤਾ, ਪਰ ਇਹ ਪਤਾ ਕਿਸੇ ਨੂੰ ਨਾ ਲਗਿਆ ਕਿ ਉਹ ਕਿਸ ਲਈ ਸੀ।

ਹਫ਼ਤੇ ਦੇ ਅੰਤ ਤਕ, ਕੁਆਲਾਲੰਪੁਰ ਦੇ ਬਹੁਤੇ ਭਾਗਾਂ ਤੋਂ ਮਲੇਸ਼ੀਆ ਦੇ ਹੋਰ ਸਾਰੇ ਥਾਵਾਂ ਤਕ ਇਹ ਭਿਣਕ ਪਹੁੰਚ ਚੁਕੀ ਸੀ। ਪਹਿਲੇ ਹਫਤੇ ਦੀ ਗੜਬੜ ਮਗਰੋਂ ਜਦੋਂ ਸਾਰੇ ਸ਼ਹਿਰ ਵਿਚ ਸੈਂਕੜੇ ਹਥਿਆਰਬੰਦ ਸਿਪਾਹੀਆਂ ਨੇ ਗਸ਼ਤ ਸ਼ੁਰੂ ਕਰ ਦਿਤੀ, ਤਾਂ ਸ਼ਹਿਰ ਵਿਚ ਹਾਲਾਤ ਬਹੁਤ ਚੰਗੇ ਹੋ ਗਏ। ਹਸਪਤਾਲਾਂ ਵਿਚ, ਜਿਥੇ ਮੁਰਦਿਆਂ ਦੇ ਢੇਰ ਲਗੇ ਹੋਏ ਸਨ ਅਤੇ ਫ਼ਸਾਦਾਂ ਦੇ ਸ਼ਿਕਾਰ ਇਲਾਜ ਲਈ ਲਿਜਾਏ ਗਏ ਸਨ. ਚੀਨੀ ਅਤੇ ਭਾਰਤੀ ਡਾਕਟਰਾਂ ਅਤੇ ਮਲੇ-ਨਰਸਾਂ ਨੇ ਪੂਰੇ ਸਹਿਯੋਗ ਨਾਲ, ਆਪਣੇ ਮਨੁੱਖੀ ਕੰਮ ਵਿਚ, ਤਨ ਮਨ ਲਾ ਕੇ ਮਿਹਨਤ ਕੀਤੀ। ਬਹੁਤ ਸਾਰੇ ਮਲੇ ਅਤੇ ਚੀਨੀ ਗੁਆਂਢੀ, ਇਸ ਫ਼ਸਾਦ ਦੇ ਸ਼ਿਕਾਰ, 'ਇਕ ਦੂਜੇ ਦੇ ਆਦਮੀਆਂ ਦੀ ਸਹਾਇਤਾ ਵਿਚ ਲਗੇ ਹੋਏ ਸਨ।

ਇਸ ਹਫ਼ਤੇ ਦੇ ਅੰਤ ਤੇ ਹੋਂਦ ਵਿਚ ਆਈ ਨੈਸ਼ਨਲ ਅਪ੍ਰੇਸ਼ਨਜ਼ ਕੌਂਸਲ ਲਗ-ਭਗ ਉਨ੍ਹਾਂ ਲੀਹਾਂ ਤੇ ਹੀ ਸਥਾਪਤ ਹੋਈ, ਜਿਨ੍ਹਾਂ ਤੇ ਬਰਤਾਨਵੀ ਜਰਨੈਲ ਟੈਂਪਲਰ ਨੇ, ਦੂਜੇ ਵਿਸ਼ਵ ਯੁਧ ਦੇ ਅੰਤ ਤੋਂ ਥੋੜਾ ਮਗਰੋਂ ਕਮਿਊਨਿਸਟਾਂ ਨੂੰ ਤਬਾਹ ਕਰਨ ਲਈ ਕੌਂਸਲ ਸਥਾਪਤ ਕੀਤੀ ਸੀ। ਇਸ ਨੇ ਦੇਸ ਵਿਚ ਲੋਕ ਰਾਜੀ ਸਿਲਸਲੇ ਨੂੰ ਠੱਪ ਕਰ ਦਿਤਾ। ਇਸ ਦਾ ਚੇਅਰਮੈਨ ਟੂੰਕੂ ਅਬਦੁਲ ਰਜ਼ਾਕ, ਦੇਸ ਦਾ "ਸ਼ਕਤੀ-ਸ਼ਾਲੀ ਵਿਅਕਤੀ" ਬਣ ਗਿਆ। ਅਤੇ ਚਿੰਨ੍ਹਾਤਮਕ ਤੌਰ ਤੇ ਇਹ ਨੈਸ਼ਨਲ ਅਪ੍ਰੇਸ਼ਨਜ਼ ਕੌਂਸਲ ਨੇ ਮਲੇਸ਼ੀਅਨ ਪਾਰਲੀਮੈਂਟ ਦੀ ਇਮਾਰਤ ਮੱਲ ਲਈ।

ਦੇਸ ਵਿਚ ਹੰਗਾਮੀ ਹਾਲਾਤ ਸੰਬੰਧੀ ਐਲਾਨ ਨੇ, ਸਰਕਾਰ ਨੂੰ ਸਾਰੇ ਜ਼ਰੂਰੀ ਅਧਿਕਾਰ ਅਤੇ ਸ਼ਕਤੀ ਦੇ ਦਿਤੇ। ਇਸ ਨੂੰ, ਆਮ ਲੋਕਾਂ ਦਾ ਵਿਸ਼ਵਾਸ ਅਤੇ ਮਲੇਸ਼ੀਆ ਦੇ ਬਹੁ-ਨਸਲੀ ਸਮਾਜ ਵਿਚ ਫ਼ਿਰਕਿਆਂ ਦੀ ਹਮਾਇਤ ਨਹੀਂ ਸੀ ਮਿਲੀ, ਜਿਹੜੀ ਕਿ ਇਸ ਨੇ ਜਿੱਤਣੀ ਸੀ। ਇਸ ਦਾ ਭਾਵ, ਸਾਰੇ ਫ਼ਿਰਕਿਆਂ ਵਲੋਂ, ਹਰ ਅਵਸਥਾ ਵਿਚ ਪੱਕੀ ਅਤੇ ਦ੍ਰਿੜ੍ਹ ਕਾਰਵਾਈ ਕਰਨਾ ਸੀ। ਹੋ ਸਕਦਾ ਹੈ ਕਿ ਇਹ ਕੌਂਸਲ ਕੋਈ ਢੰਗ ਲਭੇ ਅਤੇ ਹੰਗਾਮੀ ਹਾਲਾਤ ਕੇਵਲ ਸਾਧਨ ਹੀ ਰਹਿ ਜਾਣ। ਸਰਕਾਰ ਦੇ ਹੁਕਮ ਅਨੁਸਾਰ, ਹਰ ਰਾਜ ਵਿਚ ਅਜਿਹੀਆਂ ਕੌਂਸਲਾਂ ਸਥਾਪਤ ਕੀਤੀਆਂ ਗਈਆਂ। ਹਾਂ, ਹਰ ਰਾਜ ਦੀ ਵਖਰੀ ਸਮੱਸਿਆ ਸੀ। ਭਾਵੇਂ ਸਾਰੇ ਪ੍ਰਬੰਧਕ ਅਧਿਕਾਰ ਮਲੇਸ਼ੀਆ ਦੀ ਕੇਂਦਰੀ ਸਰਕਾਰ ਅਤੇ ਨੈਸ਼ਨਲ ਅਪ੍ਰੇਸ਼ਨਜ਼ ਕੌਂਸਲ ਨੂੰ ਦੇ ਦਿਤੇ ਗਏ ਸਨ, ਤਾਂ ਵੀ ਰਾਜ ਸਰਕਾਰਾਂ ਦੀ ਸਲਾਹ ਲਈ ਜਾਣੀ ਸੀ।

ਤਾਂ ਵੀ ਇਸ ਗੱਲ ਬਾਰੇ ਕੋਈ ਸ਼ਕ ਨਹੀਂ ਸੀ, ਕਿ ਇਹ ਗੜਬੜ ਫੈਲਾਉਣ ਵਾਲਿਆਂ ਪ੍ਰਤੀ ਸਰਕਾਰ ਨੇ ਸਖ਼ਤ ਹੋਣ ਦਾ ਇਰਾਦਾ ਬਣਾ ਲਿਆ ਸੀ। ਗ੍ਰਹਿ ਮੰਤਰੀ ਡਾ: ਇਸਮਾਈਲ ਬਿਨ ਦਾਤੋ ਅਬਦੁਲ ਰਹਿਮਾਨ, ਨੇ ਪਤਰਕਾਰਾਂ ਨੂੰ ਦਸਿਆਂ, 'ਸਿਰਫ਼ ਇਹੀ ਗੱਲ ਠੀਕ ਹੈ ਕਿ ਉਨ੍ਹਾਂ ਪ੍ਰਤੀ ਇਨਸਾਫ਼ ਕੀਤਾ ਜਾਵੇ, ਜਿਨ੍ਹਾਂ ਦੇ ਜੀਵਨ ਕੁਰਬਾਨ ਹੋਏ ਹਨ। ਅਪਰਾਧੀਆਂ ਨੂੰ ਸਜ਼ਾ ਜ਼ਰੂਰ ਦਿਤੀ ਜਾਵੇਗੀ, ਕਿਉਂਕਿ ਅਸੀਂ ਇਸ ਤਰ੍ਹਾਂ ਕਰਨ ਤੋਂ ਰੁਕ ਨਹੀਂ ਸਕਦੇ। ਇਹ ਗੱਲ ਠੀਕ ਨਹੀਂ ਕਿ ਬੇਗੁਨਾਹ ਭੋਲੇ ਲੋਕਾਂ ਦੇ ਜੀਵਨ, ਰਾਜਨੀਤਕਾਂ ਦੇ ਆਸ਼ਿਆਂ ਦੀ ਪੂਰਤੀ ਲਈ ਖ਼ਤਮ ਕੀਤੇ ਜਾਣ। ਇਸ ਅਹਿੰਸਾ ਦੇ ਜ਼ਿੰਮੇਵਾਰ ਬੰਦਿਆਂ ਨੂੰ ਸਜ਼ਾ ਜ਼ਰੂਰ ਦਿਤੀ ਜਾਵੇਗੀ।"

ਗ੍ਰਹਿ-ਮੰਤ੍ਰੀ, ਪਤ੍ਰਕਾਰਾਂ ਨਾਲ ਗੱਲ-ਬਾਤ ਵਿਚ ਬਿਲਕੁਲ ਸਪੱਸ਼ਟ ਸੀ। ਉਸ ਨੇ ਇਹ ਗੱਲ ਬਾਰ ਬਾਰ ਕਹੀ, ਕਿ ਮਲੇਸ਼ੀਆ ਵਿਚ ਲੋਕ ਰਾਜ ਖ਼ਤਮ ਹੋ ਚੁਕਾ ਹੈ। ਇਹ ਦੇਸ਼, ਉਸ ਵੇਲੇ ਦੀ ਹੁਲੜਬਾਜ਼ੀ ਦੀ ਹਾਲਤ ਵਿਚ ਲੋਕਰਾਜ ਨੂੰ ਕਾਇਮ ਰਖਣ ਦੀ ਗ਼ਲਤੀ ਨਹੀਂ ਕਰ ਸਕਦਾ। ਜਦੋਂ ਇਕ ਪੱਤ੍ਰਕਾਰ ਨੇ ਉਸ ਨੂੰ ਇਹ ਪੁੱਛਿਆ,

ਕਿ ਕੀ ਮਲੇਸ਼ੀਆ ਵਿਚ ਲੋਕਰਾਜ ਦੇ ਸੁਰਜੀਤ ਕੀਤੇ ਜਾਣ ਦੀਆਂ ਸੰਭਾਵਨਾ ਹਨ, ਉਸ ਨੇ ਪੁੱਛਿਆ। "ਕੀ ਤੂੰ ਇਹ ਸੋਚਦਾ ਹੈਂ, ਕਿ ਅਜਿਹੀ ਹੁਲੜਬਾਜ਼ੀ ਦੀ ਹਾਲਤ ਵਿਚ ਪਾਰਲੀਮੈਂਟਰੀ ਲੋਕਰਾਜ ਕਾਇਮ ਰਹਿ ਸਕਦਾ ਹੈ ?"

ਇਸ ਪ੍ਰਸ਼ਨ ਲਈ, ਕਿ ਕਿੰਨਾ ਦੇਸ਼, ਇਸ ਗੜਬੜ ਦੀ ਹਾਲਤ ਵਿਚ ਹੈ ਅਤੇ ਉਹ ਇਸ ਸ਼ਬਦ ਦੀ ਪਰਿਭਾਸ਼ਾ ਕਿਵੇਂ ਦਏਗਾ, ਡਾ: ਇਸਮਾਈਲ ਨੇ ਇਕ ਤੇਜ਼ ਜਵਾਬ ਦਿਤਾ : "ਹੁਲੜਬਾਜ਼ੀ ਲਈ ਮੇਰੀ ਪਰਿਭਾਸ਼ਾ ਇਹ ਹੈ ਕਿ ਜਦੋਂ ਦੇਸ਼ ਵਿਚ ਜ਼ਬਤ ਅਤੇ ਕਾਨੂੰਨ ਖ਼ਤਮ ਹੋ ਜਾਵੇ ਅਤੇ ਇਸ ਨੂੰ ਵਿਸ਼ੇਸ਼ ਢੰਗ ਨਾਲ ਹੀ ਬਹਾਲ ਕੀਤਾ ਜਾਵੇ। ਮੇਰੇ ਅਨੁਮਾਨ ਅਨੁਸਾਰ, ਸਾਰਾ ਹੀ ਦੇਸ਼ ਇਸ ਹੁਲੜਬਾਜ਼ੀ ਦਾ ਸ਼ਿਕਾਰ ਹੈ।"

ਦੋ ਦਿਨਾਂ ਮਗਰੋਂ ਡਾ: ਇਸਮਾਈਲ ਨੇ ਇਹ ਗੱਲ ਪ੍ਰਵਾਨ ਕਰ ਲਈ, ਕਿ "ਸਰਕਾਰ ਨੇ ਬਹੁਤ ਸਾਰੇ ਕੱਟੜ ਦਹਿਸ਼ਤ ਪਸੰਦਾਂ ਨੂੰ ਫੜ ਲਿਆ ਹੈ ਅਤੇ ਉਨ੍ਹਾਂ ਤੋਂ ਪੁਛ-ਤਾਛ ਕੀਤੀ ਜਾ ਰਹੀ ਹੈ। ਸਰਕਾਰ ਇਸ ਗੱਲ ਨੂੰ ਭਰੋਸੇ-ਜਨਕ ਬਣਾਉਣ ਲਈ ਸਭ ਕੁਝ ਕਰੇਗੀ, ਕਿ ਅਜਿਹੀਆਂ ਵਾਰਦਾਤਾਂ ਫੇਰ ਨਾ ਵਾਪਰਨ। ਅਸੀਂ ਕੋਈ ਖ਼ਤਰਨਾਕ ਕੰਮ ਬਿਲਕੁਲ ਨਹੀਂ ਕਰ ਸਕਦੇ।"

ਡਾ: ਇਸਮਾਈਲ ਨੇ ਕਿਹਾ ਕਿ ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਗੜਬੜ ਦਾ ਇਕ ਮੁਖ ਕਾਰਨ, ਕੁਝ ਪਾਰਟੀਆਂ ਦਾ ਗ਼ੈਰ-ਜ਼ੁੰਮੇਵਾਰੀ ਵਾਲਾ ਵਿਹਾਰ ਸੀ, ਅਤੇ ਉਨ੍ਹਾਂ ਤੋਂ ਇਹ ਪੁੱਛੇ ਜਾਣ ਤੇ, ਕਿ ਕੋਈ ਅਜਿਹੇ ਇਸ਼ਾਰੇ ਵੀ ਮਿਲੇ ਸਨ, ਜਦੋਂ ਮਲਾਇਅਨ ਕਮਿਊਨਿਸਟ ਪਾਰਟੀ ਦੇ ਅਮਲੇ ਨੇ ਵਿਰੋਧੀ ਪਾਰਟੀਆਂ ਵਿਚ ਘੁਸਪੈਠ ਕੀਤੀ ਹੋਵੇ, ਉਨ੍ਹਾਂ ਨੇ ਉੱਤਰ ਦਿਤਾ : "ਮਲਾਇਨ ਕਮਿਊਨਿਸਟ ਪਾਰਟੀ ਦੇ ਅਮਲੇ ਵਲੋਂ ਵਿਰੋਧੀ ਪਾਰਟੀ ਵਿਚ ਘੁਸਪੈਠ ਕਰਨ ਦੇ ਦੋ ਢੰਗ ਸਨ। ਕੁਝ ਲੋਕ ਵਿਰੋਧੀ ਧੜੇ ਦੇ ਸਹਿਯੋਗ ਨਾਲ ਅਤੇ ਕੁਝ ਉਨ੍ਹਾਂ ਦੇ ਸਹਿਯੋਗ ਤੋਂ ਬਿਨਾਂ ਹੀ ਇਹ ਕੰਮ ਕਰ ਸਕਦੇ ਹਨ। ਮੈਂ ਸ਼ੋਰ ਮਚਾ ਕੇ ਅਤੇ ਬਿਨਾਂ ਕਿਸੇ ਕਾਰਨ ਦੇ ਵਿਰੋਧੀ ਧੜੇ ਨੂੰ ਦੋਸ਼ੀ ਨਹੀਂ ਠਹਿਰਾਵਾਂਗਾ। ਮੈਂ ਇਸ ਗੱਲ ਦਾ ਪਤਾ ਲਗਾਉਣ ਦਾ ਕੰਮ ਸੁਰੱਖਿਆ ਫੌਜਾਂ ਤੇ ਛਡਦਾ ਹਾਂ ਕਿ ਉਨ੍ਹਾਂ ਵਿਚ ਘੁਸਪੈਠ ਹੋਈ ਹੈ ਜਾਂ ਨਹੀਂ।"

ਟੁੰਕੂ ਸਾਹਿਬ ਨੇ, ਮਗਰੋਂ ਇਕ ਟੈਲਵੀਜ਼ਨ ਤੋਂ ਇਕ ਭਾਸ਼ਣ ਵਿਚ, ਮਲੇਸ਼ੀਆ ਵਿਚ ਫ਼ਿਰਕਾਪ੍ਰਸਤ ਬਦਅਮਨੀ ਲਈ ਦਗ਼ੇਬਾਜ਼ ਅਨਸਰਾਂ ਅਤੇ ਲੁਕ-ਛਿਪ ਕੇ ਭੰਨ ਤੋੜ ਕਰਨ ਵਾਲਿਆਂ ਨੂੰ ਜ਼ਿੰਮੇਵਾਰ ਠਹਿਰਾਇਆ। ਉਸ ਨੇ ਕਿਹਾ ਕਿ ਸਰਕਾਰ ਵਲੋਂ ਕਮਜ਼ੋਰੀ ਜਾਂ ਸੁਸਤੀ ਵਾਲੇ ਯਤਨ, ਇਨ੍ਹਾਂ ਅਨਸਰਾਂ ਨੂੰ ਲੜਾਈ ਦੀਆਂ ਹੋਰ ਕਾਰਵਾਈਆਂ ਕਰਨ ਲਈ ਉਤਸਾਹਿਤ ਕਰਨਗੇ। ਉਸ ਨੇ ਆਪਣੇ ਪਿਛਲੇ ਦਾਅਵੇ ਨੂੰ ਯਾਦ ਕਰਵਾਇਆ, ਕਿ ਕਮਿਊਨਿਸਟ ਨਸਲੀ-ਗੜਬੜ ਲਈ ਜ਼ਿੰਮੇਵਾਰ

ਸਨ, ਪਰ ਇਸ ਦਾਅਵੇ ਲਈ ਖ਼ੁਫੀਆ ਰਪਟਾਂ ਦਾ ਹਵਾਲਾ ਦਿਤਾ, ਕਿ "ਇਨ੍ਹਾਂ ਝਗੜਿਆਂ ਵਿਚ "ਕਿਰਾਏ ਦੇ ਧਾੜਵੀ ਅਤੇ ਗੁਪਤ ਸਭਾ ਦੇ ਮੈਂਬਰ ਵੀ ਸ਼ਾਮਲ ਸਨ।

ਪ੍ਰਧਾਨ ਮੰਤ੍ਰੀ ਨੇ ਦਸਿਆ, ਕਿ "ਲੋਕਰਾਜ ਦੇ ਸਿਲਸਲੇ ਨੂੰ ਬਚਾਈ ਰਖਣ ਲਈ" ਬੋਰਨੀਓ ਦੇ ਸਾਰਾਵਾਕ ਅਤੇ ਸਾਬਾਹ ਰਾਜਾਂ ਵਿਚ ਚੋਣਾਂ ਰੋਕਣੀਆਂ ਪੈਣੀਆਂ ਸਨ। ਉਸ ਨੇ ਕਿਹਾ ਕਿ, ਖ਼ੁਫੀਆ ਰਪਟਾਂ ਅਨੁਸਾਰ, ਖ਼ੁਫੀਆ ਅਨਸਰਾ ਦੇ ਕਈ ਸੰਚਾਲਕ ਅਤੇ ਵਰਕਰ ਯੋਜਨਾਵਾਂ ਤਿਆਰ ਕਰਨ ਲਈ ਉਨ੍ਹਾਂ ਰਾਹਾਂ ਵਿਚ ਗਏ ਸਨ। ਇਹ ਯੋਜਨਾਵਾਂ ਮੁਖ ਭੂਮੀ ਉਤੇ ਧਮਕੀਆਂ, ਡਰਾਵਿਆਂ ਅਤੇ ਰਿਸ਼ਵਤਾਂ ਦੀ ਵਰਤੋਂ ਨਾਲ ਲੋਕ-ਰਾਜੀ ਚੋਣ-ਪ੍ਰਣਾਲੀ ਵਿਚ ਰੁਕਾਵਟ ਪਾਉਣ ਸੰਬੰਧੀ ਬਹੁਤ ਸਫ਼ਲ ਰਹੀਆਂ ਹਨ।

ਟੁੰਕੂ ਸਾਹਿਬ ਨੇ ਐਲਾਨ ਕੀਤਾ, "ਇਸ ਵੇਲੇ ਪਿੱਛੇ ਨਹੀਂ ਹੱਟਿਆ ਜਾ ਸਕਦਾ। ਅਸੀਂ ਉਨ੍ਹਾਂ ਦੀ ਪਿੱਠ ਅਤੇ ਭਾਵਨਾ ਨੂੰ ਤੋੜਨ ਲਈ ਸਖ਼ਤ, ਸੱਚ-ਮੁੱਚ ਹੀ ਬਹੁਤ ਸਖ਼ਤ ਸੱਟ ਮਾਰਾਂਗੇ।

ਭਾਵੇਂ ਜੂਨ ਦੇ ਪਹਿਲੇ ਹਫ਼ਤੇ ਤਕ ਹਾਲਤ ਸਾਧਾਰਨਤਾ ਵਲ ਮੁੜਨੇ ਸ਼ੁਰੂ ਹੋ ਗਏ ਤਾਂ ਵੀ ਮਲੇਸ਼ੀਆ ਦੇ ਸਖਤ ਕਾਰਵਾਈਆਂ ਅਤੇ ਇਕ ਵਿਸਤ੍ਰਿਤ ਹੰਗਾਮੀ ਹਾਲਤ ਲਈ ਤਿਆਰੀ ਕਰਨ ਦੇ ਇਸ਼ਾਰੇ ਮਿਲਦੇ ਹਨ। ਉਸ ਪਾਸੇ ਵਲ ਇਕ ਇਸ਼ਾਰਾ, ਮਲੇਸ਼ੀਅਨ ਸਰਕਾਰ ਦਾ ਤਿੰਨ ਬਟਾਲੀਅਨ ਇਨਫੈਂਟਰੀ ਅਤੇ ਕੋਈ 5000 ਸਹਾਇਕ ਫ਼ੌਜ ਦਾ ਵਾਧਾ ਕਰਨ ਬਾਰੇ ਫ਼ੈਸਲਾ ਸੀ। ਇਸ ਅਨੁਸਾਰ, ਮਲੇਸ਼ੀਆ ਨੇ ਭਾਰਤ, ਬਰਤਾਨੀਆ, ਆਸਟ੍ਰੇਲੀਆ ਅਤੇ ਨਿਊਜ਼ੀਲੈਂਡ ਨੂੰ ਹੰਗਾਮੀ ਹਾਲਾਤ ਨਾਲ ਸੁਲਝਣ ਲਈ ਖ਼ਾਸ ਪ੍ਰਕਾਰ ਦੇ ਹਥਿਆਰਾਂ ਲਈ ਬੇਨਤੀ ਕੀਤੀ। ਅਤੇ ਮਲੇਸ਼ੀਆ ਸਰਕਾਰ ਨੇ ਪੈਸੇ ਨਕਦ ਦੇਣ ਦੀ ਪੇਸ਼ਕਸ਼ ਵੀ ਕੀਤੀ।

ਮਲੇਸ਼ੀਆ ਨੇ, ਇਸ ਹੰਗਾਮੀ ਹਾਲਾਤ ਨਾਲ ਸੁਲਝਣ ਲਈ, ਫ਼ੌਜੀ ਅਮਲੇ ਅਤੇ ਸਿਖਲਾਈ ਸੁਵਿਧਾਵਾਂ ਲਈ, ਇੰਡੋਨੇਸ਼ੀਆ ਨਾਲ ਵੀ ਸਲਾਹਾਂ-ਮਸ਼ਵਰੇ ਕਰਨੇ ਸ਼ੁਰੂ ਕਰ ਦਿਤੇ। ਇੰਡੋਨੇਸ਼ੀਆ ਵਿਚ ਮਲੇਸ਼ੀਆ ਦਾ ਰਾਜਦੂਤ-ਯਕੂਬ ਅਬਦੁਲ-ਲਤੀਫ਼ ਆਪਣੀ ਸਰਕਾਰ ਦੀ ਸਲਾਹ ਲੈਣ ਲਈ ਤੁਰਤ ਵਾਪਸ ਆਇਆ। ਉਸ ਨੇ ਕਿਹਾ : "ਜੋ ਕੁਝ ਵੀ ਇਥੇ (ਮਲੇਸ਼ੀਆ ਵਿਚ) ਵਾਪਰਦਾ ਹੈ, ਉਥੇ (ਇੰਡੋਨੇਸ਼ੀਆ ਵਿਚ) ਤੁਰਤ ਚਿੰਤਾ ਦਾ ਕਾਰਨ ਬਣਦਾ ਹੈ।"

ਨਸਲੀ ਗੜਬੜ ਤੋਂ ਕੋਈ ਇਕ ਮਹੀਨਾ ਮਗਰੋਂ 10 ਜੂਨ ਤਕ, ਫ਼ਸਾਦ ਉੱਕਾ ਹੀ ਖ਼ਤਮ ਹੋ ਚੁਕੇ ਸਨ ਅਤੇ ਕੁਆਲਾਲੰਪੁਰ ਵਿਚ ਅਤੇ ਹੋਰਨੀ ਥਾਈਂ ਜੀਵਨ ਸਾਧਾਰਨਤਾ ਵਲ ਮੁੜਨ ਲਗ ਪਿਆ ਸੀ। ਮਲੇਸ਼ੀਆ ਵਿਚ ਲਗੀਆਂ ਅੱਗਾਂ ਨੇ, ਦੁਕਾਨਾਂ, ਇਮਾਰਤਾਂ ਅਤੇ ਕਾਰਾਂ ਤੋਂ ਬਿਨਾਂ ਬਹੁਤ ਕੁਝ ਹੋਰ ਵੀ ਤਬਾਹ ਕੀਤਾ।

ਜਿਹੜੇ ਭਾਂਬੜ ਮੱਚੇ, ਉਨ੍ਹਾਂ ਨੇ ਬਹੁਤ-ਨਸਲੀ ਦੇਸ਼ ਦੇ ਭਾਵਕਸੰਘਠਣ ਦੀਆਂ ਜੜ੍ਹਾਂ ਨੂੰ ਸਾੜ ਦਿਤਾ।

ਮਲੇਸ਼ੀਆ ਵਿਚ ਨਸਲੀ-ਭੇਦਾਂ ਵਿਚ ਸੰਘਠਣ ਪੈਦਾ ਕਰਨ ਬਾਰੇ ਟੁੰਕੂ ਅਬਦੁਲ-ਰਹਿਮਾਨ ਦਾ ਤਜਰਬਾ, ਜੇ ਬੁਰੀ ਤਰ੍ਹਾਂ ਨਿਸਫਲ ਨਹੀਂ ਹੋਇਆ ਤਾਂ ਗੰਭੀਰ ਟਾੜਗੜ ਵਿਚ ਜ਼ਰੂਰ ਪੈ ਗਿਆ।

ਅਲਾਇੰਸ ਪਾਰਟੀ ਦਾ ਮੁਖ ਕਸੂਰ ਇਹ ਸੀ, ਜਦੋਂ ਇਸ ਨੇ ਬਹੁ-ਜ਼ਾਤੀਵਾਦ ਦੀ ਵਕਾਲਤ ਕੀਤੀ, ਉਸ ਦੇ ਨਾਲ ਹੀ, ਉਸ ਨੇ ਮੁਖ ਜਾਤੀਆਂ ਨੂੰ ਸੰਘਠਤ ਕਰਨ ਲਈ ਕੋਈ ਯਤਨ ਨਾ ਕੀਤੇ। ਸਗੋਂ ਇਸ ਨੇ ਉਨ੍ਹਾਂ ਨੂੰ ਆਪਣਾ ਵਿਅਕਤਿਤਵ ਕਾਇਮ ਰਖਣ ਦੀ ਆਗਿਆ ਦਿਤੀ ਅਤੇ ਇਸ ਦੇ ਨਾਲ ਨਾਲ ਉਨ੍ਹਾਂ ਤੋਂ ਇਕ ਕੌਮ ਵਾਂਗ ਗੱਲ ਕਰਨ, ਵਰਤਣ ਅਤੇ ਸੋਚਣ ਦੀ ਆਸ ਰਖੀ। ਉਥੇ ਸਮਾਜਕ ਮੇਲ-ਮਿਲਾਪ ਬਹੁਤ ਘੱਟ ਸੀ। ਕਿਸੇ ਗ਼ੈਰ-ਮਲੇ ਨੂੰ, ਕਿਸੇ ਮਲੈ ਨਾਲ ਸ਼ਾਦੀ ਕਰਨ ਨਾਲ ਮੁਸਲਮਾਨ ਬਣਨਾ ਪੈਂਦਾ ਸੀ। ਉਦਾਹਰਣ ਲਈ ਗੁਆਂਢੀ ਥਾਈਲੈਂਡ ਵਿਚ ਚੀਨੀ ਆਵਾਸੀਆਂ ਲਈ ਅਜਿਹੀ ਕੋਈ ਰੁਕਾਵਟ ਨਹੀਂ ਸੀ। ਪਹਿਲੀ ਪੀੜ੍ਹੀ ਦੇ ਚੀਨੀ, ਬਹੁਤ ਪੈਸਾ ਕਮਾਉਣ ਦੇ ਬਾਵਜੂਦ, ਪੱਕੇ ਚੀਨੀ ਹੀ ਰਹੇ, ਪਰ ਉਨ੍ਹਾਂ ਦੀਆਂ ਆਗਾਮੀ ਪੀੜ੍ਹੀਆ ਥਾਈ ਬਣ ਗਈਆਂ। ਚੀਨੀਆਂ ਅਤੇ ਥਾਈਆਂ ਵਿਚਕਾਰ ਆਪਸੀ ਵਿਆਹ ਆਮ ਹੋ ਗਏ ਸਨ। ਅਸਲ ਵਿਚ ਚੀਨੀਆਂ ਦੇ ਥਾਈਲੈਂਡ ਦੇ ਸ਼ਾਹੀ ਪ੍ਰਵਾਰ ਨਾਲ ਵੀ ਚੰਗੇ ਸੰਬੰਧ ਸਨ।

ਮਿਥਿਤ ਰੂਪ ਵਿਚ, ਅਲਾਇੰਸ ਪਾਰਟੀ ਇਸੇ ਗੱਲ ਨਾਲ ਸੰਤੁਸ਼ਟ ਸੀ, ਕਿ ਚੀਨੀਆਂ ਅਤੇ ਭਾਰਤੀਆਂ ਨਾਲ ਇਹ ਸਮਝੌਤਾ, ਕਿ ਮਲੇ ਲੋਕ, ਇਸ ਸੰਘ ਵਿਚ ਚਿਰਾਂ ਤੋਂ ਰਹਿੰਦੇ ਉਨ੍ਹਾਂ ਲੋਕਾਂ ਲਈ ਨਾਗਰਿਕਤਾ ਦੇ ਅਧਿਕਾਰਾਂ ਦੀ ਬਦਲ ਵਿਚ ਆਪਣੇ ਨਸਲੀ ਅਧਿਕਾਰ ਅਤੇ ਵਿਸ਼ੇਸ਼ ਅਧਿਕਾਰ ਲਗਭਗ ਸਦਾ ਲਈ ਰਖ ਸਕਦੇ ਹਨ; ਇਹੀ ਗੱਲ ਦੇਸ਼ ਵਿਚ ਨਸਲੀ ਇਕਜੁਰਤਾ ਦੀ ਰਖਿਆ ਲਈ ਹੋਵੇਗੀ। ਵਰ੍ਹਿਆਂ ਦੇ ਗੁਜ਼ਰਨ ਨਾਲ, ਇਹ "ਰਿਆਇਤਾਂ" ਭੁਲ ਗਈਆਂ। ਅਲਾਇੰਸ ਸਰਕਾਰ ਨੇ, ਛੋਟੀਆਂ ਪੀੜ੍ਹੀਆਂ ਨੂੰ, ਲੈਣ-ਦੇਣ ਦੇ ਸਮਝੌਤੇ ਬਾਰੇ ਕੁਝ ਯਾਦ ਕਰਵਾਉਣ ਲਈ ਕੋਈ ਯਤਨ ਨਾ ਕੀਤੇ। ਪ੍ਰੀਣਾਮ ਸਰੂਪ ਦੋ ਧੜਿਆਂ ਵਿਚਕਾਰ ਗ਼ਲਤ ਫਹਿਮੀਆਂ ਚਾਲੂ ਰਹੀਆਂ।

ਅਲਾਇੰਸ ਪਾਰਟੀ ਦੀ ਇਕ ਹੋਰ ਗ਼ਲਤੀ ਇਹ ਸੀ ਕਿ ਇਹ ਮਲੇ ਲੋਕਾਂ ਨੂੰ ਕਾਰੋਬਾਰ ਸ਼ੁਰੂ ਕਰਨ ਲਈ ਹੌਸਲਾ ਦੇਣ ਵਿਚ ਅਸਫਲ ਰਹੀ। ਪ੍ਰੀਣਾਮ ਇਹ ਨਿਕਲਿਆ ਕਿ ਦਸ਼ ਦੀ 80% ਆਰਥਕਤਾ ਕੁਝ ਮਲੇ ਲੋਕਾਂ ਨੂੰ ਨੌਕਰ ਰਖ ਕੇ, ਚੀਨੀ ਅਤੇ ਭਾਰਤੀ ਲੋਕਾਂ ਦੇ ਹੱਥਾਂ ਵਿਚ ਹੀ ਰਹੀ ਅਤੇ ਮਲੇ ਲੋਕ ਓਵੇਂ ਹੀ

ਗ਼ਰੀਬ ਰਹੇ, ਜਿਵੇਂ ਉਹ ਆਜ਼ਾਦੀ ਪ੍ਰਾਪਤੀ ਤੋਂ ਪਹਿਲਾਂ ਸਨ । ਇਸ ਕਰ ਕੇ ਮਲੇ ਲੋਕਾਂ ਸਾਹਮਣੇ ਪੁਲਿਸ, ਫ਼ੌਜ ਅਤੇ ਸਰਕਾਰੀ ਨੌਕਰੀਆਂ ਵਿਚ ਦਾਖ਼ਲ ਹੋਣ ਤੋਂ ਸਿਵਾ ਹੋਰ ਕੋਈ ਚਾਰਾ ਨਾ ਰਿਹਾ । ਉਥੇ ਉਨ੍ਹਾਂ ਨਾਲ ਵਿਸ਼ੇਸ਼ ਸਲੂਕ ਕੀਤਾ ਜਾਂਦਾ ਸੀ ।

ਮਲੇ ਲੋਕਾਂ ਨੂੰ, ਸਰਕਾਰੀ ਨੌਕਰੀਆਂ ਵਿਚ "ਚਾਰ ਦੇ ਮੁਕਾਬਲੇ ਤੇ ਇਕ" ਦੇ ਨੇਮ ਅਧੀਨ ਲਾਭ ਪ੍ਰਾਪਤ ਸੀ । ਇਸ ਦਾ ਮਤਲਬ ਸੀ, ਕਿਸੇ ਇਕ ਚੀਨੀ, ਭਾਰਤੀ ਜਾਂ ਕਿਸੇ ਹੋਰ ਨੂੰ ਸਰਕਾਰੀ ਨੌਕਰੀ ਵਿਚ ਰਖੇ ਜਾਣ ਤੋਂ ਪਹਿਲਾਂ ਚਾਰ ਮਲੇ ਲੋਕਾਂ ਨੂੰ ਨੌਕਰੀ ਮਿਲਣੀ ਚਾਹੀਦੀ ਸੀ । ਲੋਕਾਂ ਨੇ ਵੇਖਿਆ, ਕਿ ਰਾਜਪ੍ਰਬੰਧ ਹੌਲੀ ਹੌਲੀ ਮਲੇ-ਪ੍ਰਮੁਖ ਬਣ ਰਿਹਾ ਸੀ ਅਤੇ ਇਸ ਨੇ ਹੋਰ ਸ਼ੱਕ ਪੈਦਾ ਕਰ ਦਿਤਾ ।

ਪਹਿਲਾਂ ਤੋਂ ਇਨ੍ਹਾਂ ਵਿਚੋਂ ਕੁਝ ਅਮਲਾਂ ਦਾ ਮੰਤਵ, ਮਲੇ ਲੋਕਾਂ ਨੂੰ ਦੂਜੀਆਂ ਜਾਤੀਆਂ ਵਜੋਂ ਅਯੋਗ ਵਰਤੇ ਜਾਣ ਤੋਂ ਬਚਾਉਣਾ ਸੀ, ਜਿਹੜੇ ਕਿ ਮਲੇ ਲੋਕਾਂ ਦੇ ਹੀ ਵਿਰੁਧ ਰਹੇ । ਇਸ ਦੀ ਇਕ ਉਦਾਹਰਣ ਇਹ ਸੀ, ਕਿ ਨਵੇਂ ਭੂਮੀ ਕਾਨੂੰਨ ਨੇ ਮਲੇ-ਲੋਕਾਂ ਕੋਲ ਭੂਮੀ ਨੂੰ ਮਲੇ ਤੋਂ ਬਿਨਾਂ, ਬਗ਼ੈਰ ਆਗਿਆ, ਕਿਸੇ ਹੋਰ ਨੂੰ ਵੇਚਣ ਤੋਂ ਮਨ੍ਹਾ ਕਰ ਦਿਤਾ । ਇਸ ਦੇ ਫਲ ਸਰੂਪ, ਮਲੇ ਲੋਕਾਂ ਦੀ ਭੂਮੀ ਦੀ ਕੀਮਤ, ਮਲੇ ਲੋਕਾਂ ਨੂੰ ਵੇਚਣ ਕਰ ਕੇ ਬਹੁਤ ਡਿੱਗ ਪਈ ।

ਫੇਰ, ਕੁਝ ਅਜਿਹੀਆਂ ਗੱਲਾਂ ਸਨ, ਜਿਨ੍ਹਾਂ ਵਲ ਆਜ਼ਾਦੀ ਲਈ ਮਲੇ-ਚੀਨੀ-ਭਾਰਤੀ ਸਮਝੌਤੇ ਸਮੇਂ, ਧਿਆਨ ਨਹੀਂ ਦਿਤਾ ਗਿਆ ਜਾਪਦਾ । ਜਦੋਂ ਤਕ ਨਵੀਂ ਪੁਸ਼ਤ ਨੇ ਜਵਾਨ ਨਹੀਂ ਹੋਣਾ ਸ਼ੁਰੂ ਕਰ ਦਿਤਾ, ਆਮ ਪ੍ਰਭਾਵ ਇਹੀ ਸੀ ਕਿ ਕਿਉਂਕਿ ਚੀਨੀ ਪੈਸੇ ਦੇ ਪੁੱਤਰ ਸਨ, ਇਸ ਕਰ ਕੇ ਉਹ ਦਫ਼ਤਰੀ ਕੰਮ ਪਸੰਦ ਨਹੀਂ ਕਰਦੇ ਅਤੇ ਕਿਉਂਕਿ ਭਾਰਤੀ ਬਾਗਾਂ ਦੇ ਸਖ਼ਤ ਮਿਹਨਤੀ ਅਤੇ ਅਲਪਕਾਲੀ-ਵਣਜੀ ਸਨ, ਇਸ ਕਰ ਕੇ ਉਹ ਵੀ ਇਸ ਦੀ ਵਧਰੇ ਪ੍ਰਵਾਹ ਨਹੀਂ ਕਰਨਗੇ । ਅਤੇ ਮਲੇਸ਼ੀਆ ਵਿਚ ਜਿਥੇ ਭਾਰਤੀਆਂ (ਜਿਨ੍ਹਾਂ ਵਿਚ ਲੰਕਾ ਵਾਸੀ, ਪਾਕਿਸਤਾਨੀ ਅਤੇ ਹੋਰ ਕੋਈ ਜਿਹੜਾ ਭਾਰਤੀ ਜਾਪੇ, ਸ਼ਾਮਲ ਸਨ) ਨੇ ਪਹਿਲਾਂ ਹੀ ਰੇਲਵੇ, ਡਾਕਖ਼ਾਨਿਆਂ ਅਤੇ ਹੋਰ ਸਰਕਾਰੀ ਵਿਭਾਗਾਂ ਵਿਚ, ਕਿਸੇ ਤਰ੍ਹਾਂ ਨੌਕਰੀਆਂ ਪ੍ਰਾਪਤ ਕਰ ਲਈਆਂ ਸਨ ।

ਇਹ ਖ਼ਿਆਲ, ਕਿ ਚੀਨੀ ਕਦੇ ਵੀ ਸਰਕਾਰੀ ਨੌਕਰੀਆਂ ਨਹੀਂ ਕਰਨਾ ਚਾਹੁਣਗੇ, ਕੇਵਲ ਹੋਛੀ ਜਿਹੀ ਗੱਲ ਸੀ । ਲੋਕਾਂ ਨੇ ਇਸ ਵਿਤਕਰੇ ਦਾ ਵਿਰੋਧ, ਇਸ ਹੋਂਦ ਕਾਰਨ ਹੀ ਕੀਤਾ, ਨਾ ਕਿ ਇਸ ਲਈ, ਕਿ ਉਨ੍ਹਾਂ ਨੂੰ ਇਸ ਵਿਤਕਰੇ ਤੋਂ ਕੋਈ ਨੁਕਸਾਨ ਹੋ ਰਿਹਾ ਸੀ । ਇਹ ਸਰਕਾਰੀ ਨੀਤੀ ਲਈ ਈਰਖ਼ਾਲੂ ਭਾਵਨਾ, ਫ਼ੌਜ ਦੇ ਬਣਨ ਅਤੇ ਪੁਲਿਸ ਦਲ ਦੇ ਪੱਕੀ ਤਰ੍ਹਾਂ ਨਸਲੀ ਲੀਹਾਂ ਤੇ ਪਸਾਰ ਹੋਣ ਨਾਲ ਹੀ ਪੈਦਾ ਹੋਈ । ਮਿਸਾਲ ਦੇ ਤੌਰ ਤੇ, ਮਲੇਸ਼ੀਆਈ ਤੋਪਖ਼ਾਨਾ, ਕੋਈ 95%

ਮਲੇ-ਲੋਕਾਂ ਦਾ ਹੈ। ਕੁਝ ਹੀ ਵਿਸ਼ੇਸ਼ੱਗ ਅਨੁਭਾਗਾਂ ਦੇ ਅਧਿਕਾਰੀ ਚੀਨੀ ਹਨ, ਪਰ ਬਹੁਤੇ ਨਹੀਂ, ਅਤੇ ਇਹ ਸਰਕਾਰੀ ਵਿਆਖਿਆ ਕਿ ਇਹ ਸਭ ਕੁਝ ਕਿਸੇ "ਅਯੋਗ ਵਿਤਕਰੇ" ਵਲ ਇਸ਼ਾਰਾ ਨਹੀਂ ਕਰਦਾ, ਉਨ੍ਹਾਂ ਤੋਂ ਬਿਨਾਂ ਜਿਹੜੇ ਇਸ ਤੋਂ ਲਾਭ ਪ੍ਰਾਪਤ ਕਰਨਾ ਚਾਹੁੰਦੇ ਹਨ, ਕਿਸੇ ਨੂੰ ਵੀ ਪ੍ਰਭਾਵਿਤ ਨਹੀਂ ਕਰਦਾ।

ਦੇਸ਼ ਵਿਚ ਆਮ ਭਾਵਨਾ ਇਹ ਸੀ, ਕਿ ਮਲੇਸ਼ੀਆ, ਅਸਲ ਵਿਚ, ਮਲੇ ਰਾਜ ਹੈ ਜਾਂ ਹੋਵੇਗਾ। ਮਲੇ ਭਾਸ਼ਾ ਦੇ ਰਾਸ਼ਟਰੀ ਭਾਸ਼ਾ ਦੇ ਰੂਪ ਵਿਚ ਗ੍ਰਹਿਣ ਕਰਨ ਨੂੰ, ਇਸੇ ਨੁਕਤੇ ਨੂੰ ਸਿੱਧ ਕਰਨ ਵਾਲਾ ਸਮਝਿਆ ਗਿਆ। ਭਾਰਤੀਆਂ ਨੇ ਆਪਣੇ ਆਪ ਨੂੰ ਬੜੀ ਤੇਜ਼ੀ ਨਾਲ ਇਨ੍ਹਾਂ ਤਬਦੀਲੀਆਂ ਅਨੁਸਾਰ ਢਾਲ ਲਿਆ ਅਤੇ ਕਿਸੇ ਤਰ੍ਹਾਂ ਵੀ ਹੋਵੇ, ਉਹ ਵਿਰੋਧ ਲਈ ਕੋਈ ਆਵਾਜ਼ ਪੈਦਾ ਕਰਨ ਲਈ ਬਹੁਤ ਘਟ ਗਿਣਤੀ ਵਿਚ ਸਨ। ਭਾਰਤ ਸਰਕਾਰ ਨੇ, ਮਲੇਸ਼ੀਆ ਵਿਚ ਭਾਰਤੀ ਨਸਲ ਦੇ ਲੋਕਾਂ ਨੂੰ ਉਨ੍ਹਾਂ ਦੇ ਬਾਹਰ ਜਾਣਾ ਸ਼ੁਰੂ ਕਰਨ ਸਮੇਂ ਹੀ, ਇਹ ਸਪੱਸ਼ਟ ਕਰ ਦਿਤਾ ਸੀ, ਕਿ ਉਹ ਉਸੇ ਦੇਸ਼ ਨੂੰ ਆਪਣਾ ਦੇਸ਼ ਸਮਝਣ। ਪਰ ਚੀਨੀ ਲੋਕਾਂ ਨੇ, ਜਿਨ੍ਹਾਂ ਦੀ ਗਿਣਤੀ ਵਧ ਕੇ ਆਬਾਦੀ ਦੀ 40% ਤਕ ਹੋ ਗਈ, ਕੁਝ ਦੇਰ ਲਈ ਬਹੁਤ ਵਧ ਚੜ੍ਹ ਕੇ ਵਿਰੋਧ ਪ੍ਰਗਟ ਕੀਤਾ ਅਤੇ ਫੇਰ ਇਕ ਲੰਬੀ ਅਤੇ ਕੜਵੀ ਕੁੜ੍ਹਨ ਵਿਚ ਪੈ ਗਏ ਜਿਹੜੀ ਕਿ ਮਈ 1969 ਵਿਚ ਉਨ੍ਹਾਂ ਦੀਆਂ ਚੋਣ-ਜਿੱਤਾਂ ਮਗਰੋਂ ਫੁਟ ਕੇ ਹਿੰਸਾ ਵਿਚ ਬਾਹਰ ਨਿਕਲੀ।

ਇਸ ਨਸਲੀ ਹਨੇਰੀ ਪਿਛੇ ਸਭ ਤੋਂ ਵਧ ਭੁਲੇਖਾ ਪਾਉਣ ਵਾਲਾ ਤੱਤ, ਟੁੰਕੂ ਅਬਦੁਲ ਰਹਿਮਾਨ ਦੀ ਆਪਣੀ ਗ਼ੈਰ-ਨਸਲੀ ਸਮਝ ਬੂਝ ਸੀ। ਮਲੇਸ਼ੀਆ ਵਿਚ ਭੜਕੇ ਹੋਏ ਫਿਰਕਾਪ੍ਰਸਤ ਸੰਕਟ ਸਮੇਂ ਵੀ, ਉਸ ਨੂੰ ਕਿਸੇ ਨੇ ਇਕ ਫਿਰਕਾਪ੍ਰਸਤ ਆਦਮੀ ਵਿਚ ਨਾ ਬਦਲਿਆ ਇਹ ਗੱਲ ਉਸੇ ਤਰ੍ਹਾਂ ਨਾ ਸੋਚੀ ਜਾਣ ਵਾਲੀ ਹੈ ਜਿਵੇਂ ਜਵਾਹਰਲਾਲ ਨਹਿਰੂ ਉਤੇ, ਜਾਤੀ ਜਾਂ ਨਸਲੀ ਈਰਖਾ ਦਾ ਦੋਸ਼ ਲਗਾਉਣ ਬਾਰੇ ਨਹੀਂ ਸੋਚੀ ਜਾ ਸਕਦੀ ਸੀ। ਟੁੰਕੂ ਕੋਲ ਅਪਨਾਏ ਗਏ ਸਾਂਝੀ ਜਾਤੀ ਦੇ ਬੱਚਿਆਂ ਦੀ ਇਕ ਚੰਗੀ ਗਿਣਤੀ ਹੈ। ਉਹ ਆਪਣੇ ਮੰਗੋਲੀਅਨ ਨਿਕਾਸ ਦੀ ਗੱਲ (ਉਸ ਦੀ ਮਾਂ ਉੱਤਰੀ ਥਾਈਲੈਂਡ ਦੇ ਇਕ ਪਤਵੰਤੇ ਪਰਵਾਰ ਵਿਚੋਂ ਸੀ) ਆਮ ਮੰਨਦਾ ਹੈ ਅਤੇ ਉਸ ਨੂੰ ਇਸ ਉਤੇ ਮਾਣ ਵੀ ਹੈ। ਤਾਂ ਵੀ ਇਸ ਗੱਲ ਬਾਰੇ ਬਹੁਤ ਘਟ ਸ਼ੱਕ ਸੀ, ਕਿ ਉਸ ਦੀ ਆਪਣੀ ਹੀ ਪਾਰਟੀ ਵਿਚ ਥੋੜੇ ਜਿਹੇ ਬਹੁਤ ਬੋਲਣ ਵਾਲੇ ਲੋਕ, ਜਿਹੜੇ ਕਿ ਥੋੜੀ ਜਿਹੀ ਗਿਣਤੀ ਦੇ ਗੰਭੀਰ ਨਸਲਵਾਦੀ ਸਨ, ਉਸ ਦੀ ਅਲਾਇੰਸ ਪਾਰਟੀ ਨੂੰ ਉਹ ਨੀਤੀਆਂ ਪ੍ਰਵਾਨ ਕਰਨ ਵਲ ਬਹੁਤਾ ਗੰਭੀਰਤਾ ਵਿਚ ਲਈ ਜਾ ਰਹੇ ਸਨ, ਜਿਨ੍ਹਾਂ ਨੂੰ ਜੇ ਉਸ ਉਤੇ ਛਡ ਦਿਤਾ ਜਾਂਦਾ ਤਾਂ ਉਹ ਕਦੇ ਪਰਵਾਨ ਨਾ ਕਰਦਾ।

ਚੀਨੀ ਵਿਰੋਧੀ ਧੜੇ ਦੇ ਨੇਤਾਵਾਂ ਦੀ ਵੰਗ ਕਰਨ ਵਾਲੀ ਵਡੀ ਗਿਣਤੀ, ਮਲੇਸ਼ੀਆ ਲਈ ਓਨੀ ਹੀ ਵਫ਼ਾਦਾਰ ਹੈ, ਜਿੰਨਾ ਕੋਈ ਮਲੇ-ਵਾਸੀ ਹੋ ਸਕਦਾ ਹੈ, ਪਰ ਜਿਵੇਂ ਲੋਕ ਰਾਜੀ ਚੋਣਾਂ ਵਿਚ ਇਹ ਗੱਲ ਆਮ ਵਾਪਰਦੀ ਹੈ, ਉਨ੍ਹਾਂ ਨੇ ਅੰਤਮ-ਪੱਖੀਆਂ ਅਤੇ "ਚੀਨੀ-ਵਾਦ" ਦੇ ਸੰਕਲਪ ਦੀ ਵਰਤੋਂ ਕੀਤੀ। ਉਨ੍ਹਾਂ ਨੇ ਮਲੇਸ਼ੀਅਨ ਚਾਈਨੀਜ਼ ਐਸੋਸੀਏਸ਼ਨ ਅਤੇ ਮਲੇਸ਼ੀਅਨ ਇੰਡੀਅਨ ਕਾਂਗਰਸ ਨੂੰ "ਮਲੇ-ਲੋਕਾਂ ਦੀ ਹੱਥ ਠੋਕਾ ਕਿਹਾ ਜਿਹੜੇ ਕਿ ਚੀਨੀ ਅਤੇ ਭਾਰਤੀ ਹਿੱਤਾਂ ਨੂੰ ਮਲੇ ਲੋਕਾਂ ਦੇ ਹੱਥਾਂ ਵਿਚ ਵੇਚ ਰਹੇ ਹਨ।"

ਉਸ ਪਰਕਾਰ ਦੇ ਮਨੋਵਿਗਿਆਨਿਕ ਝਗੜੇ ਦੇ ਸ਼ਾਨਦਾਰ ਨਤੀਜੇ ਨਿਕਲੇ। ਚੀਨੀਆਂ ਤੇ ਭਾਰਤੀਆਂ ਦੇ ਇਕ ਭਾਗ ਨੇ ਅਲਾਇੰਸ ਪਾਰਟੀ ਵਿਰੁਧ ਪਹਿਲੀ ਵਾਰ ਏਕਾ ਕੀਤਾ। ਚੋਣ ਨਤੀਜਿਆਂ ਦੇ ਐਲਾਨ ਸਮੇਂ ਵਿਰੋਧੀ ਧੜਾ ਹੈਰਾਨ ਹੋ ਗਿਆ ਅਤੇ ਅਲਾਇੰਸ ਪਾਰਟੀ ਨੂੰ ਧੱਕਾ ਵੱਜਾ। ਪਿਛਲੀ ਵਾਰ ਵਿਰੋਧੀ ਧੜੇ ਕੋਲ ਪਾਰਲੀਮੈਂਟ ਦੀਆਂ ਕੇਵਲ 19 ਸੀਟਾਂ ਸਨ, ਪਰ ਇਸ ਵਾਰ ਉਨ੍ਹਾਂ ਨੇ ਆਪਣੀ ਗਿਣਤੀ ਦੁਗਣੀ ਨਾਲੋਂ ਵੀ ਵਧਾ ਲਈ। ਵਿਰੋਧੀ ਪਾਰਟੀਆਂ ਦੇ ਟਿਕਟਾਂ ਉਤੇ ਅੱਠ ਭਾਰਤੀ ਚੁਣੇ ਗਏ ਜਦੋਂ ਕਿ ਪਿਛਲੀ ਵਾਰ ਕੇਵਲ ਇਕ ਹੀ ਭਾਰਤੀ ਮੈਂਬਰ ਸੀ।

ਇਹ ਲੱਭਣ ਦਾ ਯਤਨ ਕਰਨਾ, ਕਿ ਮਲੇ ਜਾਂ ਚੀਨੀ ਹੁਲੜਬਾਜ਼ੀ ਪਹਿਲਾਂ ਸ਼ੁਰੂ ਹੋਈ, ਬੇਕਾਰ ਹੋਵੇਗਾ। ਕੀ ਕੁਆਲਾਲੰਪੁਰ ਦੀ ਬਦਅਮਨੀ ਮਲੇ-ਨਸਲੀਵਾਦ ਜਾਂ ਚੀਨੀ-ਨਸਲਵਾਦ ਵਿਰੁਧ ਪ੍ਰਤੀਕਰਮ ਸੀ ? ਕੀ ਚੀਨੀਆਂ ਜਾਂ ਭਾਰਤੀਆਂ ਨੇ, ਉਹਨਾਂ ਚੀਨੀ ਉਮੀਦਵਾਰਾਂ ਵਿਰੁਧ ਵੋਟ ਪਾ ਕੇ, ਜਿਹੜੇ ਅਲਾਇੰਸ ਪਾਰਟੀ ਨਾਲ ਕੰਮ ਕਰਦੇ ਸਨ, ਮਲੇ-ਧੱਕੇਸ਼ਾਹੀ ਵਿਰੁਧ ਬਦਲਾ ਲਿਆ ?

ਇਸ ਵੇਲੇ, ਇਹ ਅਤੇ ਹੋਰ ਕਈ ਪ੍ਰਸ਼ਨ ਅਸਬੰਧਿਤ ਜਾਪਦੇ ਹਨ। ਅਸਲ ਵਿਚ ਸਬੰਧਿਤ ਗੱਲ ਇਹ ਹੈ, ਕਿ ਬਹੁ-ਨਸਲੀ ਅਤੇ ਬਹੁ-ਧਰਮੀ ਖ਼ਾਸ ਕਰਕੇ, ਲੋਕ ਰਾਜੀ ਦੇਸ਼ ਦੀ ਕਿਸੇ ਵੀ ਸਰਕਾਰ ਨੂੰ, ਅਲਪ-ਸੰਖਿਆਈ ਲੋਕਾਂ ਦੀ ਰੱਖਿਆ ਕਰਨਾ ਬੁਨਿਆਦੀ (ਮੂਲ) ਕਰਤਵ ਸਮਝਣਾ ਚਾਹੀਦਾ ਹੈ। ਇਹ ਗੱਲ ਬੇਲੋੜੀ ਅਤੇ ਅਸੰਭਵ ਵੀ ਹੋਵੇਗੀ, ਕਿ ਅਲਪ-ਸੰਖਿਆਈ ਲੋਕਾਂ ਦੇ ਸਭਿਆਚਾਰ ਨੂੰ, ਬਹੁ-ਸੰਖਿਆਈ ਲੋਕਾਂ ਦੇ ਸਭਿਆਚਾਰ ਵਿਚ ਸਿਰਫ਼ ਇਸ ਕਰਕੇ ਮਿਲਾਉਣ ਦੇ ਯਤਨ ਕੀਤੇ ਜਾਣ ਕਿ ਉਹ ਅਲਪ ਸੰਖਿਆਈ ਹਨ।

ਹੋ ਸਕਦਾ ਹੈ, ਕਿ ਅਜਿਹੇ ਬਹੁ-ਨਸਲੀ ਸਮਾਜ ਵਿਚ ਲੋਕਾਂ ਕੋਲੋਂ ਇਹ ਆਸ ਕੀਤੀ ਜਾਵੇ ਕਿ ਉਹ ਸਾਂਝੇ ਨਿਸ਼ਾਨਿਆਂ ਲਈ ਕੰਮ ਕਰਨ ਅਤੇ ਸਾਂਝੇ ਕਾਨੂੰਨ ਉਤੇ ਅਮਲ ਕਰਨ ਪਰ ਉਨ੍ਹਾਂ ਨੂੰ ਉਨ੍ਹਾਂ ਦੀ ਆਪਣੀ ਭਾਸ਼ਾ ਅਤੇ ਧਰਮ, ਅਤੇ ਮਾਨਵੀ ਸ਼ਖ਼ਸੀਅਤ ਦੇ ਪਾਏਦਾਰ ਭੇਦਾਂ ਨੂੰ ਤਿਆਗਣ ਲਈ ਮਜਬੂਰ ਨਹੀਂ ਕੀਤਾ ਜਾ ਸਕਦਾ।

# 14. ਟੁੰਕੂ ਦੀ ਦੁਚਿੱਤੀ

ਪ੍ਰਧਾਨ ਮੰਤਰੀ ਟੁੰਕੂ ਅਬਦੁਲ ਰਹਿਮਾਨ ਨੇ ਮਲੇਸ਼ੀਆ ਵਿਚ ਨਸਲੀ-ਗ੍ਰੋਹਾਂ ਨੂੰ ਇਕੱਠੇ ਰੱਖਣ ਲਈ, ਨਿਰਸੰਦੇਹ ਇਕ ਖ਼ਾਸ ਪ੍ਰਕਾਰ ਦੀ ਯੋਗਤਾ ਦੀ ਵਰਤੋਂ ਕੀਤੀ। ਪਰ ਮਈ 1969 ਵਿਚ, ਰਾਜਧਾਨੀ ਅਤੇ ਦੇਸ਼ ਵਿਚ ਫੈਲੀ ਨਸਲੀ ਬਦ-ਅਮਨੀ ਨੇ, ਟੁੰਕੂ ਵਿਚ ਬਣਿਆ ਜਨਤਕ ਵਿਸ਼ਵਾਸ ਝੰਜੋੜ ਦਿਤਾ। ਅਲਾਇੰਸ ਪਾਰਟੀ ਦੇ ਨੇਤਾਵਾਂ ਨੇ ਇਹ ਮਹਿਸੂਸ ਕਰ ਲਿਆ ਜਾਪਦਾ ਸੀ, ਕਿ ਪੁਰਾਤਨ-ਖ਼ਿਆਲੀ ਨਸਲੀ-ਫਿਰਕੇ, ਆਪਣੇ ਅਪਨਾਏ ਗਏ ਦ੍ਰਿਸ਼ਟੀਕੋਣ ਨਹੀਂ ਬਦਲ ਸਕਣਗੇ। ਇਹ ਗੱਲ ਵਿਸ਼ੇਸ਼ ਕਰਕੇ ਚੀਨੀਆਂ ਅਤੇ ਮਲੇ ਲੋਕਾਂ ਉਤੇ ਲਾਗੂ ਹੁੰਦੀ ਸੀ। ਭਾਰਤੀ ਲੋਕ ਗਿਣਤੀ ਵਿਚ ਬਹੁਤ ਘੱਟ ਸਨ ਭਾਵੇਂ ਉਹ ਦੂਜਿਆਂ ਨਾਲੋਂ ਕਿਤੇ ਵਧ ਮੂੰਹ-ਫੱਟ ਸਨ।

ਜੇ ਮਲੇਸ਼ੀਅਨ ਚੀਨੀਆਂ ਦਾ ਇਕ ਵੱਡਾ ਭਾਗ, ਗੇਰੇਕਨ ਅਤੇ ਡੈਮੋਕ੍ਰੈਟਿਕ ਐਕਸ਼ਨ ਪਾਰਟੀਆਂ ਦਾ ਮਜ਼ਬੂਤ ਧੜਾ ਬਣਾਉਣ ਲਈ, ਸ੍ਰੀ ਟਾਨ ਸੀਊਸਿਨ ਦੀ ਚੀਨੀ ਐਸੋਸੀਏਸ਼ਨ ਨਾਲੋਂ ਟੁੱਟ ਗਿਆ ਤਾਂ ਯੂਨਾਈਟਡ ਮਲੇ ਨੈਸ਼ਨਲ ਆਰਗੇਨਾਈਜ਼ੇਸ਼ਨ ਅਤੇ ਪੈਨ-ਮਲਾਇਅਨ ਇਸਲਾਮਿਕ ਪਾਰਟੀ ਨੂੰ ਵੋਟ ਦੇਣ ਵਾਲੇ ਮਲੇ-ਲੋਕਾਂ ਵਿਚ ਵੀ ਇਕ ਵਡੀ ਫੁੱਟ ਪੈ ਗਈ। ਨਸਲੀ ਫ਼ਸਾਦਾਂ ਤੋਂ ਮਗਰੋਂ ਦੇ ਹੰਗਾਮੀ ਹਾਲਾਤ ਵਿਚ, ਇਸਲਾਮਿਕ ਪਾਰਟੀ ਦੀਆਂ ਨੀਤੀਆਂ ਵਿਚ ਹਿੱਸਾ ਪਾਉਣ ਵਾਲੇ ਬਹੁਤੇ ਮਲੇ ਹੀ ਸਨ। ਉਨ੍ਹਾਂ ਨੂੰ ਸ਼ਿਕਾਇਤ ਇਹ ਸੀ, ਕਿ ਨਸਲੀ ਫ਼ਸਾਦਾਂ ਅਤੇ ਹੰਗਾਮੀ ਹਾਲਤ ਦਾ ਕਾਰਨ ਟੁੰਕੂ ਹੀ ਸੀ, ਕਿਉਂਕਿ ਉਸ ਨੇ ਹੋਰਨਾਂ ਜ਼ਾਤੀਆਂ — ਚੀਨੀਆਂ ਅਤੇ ਭਾਰਤੀਆਂ — ਨੂੰ ਬਹੁਤ ਸਾਰੀਆਂ ਸੁਵਿਧਾਵਾਂ ਦੇ ਕੇ ਰਾਜਨੀਤਕ ਸੂਝ ਦੀ ਕਮਜ਼ੋਰੀ ਦਾ ਪ੍ਰਗਟਾਅ ਕੀਤਾ ਸੀ।

ਇਸ ਮਲੇ ਗ੍ਰੋਹ ਦੀ ਦਲੀਲ ਇਹ ਸੀ, ਕਿ ਇਸ ਦੇਸ਼ ਦੇ ਅਸਲੀ ਵਸਨੀਕ ਮਲੇ ਸਨ ਅਤੇ ਉਨ੍ਹਾਂ ਨੂੰ ਆਪਣੀ ਹੋਂਦ ਮਨਾ ਕੇ, ਮਲੇਸ਼ੀਆ ਨੂੰ ਇਕ ਮੁਸਲਿਮ ਦੇਸ਼ ਦੇ ਰੂਪ ਵਿਚ ਚਲਾਉਣਾ ਚਾਹੀਦਾ ਹੈ। ਉਨ੍ਹਾਂ ਦਾ ਦਾਅਵਾ ਸੀ ਕਿ ਅਲਾਇੰਸ ਸਰਕਾਰ ਨੇ ਮਲੇ ਲੋਕਾਂ ਵਿਰੁਧ ਵਿਤਕਰਾ ਕੀਤਾ। ਉਨ੍ਹਾਂ ਕਿਹਾ, ਕਿ ਉਨ੍ਹਾਂ ਨੂੰ, ਆਰਥਕ ਅਤੇ ਰਾਜਨੀਤਕ ਤੌਰ ਤੇ ਮਜ਼ਬੂਤ ਚੀਨੀਆਂ ਅਤੇ ਭਾਰਤੀਆਂ ਨਾਲੋਂ ਚੰਗੇਰੇ ਅਵਸਰ ਪ੍ਰਦਾਨ ਨਹੀਂ ਕੀਤੇ ਗਏ। ਇਸ ਪਾਰਟੀ ਦੇ ਮੈਂਬਰਾਂ — ਭਾਰਤ ਵਿਚ ਅਲੀਗੜ੍ਹ ਯੂਨਵਰਸਿਟੀ ਅਤੇ ਕਾਹਿਰਾ ਵਿਚ ਅਲ ਅਜ਼ਹਰ ਦੇ ਕੁਝ ਕੁ ਯੂਨੀਵਰਸਿਟੀ ਗ੍ਰੈਜੂਏਟਾਂ ਸਮੇਤ — ਵਿਚ ਉਹ ਸਾਰੇ ਚੀਨੀ ਅਤੇ ਭਾਰਤੀ "ਵਿਦੇਸ਼ੀ"

ਹਨ ਜਿਨ੍ਹਾਂ ਨੇ ਬਹੁਤ ਸਮਾਂ ਇਥੇ ਗੁਜ਼ਾਰਿਆ, ਭਾਵੇਂ ਉਨ੍ਹਾਂ ਵਿਚੋਂ ਬਹੁਤੇ ਭਾਰਤੀ ਅਤੇ ਚੀਨੀ ਜਨਮ ਜਾਂ ਹੋਰ ਬੰਧਨਾਂ ਕਾਰਨ ਮਲੇਸ਼ੀਅਨ ਹੀ ਹਨ ।

ਭਾਰੀ ਗਿਣਤੀ ਦੇ ਮਲੇ ਲੋਕਾਂ ਦੇ ਇਸ ਰਵੱਈਏ ਵਿਚੋਂ ਉਤਪੰਨ ਹੋ ਕੇ, ਟੁੰਕੂ ਦੀ ਵਧ ਰਹੀ ਦੁਚਿਤੀ, ਇਕ ਸਮੱਸਿਆ ਬਣੀ ਰਹੀ । ਅਲਾਇੰਸ ਪਾਰਟੀ ਨੂੰ ਮਲੇ ਲੋਕਾਂ ਵਿਚ ਫੁੱਟ ਪੈਣ ਉਤੇ ਚਿੰਤਾ ਹੋ ਰਹੀ ਸੀ । ਉਨ੍ਹਾਂ ਦੀ ਭਾਰੀ ਗਿਣਤੀ ਇਸਲਾਮਿਕ ਪਾਰਟੀ ਵਿਚ ਮਿਲ ਰਹੀ ਸੀ । ਉਸ ਨੇ ਅਲਾਇੰਸ ਦੀ ਸ਼ਕਤੀ ਨੂੰ ਕਾਇਮ ਰਖਣਾ ਸੀ, ਅਤੇ ਹਾਲੇ ਮਲੇ-ਲੋਕਾਂ ਦੇ ਇਕ ਵਡੇ ਭਾਗ ਵਿਚ ਪ੍ਰਾਪਤ ਖ਼ ਲਿਸ ਇਸਲਾਮਿਕ ਰੁਚੀ । ਖ਼ਾਸ ਕਰਕੇ ਦਿਹਾਤਾਂ ਦੇ ਲੋਕਾਂ ਵਿਚ,ਨਾਲ ਵੀ ਜੂਝਣਾ ਸੀ । ਓਧਰ, ਸ਼ਹਿਰੀ ਇਲਾਕਿਆਂ ਵਿਚ ਪਰਚਾਰੇ ਗਏ ਖੁਲ੍ਹ-ਦਿਲੇ ਵਿਚਾਰ, ਉਸ ਚੀਨੀ ਆਬਾਦੀ ਲਈ ਮੰਨਣ ਯੋਗ ਨਹੀਂ ਸਨ, ਜਿਸ ਦੇ ਇਸ ਵੇਲੇ ਕਈ ਛੋਟੇ ਛੋਟੇ ਧੜੇ ਬਣੇ ਹੋਏ ਹਨ, ਜਿਹੜੇ ਮਲੇਸ਼ੀਅਨ ਚਾਈਨੀਜ਼ ਐਸੋਸੀਏਸ਼ਨ ਨੂੰ ਬੇਕਾਰ ਹੋ ਚੁਕੀ ਸਮਝਦੇ ਹਨ ।

ਮਲੇਸ਼ੀਅਨ ਇੰਡੀਅਨ ਕਾਂਗਰਸ ਵਿਰੁਧ ਵੀ ਏਹੀ ਰੁਚੀ ਬਣ ਗਈ ਹੈ । ਮਲੇਸ਼ੀਆ ਵਿਚ ਕੋਈ 10 ਲੱਖ ਭਾਰਤੀ ਸਨ, ਪਰ ਉਨ੍ਹਾਂ 'ਚੋਂ ਅੱਧਿਆਂ ਨੂੰ ਹੀ ਵੋਟ-ਅਧਿਕਾਰ ਪ੍ਰਾਪਤ ਸੀ, ਅਤੇ ਉਹ ਤੇਜ਼ੀ ਨਾਲ ਵੰਡੇ ਗਏ । ਇਹ ਗੱਲ, ਮਲੇਸ਼ੀਅਨ ਚਾਈਨੀਜ਼ ਐਸੋਸੀਏਸ਼ਨ ਦੇ ਉਮੀਦਵਾਰਾਂ ਤੋਂ ਭਾਰਤੀਆਂ ਵਲੋਂ ਖੋਹੀਆਂ ਗਈ ਸੀਟਾਂ ਦੀ ਗਿਣਤੀ ਤੋਂ ਸਪੱਸ਼ਟ ਹੁੰਦੀ ਹੈ । ਇਹ ਵੀ ਪਤਾ ਲਗਿਆ, ਕਿ ਕੁਝ ਭਾਰਤੀਆਂ ਨੇ, 13 ਮਈ, 1969 ਦੇ ਦਿਨ ਸ਼ੁਰੂ ਹੋਏ ਫ਼ਸਾਦਾਂ ਵਿਚ ਵੀ, ਚੀਨੀਆਂ ਦਾ ਸਾਥ ਦਿਤਾ ਸੀ । ਕਿਵੇਂ ਵੀ ਹੋਵੇ, ਮਲੇ ਅਤੇ ਹੋਰ ਨਸਲਾਂ ਦੇ ਲੋਕਾਂ ਵਿਚ ਭੂਤਕਾਲ ਨੂੰ ਯਾਦ ਕਰਨ ਅਤੇ ਵਰਤਮਾਨ ਲਈ ਸਮਝੌਤੇ ਕਰਨ ਲਈ, ਇਕ ਵਿਸ਼ੇਸ਼ ਪ੍ਰਕਾਰ ਦੀ ਹਿਚਕਚਾਹਟ ਸੀ ।

ਸਿੰਗਾਪੁਰ ਵਿਚ ਸਟੈਂਫੋਰਡ ਰੈਫਲਜ਼ ਦੇ ਆਉਣ ਅਤੇ ਸਾਮਰਾਜ ਕਾਇਮ ਕਰਨ ਤੋਂ ਮਗਰੋਂ ਦੇ ਇਤਿਹਾਸ ਉਤੇ ਇਕ ਝਾਤ ਮਾਰਨ ਨਾਲ ਸਾਨੂੰ ਪਤਾ ਲਗਦਾ ਹੈ । ਕਿ ਦੇਸ਼ ਵਿਚ ਤਿੰਨ ਨਸਲੀ ਫਿਰਕੇ ਹਨ । ਮਲੇ-ਲੋਕ, ਇਸ ਧਰਤੀ ਦੇ ਅਸਲੀ ਵਾਸੀ ਸਨ । ਚੀਨੀ ਅਤੇ ਭਾਰਤੀ, ਇਸ ਦੇਸ਼ ਵਿਚ, ਦੇਸ਼ ਦੇ ਸਾਧਨਾਂ ਤੋਂ ਲਾਭ ਉਠਾਉਣ ਵਿਚ, ਇਸ ਸਾਮਰਾਜ ਦੇ ਨਿਰਮਾਤਿਆਂ ਦੀ ਸਹਾਇਤਾ ਲਈ ਆਏ ਸਨ । ਉਨ੍ਹਾਂ ਵਿਚੋਂ ਬਹੁਤੇ ਮਲਾਇਆ ਦੀਆਂ ਬੰਦਰਗਾਹਾਂ ਉਤੇ, ਸਿਰਫ਼ ਪਹਿਨੇ ਹੋਏ ਕਪੜਿਆਂ ਵਿਚ ਹੀ ਪਹੁੰਚੇ । ਉਨ੍ਹਾਂ ਨੇ ਸਖ਼ਤ ਮਿਹਨਤ ਕੀਤੀ, ਕਈ ਇਸ ਮਿਹਨਤ ਨਾਲ ਹੀ ਮਰ ਗਏ ਅਤੇ ਥੋੜੇ ਜਿਹਾਂ ਨੇ ਹੀ ਕੁਝ ਫ਼ਾਇਦਾ ਉਠਾਇਆ ।

ਇਹ ਇਕ, ਹਰ ਥਾਂ ਹਿੰਮਤ ਵਾਲੇ ਮਨੁੱਖਾਂ ਦੀ ਕਹਾਣੀ ਸੀ । ਇਨ੍ਹਾਂ ਵਿਚੋਂ ਬਹੁਤ ਸਾਰੇ ਚੀਨੀ ਅਤੇ ਭਾਰਤੀ ਆਵਾਸੀ ਮਲੇਸ਼ੀਆ ਵਿਚ ਹੀ ਠਹਿਰ ਗਏ ।

ਮਲੇਸ਼ੀਆ ਵਿਚ ਪੈਦਾ ਹੋਣ ਵਾਲਿਆਂ ਦਾ ਅਤੇ ਉਨ੍ਹਾਂ ਦੇ ਬੱਚਿਆਂ ਦਾ ਆਪਣੇ ਬਜ਼ੁਰਗਾਂ ਦੇ ਦੇਸ਼ ਨਾਲ ਕੋਈ ਸੰਪਰਕ ਨਾ ਰਿਹਾ। ਪਰ ਉਨ੍ਹਾਂ ਨੂੰ ਮਲਾਇਅਨ ਸਮਾਜ ਨਾਲ ਸਮਾ ਜਾਣ ਵਿਚ ਗੰਭੀਰ ਰੁਕਾਵਟਾਂ ਸਨ। ਮਲਾਇਆ ਨੂੰ ਆਜ਼ਾਦੀ ਮਿਲਣ ਸਮੇਂ, ਉਨ੍ਹਾਂ ਵਿਚੋਂ ਬਹੁਤਿਆਂ ਨੇ ਮਲੇ-ਨਾਗਰਿਕਤਾ ਲੈ ਲਈ ਅਤੇ ਉਹ ਮਲੇ-ਦੇਸ਼, ਮਗਰੋਂ ਨਵੇਂ ਮਲੇਸ਼ੀਆ ਦੀ ਉਸਾਰੀ ਵਿਚ ਜੁਟ ਪਏ। ਇਹ ਇਤਿਹਾਸ ਨਿਰਸੰਦੇਹ, ਸਾਰੇ ਦੱਖਣ ਪੂਰਬੀ ਏਸ਼ੀਆ ਉਤੇ ਸਾਮਰਾਜੀ ਹੂੰਝੇ ਦਾ ਇਤਿਹਾਸ ਹੈ, ਜਿਸ ਨੇ ਮਲੇਸ਼ੀਆ ਨੂੰ ਬਹੁ-ਨਸਲੀ ਸਮਾਜ ਬਣਾਇਆ ਪਰ, ਇਸ ਨੂੰ ਇਕ ਆਜ਼ਾਦ ਦੇਸ਼ ਦੇ ਰੂਪ ਵਿਚ, ਆਪਣੀ ਅਸਲੀਅਤ ਨਾਲ ਸੰਤੁਸ਼ਟ ਰਹਿਣਾ ਚਾਹੀਦਾ ਹੈ।

ਮਲੇਸ਼ੀਆ ਵਿਚ ਅਸਲੀਅਤ ਇਹ ਸੀ, ਕਿ ਸਾਰੇ ਦੇ ਸਾਰੇ ਤਿੰਨੇ ਨਸਲੀ-ਗੁਰਹਾਂ ਨੇ, ਮਰਡੇਕਾ ਤੋਂ ਮਗਰੋਂ ਬਹੁਤ ਪ੍ਰਗਤੀ ਕੀਤੀ ਸੀ। ਤਾਂ ਵੀ ਪ੍ਰਗਤੀ ਦਾ ਇਹ ਰੂਪ ਮਰਡੇਕਾ ਦੇ ਅਵਸਰ ਤੇ ਲਏ ਗਏ ਉਨ੍ਹਾਂ ਫ਼ੈਸਲਿਆਂ ਮਗਰੋਂ ਨਿਖਰਿਆ, ਜਿਨ੍ਹਾਂ ਅਨੁਸਾਰ ਮਲੇ ਲੋਕਾਂ ਨੂੰ ਰਾਜਨੀਤਕ ਨਿਯੰਤ੍ਰਣ ਪ੍ਰਾਪਤ ਹੋਇਆ, ਜਦੋਂ ਕਿ ਚੀਨੀਆਂ ਨੇ ਆਰਥਕ ਨਿਯੰਤ੍ਰਣ ਦੀ ਵਰਤੋਂ ਕੀਤੀ ਅਤੇ ਭਾਰਤੀ ਰਬੜ ਦੇ ਬਾਗਾਂ ਵਿਚ ਮਜ਼ਦੂਰ ਜਥੇਬੰਦੀਵਾਦ ਜਾਂ ਸਰਕਾਰ ਵਿਚ ਅਲਪ-ਕਾਲੀਨ ਨੌਕਰੀਆਂ ਨਾਲ ਹੀ ਸੰਤੁਸ਼ਟ ਸਨ। ਮਲੇ ਲੋਕਾਂ ਨੇ ਇਹ ਦਾਅਵਾ ਜ਼ਰੂਰ ਕੀਤਾ ਹੋਵੇਗਾ, ਕਿ ਚੀਨੀ ਉਸ ਮਗਰੋਂ ਹੋਈਆਂ ਚੋਣਾਂ ਅਤੇ ਫ਼ਸਾਦਾਂ ਵਿਚ ਆਪਣੀ ਆਰਥਕ ਸ਼ਕਤੀ ਪ੍ਰਗਟ ਕਰ ਰਹੇ ਸਨ, ਅਤੇ ਭਾਰਤੀਆਂ ਨੇ ਚੀਨੀ-ਗੁਰਹ ਦੇ ਪੈਰੂਕਾਰਾਂ ਦਾ ਕੰਮ ਕੀਤਾ। ਉਥੇ ਚੀਨੀਆਂ ਅਤੇ ਭਾਰਤੀਆਂ ਦੀ ਇਸ ਪ੍ਰਮੁਖਤਾ ਨੂੰ ਖ਼ਤਮ ਕਰਨ ਦੀ ਇਕ ਲਹਿਰ ਚੱਲੀ। ਪਰ ਮਲੇਸ਼ੀਆ ਦੀ ਬਦਕਿਸਮਤੀ ਕਿ ਬਹੁਤੇ ਮਲੇ ਲੋਕ ਇਹ ਸੋਚਦੇ ਸਨ, ਕਿ ਇਹ ਕੰਮ ਉਦੋਂ ਤਕ ਨਹੀਂ ਕੀਤਾ ਜਾ ਸਕਦਾ ਜਦੋਂ ਤਕ ਟੁੰਕੂ ਦੀ ਸ਼ਕਤੀ ਕਾਇਮ ਰਹੇਗੀ।

ਇਸ ਵਿਚਾਰ ਵਿਚ ਹਿੱਸਾ ਪਾਉਣ ਵਾਲੇ ਖ਼ਾਸ ਕਰਕੇ ਉਹ ਮਲੇ ਲੋਕ ਸਨ, ਜਿਹੜੇ ਉਸ ਮੱਤ ਭੇਦ ਦੇ ਪਿਛੇ ਕੰਮ ਕਰਦੇ ਸਨ, ਜਿਹੜਾ ਕਿ ਹੰਗਾਮੀ ਹਾਲਾਤ ਦੇ ਐਲਾਨ ਤੋਂ ਮਗਰੋਂ ਅਤੇ ਫ਼ਸਾਦਾਂ ਦੇ ਪੂਰੀ ਤਰ੍ਹਾਂ ਖ਼ਤਮ ਹੋ ਜਾਣ ਤੋਂ ਪਹਿਲਾਂ ਭੜਕਿਆ ਸੀ। ਉਨ੍ਹਾਂ ਦੀ ਦਲੀਲ ਸੀ, ਕਿ ਟੁੰਕੂ, ਪ੍ਰਧਾਨ ਮੰਤਰੀ ਦੇ ਰੂਪ ਵਿਚ, ਉਸ ਨਵੇਂ ਢਾਂਚੇ ਅਧੀਨ, ਜਿਸ ਉਤੇ ਉਪ-ਪ੍ਰਧਾਨ ਮੰਤ੍ਰੀ-ਟੁਨ ਅਬਦੁਲ ਰਜ਼ਾਕ ਛਾਇਆ ਹੋਇਆ ਸੀ, ਜਿਸ ਨੇ ਨੈਸ਼ਨਲ ਅਪ੍ਰੇਸ਼ਨਜ਼ ਕੌਂਸਲ ਦੇ ਅਪ੍ਰੇਸ਼ਨਜ਼ ਡਰੈਕਟਰ ਦੇ ਰੂਪ ਵਿਚ, ਮਲੇਸ਼ੀਆ ਵਿਚ ਸਭ ਤੋਂ ਵਧ ਸੰਭਵ ਅਧਿਕਾਰ ਪ੍ਰਾਪਤ ਕਰ ਲਏ ਸਨ, ਇਕ ਨਾਂ ਦਾ ਹੀ ਮੁਖੀ ਸੀ।

ਇਹ ਗੱਲ ਬਹੁਤ ਜ਼ਿਆਦਾ ਮਹੱਤਵਪੂਰਨ ਸੀ, ਕਿ ਮਲੇਸ਼ੀਆ ਵਿਚ ਪ੍ਰਧਾਨ ਮੰਤਰੀ

ਟੁੰਕੂ ਅਬਦੁਲ ਰਹਿਮਾਨ ਦੇ ਅਸਤੀਫ਼ਾ ਦੇਣ ਲਈ ਮਜਬੂਰ ਕਰਨ ਬਾਰੇ ਇਕ ਮੁਹਿੰਮ ਚੱਲੀ। ਫ਼ਸਾਦਾਂ ਦੇ ਦਬ ਜਾਣ ਤੋਂ ਤਿੰਨ ਮਹੀਨਿਆਂ ਦੇ ਅੰਦਰ ਅੰਦਰ ਮਲਇਆ ਯੂਨੀਵਰਸਟੀ ਦੇ ਵਿਦਿਆਰਥੀਆਂ ਨੇ ਸਤੰਬਰ ਦੇ ਸ਼ੁਰੂ ਵਿਚ ਹੀ, 5 ਦਿਨ ਪ੍ਰਦਰਸ਼ਨ ਕੀਤੇ ਅਤੇ ਇਹਨਾਂ ਟੁੰਕੂ ਵਿਰੋਧੀ ਪ੍ਰਦਰਸ਼ਨਾਂ ਨਾਲ ਇਕ ਨਵੀਂ ਨਸਲੀ ਹਿੰਸਾ ਸ਼ੁਰੂ ਹੋ ਜਾਣ ਦਾ ਗੰਭੀਰ ਖ਼ਤਰਾ ਸੀ।

ਜਦੋਂ ਨੈਸ਼ਨਲ ਅਪ੍ਰੇਸ਼ਨਜ਼ ਕੌਂਸਲ ਨੇ ਕਾਰਵਾਈ ਕੀਤੀ, ਇਸ ਨੇ ਉਨ੍ਹਾਂ ਵਿਦਿ-ਆਰਥੀਆਂ ਵਿਰੁਧ, ਜਿਹੜੇ ਟੁੰਕੂ ਨੂੰ ਅਸਤੀਫ਼ਾ ਦੇਣ ਲਈ ਮਜਬੂਰ ਕਰਦੇ ਜਾਪਦੇ ਸਨ, ਸਖ਼ਤ ਕਾਰਵਾਈ ਕਰਨ ਦਾ ਐਲਾਨ ਕਰ ਦਿਤਾ ਅਤੇ ਇਹ ਵੀ ਸਪੱਸ਼ਟ ਕਰ ਦਿਤਾ, ਕਿ ਨਸਲ ਦੀ ਪ੍ਰਵਾਹ ਨਾ ਕਰਕੇ, ਅਜਿਹੀ ਕਾਰਵਾਈ ਸਾਰੇ ਵਿਅਕਤੀਆਂ ਵਿਰੁਧ ਕੀਤੀ ਜਾਵੇਗੀ। ਇਸ ਨੇ ਟੁੰਕੂ ਵਿਰੁਧ ਵਿਦਿਆਰਥੀ ਸੰਘਰਸ਼ ਨੂੰ ਮੰਦਿਆਂ ਪਾ ਦਿਤਾ। ਉਨ੍ਹਾਂ ਦੀ ਇਹ ਮੰਗ, ਕਿ ਉਸ ਨੂੰ ਤੁਰਤ ਅਸਤੀਫ਼ਾ ਦੇਣਾ ਚਾਹੀਦਾ ਹੈ, ਸੱਚਮੁੱਚ ਬੇਸੁਆਦ ਮੰਗ ਸੀ। ਮਲਾਇਆ ਦੀ ਯੂਨੀਵਰਸਿਟੀ ਬਣਾਉਣ ਵਾਲਾ ਟੁੰਕੂ ਹੀ ਸੀ! ਓਧਰ, ਇਸ ਬਾਰੇ ਕੋਈ ਸ਼ੱਕ ਨਹੀਂ ਸੀ ਰਹੀ, ਕਿ ਮਲੇਸ਼ੀਆ ਵਿਚ ਅਧਿਕਾਰੀਆਂ ਨੇ, ਮਲੇ ਲੋਕਾਂ ਲਈ ਮੁਸ਼ਕਲ ਪੈਦਾ ਕਰਨ ਵਾਲੇ ਉਨ੍ਹਾਂ ਲੋਕਾਂ ਵਿਰੁਧ ਸਖ਼ਤ ਕਾਰਵਾਈ ਕੀਤੀ, ਜਿਨ੍ਹਾਂ ਚੀਨੀਆਂ ਅਤੇ ਭਾਰਤੀਆਂ ਵਿਰੁਧ ਸਖ਼ਤ ਰਵੱਈਆ ਅਪਨਾਇਆ ਸੀ। ਟੁਨ ਰਜ਼ਾਕ ਨੇ ਵੀ ਉਨ੍ਹਾਂ ਲੋਕਾਂ ਦੀ ਸਖ਼ਤ ਨਿਖੇਧੀ ਕੀਤੀ, ਜਿਹੜੇ ਫ਼ਸਾਦਾਂ ਲਈ ਸਪੱਸ਼ਟ ਤੌਰ ਤੇ ਜ਼ਿੰਮੇਦਾਰ ਸਨ। ਉਸ ਨੇ ਉਨ੍ਹਾਂ ਨੂੰ ਰਾਸ਼ਟਰ ਵਿਰੋਧੀ ਕਿਹਾ ਅਤੇ ਕਿਹਾ, ਕਿ ਉਹ ਅਜਿਹੇ ਰਾਸ਼ਟਰ ਵਿਰੋਧੀ ਅਨਸਰਾਂ ਵਿਚੋਂ ਕਿਸੇ ਨੂੰ ਮਾਫ਼ ਨਹੀਂ ਕਰੇਗਾ। ਉਸ ਨੇ 19 ਮਈ ਦੇ ਦਿਨ ਭਾਰਤੀ ਪੱਤਰਕਾਰਾਂ ਨੂੰ ਦਸਿਆ; 'ਅਸੀਂ ਉਨ੍ਹਾਂ ਸਾਰਿਆਂ ਵਿਰੁਧ ਕਾਰਵਾਈ ਕਰ ਰਹੇ ਹਾਂ......ਅਸੀਂ ਭਾਰਤੀਆਂ ਵਿਰੁਧ ਵੀ ਕਾਰਵਾਈ ਕਰਾਂਗੇ, ਜੇ ਉਹ ਗੁਨਾਹਗਾਰ ਸਿੱਧ ਹੋ ਗਏ।''

ਇਕ ਹਫ਼ਤਾ ਮਗਰੋਂ, ਮਨੁੱਖੀ ਸ਼ਕਤੀ ਬਾਰੇ ਮੰਤਰੀ ਸ੍ਰੀ ਵੀ. ਟੀ. ਸੰਬੰਧਨ ਨੇ ਕਿਹਾ, ਕਿ ਭਾਰਤੀ ਅਤੇ ਚੀਨੀ ਜੁੰਡਲੀਬਾਜ਼ਾਂ ਨੂੰ, ਜਿਹੜੇ ਰਾਸ਼ਟਰ ਵਿਰੋਧੀ ਕਾਰਵਾਈਆਂ ਕਰਨ, ਦੇਸ਼ ਵਿਚੋਂ ਕੱਢ ਦੇਣਾ ਚਾਹੀਦਾ ਹੈ। ਉਸ ਨੇ ਕਿਹਾ: ''ਉਨ੍ਹਾਂ ਪ੍ਰਤੀ, ਅਪ੍ਰੇਸ਼ਨਜ਼ ਦੇ ਡਰੈਕਟਰ ਵਲੋਂ ਕੋਈ ਤਰਸ ਪ੍ਰਗਟ ਕੀਤੇ ਜਾਣ ਦੀ ਕੋਈ ਲੋੜ ਨਹੀਂ। ਮੈਂ ਨਹੀਂ ਸਮਝਦਾ, ਕਿ ਇਹ ਰਾਸ਼ਟਰ ਉਨ੍ਹਾਂ ਪ੍ਰਤੀ ਕਿਸੇ ਤਰਸ ਦੀ ਮੰਗ ਕਰਦਾ ਹੈ......ਅਸੀਂ ਦੇਸ਼ ਨੂੰ ਬੁਰੇ ਅਨਸਰਾਂ ਤੋਂ ਬਚਾਉਣ ਲਈ ਹਰ ਕਾਰਵਾਈ ਕਰਾਂਗੇ।''

ਮਲੇਸ਼ੀਆ ਤੋਂ ਬਹੁਤ ਥੋੜੇ ਜਿਹੇ ਭਾਰਤੀ ਬਾਹਰ ਕਢੇ ਗਏ ਹਨ। ਪਰ ਇਸ ਬਾਰੇ ਕੋਈ ਸੰਦੇਹ ਨਹੀਂ, ਕਿ ਕਈ ਹਜ਼ਾਰ ਭਾਰਤੀ ਇਸ ਦੇਸ਼ ਵਿਚੋਂ ਕਢੇ ਜਾਣਗੇ। ਨੈਸ਼ਨਲ ਅਪ੍ਰੇਸ਼ਨਜ਼ ਕੌਂਸਲ ਵਲੋਂ ਇਕ ਬਿਆਨ (ਮਲੇਸ਼ੀਆ ਵਿਚ ਪਹਿਲੀ ਬਦ-

ਅਮਨੀ ਤੋਂ ਸਿਰਫ਼ ਇਕ ਹੀ ਮਹੀਨਾ ਮਗਰੋਂ) ਵਿਚ ਕਿਹਾ ਗਿਆ, ਕਿ ਅਪ੍ਰੇਸ਼ਨਜ਼ ਡਰੈਕਟਰ — ਟੂਨ ਅਬਦੁਲ ਰਜ਼ਾਕ ਨੇ ਹੁਕਮ ਦਿਤਾ ਸੀ, ਕਿ "ਮਲੇਸ਼ੀਆ ਵਿਚ ਪੱਕੇ ਜਾਂ ਕੱਚੇ ਗ਼ੈਰ-ਨਾਗਰਿਕਾਂ ਨੂੰ, ਜਿਹੜੇ ਆਤਮ-ਰੁਜ਼ਗਾਰੀ ਜਾਂ ਨੌਕਰੀ ਵਾਲੇ ਹਨ, ਕੰਮ ਦੇ ਪਰਮਿਟ ਲੈਣ ਲਈ ਕਹਿਣ ਬਾਰੇ" ਤੁਰਤ ਕਾਰਵਾਈ ਕੀਤੀ ਜਾਵੇ। ਇਸ ਹੁਕਮ ਵਿਚ ਕਿਹਾ, ਕਿ ਦੇਸ਼ ਵਿਚ ਰਹਿੰਦੇ ਗ਼ੈਰ-ਨਾਗਰਿਕਾਂ ਦੇ ਵੇਰਵੇ ਜਾਣਨ ਵਾਸਤੇ ਸਰਕਾਰ ਲਈ ਇਹ ਕਾਰਵਾਈ ਕਰਨੀ ਜ਼ਰੂਰੀ ਹੈ।

ਮਲੇਸ਼ੀਆ ਦੇ ਹਰ ਕੋਨੇ ਵਿਚ, ਛੋਟੇ ਛੋਟੇ ਨੀਲੇ ਰੰਗ ਦੇ ਗੱਤੇ ਦੇ ਕਾਰਡਾਂ ਦਾ ਹੜ੍ਹ ਆ ਗਿਆ, ਜਿਨ੍ਹਾਂ ਨੇ 1,00,000 ਤੋਂ ਵਧ ਗ਼ੈਰ-ਨਾਗਰਿਕ ਕਾਮਿਆਂ ਲਈ ਨਿਰਾਸ਼ਾ ਪੈਦਾ ਕਰ ਦਿਤੀ। ਥੋੜੀ ਦੇਰ ਮਗਰੋਂ ਉਨ੍ਹਾਂ ਨੂੰ ਨੌਕਰੀਆਂ ਤੋਂ ਹਟਾਏ ਜਾਣਾ ਸੀ ਅਤੇ ਨੌਕਰੀਆਂ ਲਈ ਕਾਨੂੰਨੀ ਤੌਰ ਤੇ ਅਯੋਗ ਕਰਾਰ ਦਿਤੇ ਜਾਣਾ ਸੀ। ਉਨ੍ਹਾਂ ਗ਼ੈਰ-ਨਾਗਰਿਕਾਂ ਅਤੇ ਉਨ੍ਹਾਂ ਦੇ ਕੋਈ ਸਾਢੇ ਸੱਤ ਲੱਖ ਨਿਰਭਰਾਂ ਨੂੰ ਹਨੇਰੇ ਭਵਿੱਖ ਦਾ ਸਾਹਮਣਾ ਕਰਨਾ ਪੈਣਾ ਸੀ। ਉਨ੍ਹਾਂ ਵਿਚ ਅੱਧਿਆਂ ਤੋਂ ਵਧ ਭਾਰਤੀ ਸਨ ਅਤੇ ਬਾਕੀਆਂ ਵਿਚ ਬਹੁਤੇ ਚੀਨੀ। ਭਾਵੇਂ ਇਨ੍ਹਾਂ ਕਾਰਡਾਂ ਨੂੰ ਪਰਮਿਟ ਕਾਰਡ ਕਿਹਾ ਗਿਆ ਪਰ ਅਸਲ ਵਿਚ ਕੰਮ ਬੰਦ ਕਰਨ ਦੇ ਨੋਟਿਸ ਸਨ।

ਹੋ ਸਕਦਾ ਹੈ ਕਿ, ਇਹ ਗੱਲ ਅਜੀਬ, ਜਾਪੇ ਕਿ ਹਾਲੇ ਵੀ, ਇੰਨੇ ਗ਼ੈਰ-ਨਾਗਰਿਕ ਉਸ ਦੇਸ਼ ਵਿਚ ਰਹਿੰਦੇ ਹਨ, ਪਰ ਇਸ ਹਾਲਤ ਵਿਚ ਕਈ ਗੱਲਾਂ ਸ਼ਾਮਲ ਹਨ ਜਿਨ੍ਹਾਂ ਵਿਚ ਮਲੇ-ਭਾਸ਼ਾ ਦਾ ਇਕ ਟੈਸਟ ਹੈ, ਅਤੇ ਜਿਹੜਾ ਕਦੇ ਕਦੇ ਬੌਧਿਕਤਾ ਦੇ ਟੈਸਟ ਵਾਂਗ ਜਾਪਦਾ ਹੈ। ਪਿਛਲੇ ਦਿਨੀਂ, ਮਲੇਸ਼ੀਆ ਦੀ ਨਾਗਰਿਕਤਾ ਲਈ ਇਕ ਅਣਪੜ੍ਹ ਪ੍ਰਾਰਥੀ ਤੋਂ ਅਪੋਲੋ 11 ਦੇ ਚੰਦਰਮਾਂ ਤੇ ਉਤਰਨ ਬਾਰੇ ਪ੍ਰਸ਼ਨ ਪੁੱਛਿਆ ਗਿਆ। ਸੁਭਾਵਿਕ ਹੈ, ਕਿ ਇਹ ਪ੍ਰਾਰਥੀ ਭਾਸ਼ਾਈ ਟੈਸਟ ਵਿਚ ਨਿਸ਼ਫਲ ਰਿਹਾ ਅਤੇ ਉਸ ਨੂੰ ਨਾਗਰਿਕਤਾ ਲਈ ਅਯੋਗ ਕਰਾਰ ਦੇ ਦਿਤਾ ਗਿਆ।

ਏਨੀਆ ਜ਼ਿਆਦਾ ਅਰਜ਼ੀਆਂ ਉਤੇ ਕੋਈ ਕਾਰਵਾਈ ਨਾ ਕੀਤੇ ਜਾਣ ਦੇ ਹੋਰ ਵੀ ਕਈ ਕਾਰਨ ਹਨ — ਭਾਰਤੀ ਅਤੇ ਚੀਨੀ ਨਾਂਵਾਂ ਦੇ, ਜਨਮ ਪ੍ਰਮਾਣ ਪੱਤਰਾਂ ਲਈ ਰੋਮਨ ਲਿੱਪੀ ਵਿਚ ਕਲਰਕੀ ਗ਼ਲਤੀਆਂ ਦੇ ਕੀਤੇ ਜਾਣ ਨਾਲ ਪੈਦਾ ਹੋਈਆਂ ਮੁਸ਼ਕਲਾਂ, 1942 ਅਤੇ 1945 ਵਿਚਕਾਰ ਜਾਪਾਨ ਦੇ ਕਬਜ਼ੇ ਸਮੇਂ, ਸਾਰੇ ਦੱਖਣ-ਪੂਰਬੀ ਏਸ਼ੀਆਈ ਹਲਕੇ ਵਿਚ ਇਨ੍ਹਾਂ ਸਹੂਲਤਾਂ ਦੀ ਅਣਹੋਂਦ, ਪਿਛਲੇ ਮਲੇ-ਰਾਜਾਂ ਅਤੇ ਮਲਾਕਾ ਅਤੇ ਪੇਨਾਂਗ ਦੀਆਂ ਖ਼ਾਕਨਾਏ ਬਸਤੀਆਂ ਵਿਚਕਾਰ ਅੰਤਰ ਅਤੇ ਮਰਡੇਕਾ ਸਮੇਂ (1957) ਮਲੇਸ਼ੀਆ ਦੇ ਬਣਨ ਸਮੇਂ (1960), ਸਿੰਗਾਪੁਰ ਦੇ ਮਲੇਸ਼ੀਆ ਨਾਲੋਂ ਵਖ ਹੋਣ ਸਮੇਂ (1965) ਵਿਚ ਹੋਈਆਂ ਤਬਦੀਲੀਆਂ। ਕੋਈ ਹੈਰਾਨੀ ਦੀ ਗੱਲ ਨਹੀਂ, ਕਿ ਸਰਕਾਰ ਨੇ, 1969 ਦੇ ਅੰਤ ਤੱਕ ਪ੍ਰਾਪਤ ਹੋਈਆਂ

ਅਜਿਹੀਆਂ 6000 ਅਰਜ਼ੀਆਂ ਵਿਚੋਂ, ਜਿਹੜੀਆਂ ਛਾਣ ਬੀਣ ਲਈ ਪੇਸ਼ ਹੋਈਆਂ, ਕੇਵਲ 1500 ਨੂੰ ਯੋਗ ਕਰਾਰ ਦਿਤਾ।

ਮਲੇਸ਼ੀਆ ਕੋਈ ਦੋ ਸਾਲਾਂ ਤੱਕ ਨਿਰਦੇਸ਼ਿਤ ਰਾਜ ਅਧੀਨ ਰਿਹਾ। ਦੇਸ਼ ਵਿਚ ਨੈਸ਼ਨਲ ਅਪ੍ਰੇਸ਼ਨਜ਼ ਕੌਂਸਲ ਹੀ ਪ੍ਰਮੁਖ ਪ੍ਰਬੰਧਕ ਸੰਸਥਾ ਸੀ; ਮੰਤਰੀ-ਮੰਡਲ ਉਸੇ ਦੇ ਹੁਕਮ ਅਧੀਨ ਕੰਮ ਕਰਦਾ ਸੀ। ਮਈ 13, 1969 ਤੋਂ ਮਗਰੋਂ ਕੁਝ ਕੁ ਮਹੀਨਿਆਂ ਵਿਚ, ਉਸ ਕਾਲੇ ਸ਼ੁਕਰਵਾਰ, ਮਲੇਸ਼ੀਆ ਵਿਚ ਜੀਵਨ ਕਾਫ਼ੀ ਸਾਧਾਰਣ ਹੋ ਗਿਆ। ਵਖੋ ਵਖਰੇ ਨਸਲੀ ਗਰੋਹਾਂ ਵਿਚ ਵਿਸ਼ਵਾਸ ਬਹਾਲ ਹੋ ਗਿਆ ਅਤੇ ਆਰਥਕ ਸਰਗਰਮੀਆਂ ਪਹਿਲਾਂ ਵਾਂਗ ਸ਼ੁਰੂ ਹੋ ਗਈਆਂ।

ਇਕ ਸਦੀ ਪਹਿਲਾਂ, ਜਦੋਂ ਸੇਲਨਗੋਰ ਦੇ ਸੁਲਤਾਨ ਨੂੰ ਸਲਾਹ ਦੇਣ ਲਈ, ਪਹਿਲਾਂ ਬਰਤਾਨਵੀ ਰੈਜ਼ੀਡੈਂਟ ਨਿਯੁਕਤ ਕੀਤਾ ਗਿਆ ਸੀ, ਰਾਜ ਵਿਚ ਇਕੋ ਇਕ ਸੜਕ ਸੀ, ਜਿਹੜੀ ਕਿ ਕੁਆਲਾਲੰਪੁਰ ਤੋਂ ਨੇੜੇ ਦੇ ਖਾਣ ਕੈਂਪਾਂ ਤੱਕ ਖੁਰਦਰੀ ਜਿਹੀ ਗੱਡਿਆਂ ਲਈ, ਬਣੀ ਹੋਈ ਸੀ। 1957 ਤੱਕ ਜਦੋਂ ਯੂਨੀਅਨ ਜੈਕ (ਅੰਗਰੇਜ਼ ਝੰਡਾ) ਉਤਾਰਿਆ ਗਿਆ, ਮਲਾਇਆ ਵਿਚ 6000 ਮੀਲ ਲੰਬੀਆਂ ਸ਼ਾਨਦਾਰ ਸੜਕਾਂ ਸਨ, ਜਿਹੜੀਆਂ ਕਿ 1969 ਤੱਕ ਵਧਾ ਕੇ, 10,000 ਮੀਲ ਕਰ ਦਿਤੀਆਂ ਗਈਆਂ। ਦੂਜੇ ਖੇਤਰਾਂ ਵਿਚ ਪ੍ਰਗਤੀ ਵੀ ਏਨੀ ਹੀ ਪ੍ਰਭਾਵਸ਼ਾਲੀ ਹੋਈ ਹੈ।

ਦੇਸ਼ ਦੇ ਆਰਥਕ ਵਿਕਾਸ ਨੂੰ ਕਈ ਯੋਜਨਾਵਾਂ ਨਾਲ ਅਗੇ ਵਧਾਇਆ ਗਿਆ। ਇਨ੍ਹਾਂ ਯੋਜਨਾਵਾਂ ਦੇ ਟੀਚੇ ਆਮ ਕਰ ਕੇ ਪ੍ਰਾਪਤ ਕੀਤੇ ਗਏ ਹਨ। ਮਲਾਇਆ ਦੀ ਪਹਿਲੀ ਵਿਕਾਸ ਯੋਜਨਾ, 1957 ਵਿਚ ਮਰਡੇਕਾ ਤੋਂ ਪਹਿਲਾਂ ਲਾਗੂ ਕੀਤੀ ਗਈ ਸੀ, ਜਿਸ ਵਿਚ 1951-55 ਦੀ ਸਰਕਾਰੀ ਲਾਗਤ ਨਾਲੋਂ ਦੁਗਣਾ ਸਰਮਾਇਆ ਲਗਾਇਆ ਗਿਆ। ਅਤੇ ਆਰਥਕਤਾ ਵਿਚ $3\frac{3}{4}$ ਪ੍ਰਤੀਸ਼ਤ ਦੇ ਦਰ ਤੇ ਅਸਲੀ ਵਾਧਾ ਹੋਇਆ ਜਦੋਂ ਕਿ ਆਬਾਦੀ ਵਿਚ ਕੇਵਲ 3 ਪ੍ਰਤੀਸ਼ਤ ਹੀ ਵਾਧਾ ਹੋਇਆ। 1961 ਵਿਚ ਅਪਨਾਈ ਗਈ ਦੂਜੀ ਯੋਜਨਾ ਨਿਰਸੰਦੇਹ ਵਧੇਰੇ ਦਾਈਏਦਾਰ ਸੀ। ਸਰਕਾਰ ਨੇ ਯੋਜਨਾਵਾਂ ਦੇ ਖਰੜੇ ਤਿਆਰ ਕਰਨ ਲਈ ਵਿਸ਼ੇਸ਼ ਯੋਜਨਾ ਸੰਸਥਾਵਾਂ ਸਥਾਪਤ ਕੀਤੀਆਂ, ਜਿਹੜੀਆਂ ਕਿ ਕੇਂਦਰੀ ਰਾਜਧਾਨੀ ਤੋਂ ਰਾਜ ਸਰਕਾਰੀ ਰਾਜਧਾਨੀਆਂ ਰਾਹੀਂ ਜ਼ਿਲ੍ਹਾ ਪੱਧਰ ਤੱਕ ਕੰਮ ਕਰਦੀਆਂ ਸਨ। ਫ਼ੌਜੀ ਤਰੀਕਿਆਂ ਤੇ ਆਧਾਰਤ ਵਿਕਾਸ ਪ੍ਰਮਾਣ ਕੇਂਦਰ ਬਣਾਏ ਗਏ ਜਿਨ੍ਹਾਂ ਕੋਲ ਦੇਸ਼ ਦੇ ਵਿਕਾਸ ਦੀ ਯੋਜਨਾ ਤਿਆਰ ਕਰਨ ਲਈ, ਨਕਸ਼ੇ ਅਤੇ ਰੇਖਾ ਚਿਤਰ ਹੁੰਦੇ ਸਨ।

ਮਲੇਸ਼ੀਆ ਦੀ ਸਥਾਪਤੀ ਨਾਲ, ਸੰਯੁਕਤ ਯੋਜਨਾ ਉਤੇ ਕੰਮ ਸ਼ੁਰੂ ਕੀਤਾ ਅਤੇ ਮਲੇਸ਼ੀਆ ਦੀ ਪਹਿਲੀ ਯੋਜਨਾ 1966 ਵਿਚ ਲਾਗੂ ਹੋਈ ਜਿਸ ਨੇ 1971 ਤੱਕ ਚਲਣਾ ਸੀ। ਇਸ ਦਾ ਨਿਸ਼ਾਨਾ, ਸਾਰੇ ਦੇਸ਼ ਲਈ, ਪ੍ਰਤੀ ਵਿਅਕਤੀ ਆਮਦਨ ਵਿਚ 1.7

ਪ੍ਰਤੀਸ਼ਤ ਵਾਧਾ ਕਰਨਾ ਸੀ । ਇਹ ਵਾਧਾ, ਆਬਾਦੀ ਦੇ ਵਾਧੇ ਵਿਰੁਧ ਇਕ ਵਡੀ ਪ੍ਰਾਪਤੀ ਦੀ ਪ੍ਰਤੀਨਿਧਤਾ ਕਰੇਗਾ । ਉਥੇ ਹਾਲੇ ਵੀ ਆਬਾਦੀ ਦਾ ਵਾਧਾ 3% ਸਾਲਾਨਾ ਹੀ ਹੈ । ਭਾਵੇਂ ਇਸ ਯੋਜਨਾਂ ਨੂੰ ਲਾਗਤ ਦੇ ਉਚੇ ਦਰ ਦੀ ਲੋੜ ਹੈ, ਪਰ ਇਹ ਗੱਲ, ਯੋਜਨਾ ਦੇ ਆਰੰਭਕ ਪੜਾਵਾਂ ਉਤੇ ਲਗਭਗ ਪੂਰੀ ਕਰ ਦਿਤੀ ਗਈ ਸੀ । ਨਿਜੀ ਰਕਮਾਂ ਲਾਉਣ ਵਾਲਿਆਂ ਦੀ ਇੱਛਾ, ਵਧੇਰੇ ਕਰ ਕੇ, ਰਾਜਨੀਤਕ ਨਜ਼ਰੀਏ ਅਤੇ ਸਰਕਾਰ ਦੇ ਦ੍ਰਿਸ਼ਟੀਕੋਣ ਉਤੇ ਨਿਰਭਰ ਕਰਦੀ ਸੀ । ਜਦੋਂ ਕਿ ਨਿਜੀ ਅਦਾਰਿਆਂ ਦੇ ਸ਼ੁਰੂ ਕੀਤੇ ਜਾਣ ਬਾਰੇ ਸਰਕਾਰ ਦੀ ਨੀਤੀ ਹਾਲੇ ਵੀ ਕੋਈ ਭੁਲੇਖਾ ਪੈਦਾ ਨਹੀਂ ਕਰਦੀ, ਤਾਂ ਵੀ ਦੇਸ਼ ਵਿਚ ਰਾਜਨੀਤਕ ਵਾਤਾਵਰਣ ਵਿਚ, ਹੰਗਾਮੀ ਹਾਲਾਤ ਕਾਰਨ ਆਈ ਬਦਲੀ ਨੇ, ਨਿਜੀ ਸਰਮਾਏ ਦੇ ਲਾਏ ਜਾਣ ਵਿਚ ਝਿਜਕ ਪੈਦਾ ਕਰ ਦਿਤੀ ਹੈ ।

ਤਾਂ ਵੀ ਸੰਕਟ ਦੇ ਦੌਰਾਂ ਨੇ ਮਲੇਸ਼ੀਆ ਨੂੰ ਸ਼ਕਤੀਸ਼ਾਲੀ ਬਣਾਇਆ ਹੈ । ਪਹਿਲੇ 1948 ਤੋਂ 1960 ਤੱਕ ਮਲਾਇਆ ਵਿਚ ਹੰਗਾਮੀ ਹਾਲਾਤ ਦੌਰਾਨ ਕਮਿਊਨਿਸਟ ਬਗ਼ਾਵਤ ਚਾਲੂ ਰਹੀ । 1957 ਵਿਚ ਮਰਡੇਕਾ ਦੇ ਐਲਾਨ ਮਗਰੋਂ, ਮਲਾਇਅਨ ਕਮਿਊਨਿਸਟ ਪਾਰਟੀ ਕੋਲ, ਜਿਸ ਨੇ ਦੇਸ਼ ਉਤੇ ਕਬਜ਼ਾ ਕਰਨ ਦੇ ਗੰਭੀਰ ਯਤਨ ਕੀਤੇ ਸਨ, ਹੁਣ ਰਾਸ਼ਟਰੀ ਸਵਤੰਤਰਤਾ ਦੀ ਪਾਰਟੀ ਹੋਣ ਦਾ ਕੋਈ ਬਹਾਨਾ ਨਾ ਰਿਹਾ । 1958 ਅਤੇ 1959 ਦੇ ਸਾਲਾਂ ਵਿਚ, ਬਹੁਤ ਲੋਕੀਂ ਪੇਸ਼ ਹੋਏ ਅਤੇ ਬਾਕੀ ਦੇ ਕਟੜ ਕਮਿਊਨਿਸਟ ਥਾਈਲੈਂਡ ਨਾਲ ਲਗਦੇ ਉਤਰੀ ਮਲਾਇਆ ਦੇ ਪਹਾੜਾਂ ਵਿਚ ਜਾ ਛੁਪੇ ।

ਦੂਜਾ ਸੰਕਟ ਇੰਡੋਨੇਸ਼ੀਆਂ ਨਾਲ 'ਲੜਾਈ' ਦੇ ਦੌਰਾਨ ਪੇਸ਼ ਆਇਆ । ਅਸਲ ਵਿਚ, ਇਸ ਸੰਕਟ ਨੇ ਕਈ ਨਸਲਾਂ ਦੇ ਮਲੇਸ਼ੀਆਈਆਂ ਨੂੰ ਸੰਗਠਿਤ ਕਰ ਦਿਤਾ ਅਤੇ ਇੰਡੋਨੇਸ਼ੀਆ ਤੋਂ ਪ੍ਰਭਾਵਿਤ ਹੋਣ ਦੀ ਰੁਚੀ ਰੱਖਣ ਵਾਲੇ ਵਧੇਰੇ ਅੰਤਮ ਪੱਖੀ ਮਲੈ ਰਾਸ਼ਟਰਵਾਦੀਆਂ ਨੂੰ ਵੀ ਦਬਾਅ ਦਿਤਾ । ਪੂਰਬੀ ਮਲੇਸ਼ੀਆ ਵਿਚ ਸਾਰਾਵਾਕ ਅਤੇ ਸਾਬਾਹ ਰਾਜਾਂ (ਪਿਛਲਾ ਬਰਤਾਨਵੀ ਉੱਤਰੀ ਬੋਰਨੀਓ) ਵਿਚ, ਇਹ ਗੱਲ "ਲੜਾਈ" ਅਤੇ ਸਰਹੱਦੀ ਲੜਾਈ ਦੇ ਖ਼ਾਤਮੇ ਤੋਂ ਮਗਰੋਂ, ਪੂਰਨ ਅਮਨ ਬਹਾਲ ਹੋਣ ਤੋਂ ਪਹਿਲਾਂ ਵਾਪਰੀ । ਸਾਬਾਹ ਵਿਚ ਸੁਰੱਖਿਆ ਦੀ ਹਾਲਤ ਨੇ ਕੋਈ ਚਿੰਤਾ ਨਾ ਪੈਦਾ ਕੀਤੀ, ਪਰ ਸਾਰਾਵਾਕ ਵਿਚ ਲੜਾਕੀ ਕਮਿਊਨਿਸਟ ਸੰਸਥਾ ਦੀਆਂ ਸਰਗਰਮੀਆਂ ਨੇ, ਇਕ ਗੰਭੀਰ ਸਮੱਸਿਆ ਪੈਦਾ ਕਰ ਦਿਤੀ । ਸਾਰਵਾਕ ਅਤੇ ਸਾਬਾਹ ਮਲਾਇਆ ਨਾਲੋਂ 400 ਮੀਲ ਸਮੁੰਦਰੋਂ ਪਾਰ ਹਨ ਜਿਥੋਂ ਦੀਆਂ ਨਸਲੀ ਸਮੱਸਿਆਵਾਂ ਨਾਜ਼ਕ ਹਨ ਜਿਨ੍ਹਾਂ ਵਿਚ ਬੋਰਨੀਓ ਵਾਸੀਆਂ ਨਾਲ ਮਿਲ ਕੇ ਮਲੈ ਅਤੇ ਚੀਨੀ ਸਥਾਨਕ ਸਮੱਸਿਆਵਾਂ ਪੈਦਾ ਕਰ ਰਹੇ ਹਨ । ਇਨ੍ਹਾਂ ਤੋਂ ਬਿਨਾਂ ਸਾਬਾਹ

ਵਿਚ ਕਡਜ਼ਗਨ ਅਤੇ ਸਾਰਾਵਾਕ ਵਿਚ ਇਬਾਨ ਅਤੇ ਡਿਆਕ ਵੀ ਬਾਕੀਆਂ ਦਾ ਸਾਥ ਦੇ ਰਹੇ ਹਨ ।

ਦੇਸ਼ ਵਿਚ ਤੀਜੇ ਸੰਕਟ ਦੀ ਆਵੰਦ ਤੱਕ, ਮਲੇਸ਼ੀਆ ਦੀ ਤਸਵੀਰ ਬਹੁਤ ਬਦਲ ਚੁਕੀ ਸੀ । 13 ਮਈ, 1969 ਤੋਂ ਚਾਰ ਦਿਨਾਂ ਦੀ ਖ਼ੂਨੀ ਬਦ-ਅਮਨੀ ਮਗਰੋਂ, ਜਦੋਂ ਦੇਸ਼ ਵਿਚ ਵਡੇ ਨਸਲੀ ਫਿਰਕਿਆਂ ਵਿਚ ਭਾਵ ਚੋਟੀ ਉਤੇ ਪੁਜੇ ਹੋਏ ਸਨ, ਉਸ ਤੋਂ ਮਗਰੋਂ, ਸਰਕਾਰ ਦੀ ਪਹਿਲੀ ਕੋਸ਼ਿਸ਼, ਇਨ੍ਹਾਂ ਫ਼ਸਾਦਾਂ ਦੀ ਜ਼ਿੰਮੇਦਾਰੀ ਨਿਸ਼ਚਿਤ ਕਰਨਾ ਜਾਪੀ । ਟੁੰਕੂ ਸਾਹਿਬ, ਪਹਿਲੀ ਵਾਰ "ਕਾਲੀਆਂ ਸਾਜ਼ਸ਼ਾਂ" ਨਾਲ ਸ਼ਕਤੀ ਹਥਿਆਉਣ ਬਾਰੇ ਬੋਲਿਆ । ਫੇਰ, ਗ੍ਰਹਿ ਮੰਤਰੀ ਦਾਤੋ ਇਸਮਾਈਲ ਨੇ, ਚੀਨੀਆਂ ਦੀਆਂ ਗੁਪਤ ਸਭਾਵਾਂ ਦੇ ਪ੍ਰਬੰਧਾਂ ਵਿਰੁਧ ਚੇਤਾਵਨੀ ਜਾਰੀ ਕੀਤੀ । ਉਸ ਨੇ ਕਿਹਾ, ਕਿ ਉਥੇ ਕੋਈ 300 ਗੁਪਤ ਚੀਨੀ ਸਭਾਵਾਂ ਸਨ, ਜਿਹੜੀਆਂ ਮੌਜੂਦਾ ਤਣਾਉ ਦੀ ਹਾਲਤ ਵਿਚ ਆਪਣੀ ਸਥਿਤੀ ਨੂੰ ਪੱਕਿਆਂ ਕਰਨ ਲਈ ਸੰਗਠਿਤ ਹੁੰਦੀਆਂ ਹਨ । ਅਤੇ ਟੁੰਕੂ ਨੇ ਭਾਰਤੀ ਪਤਰਕਾਰਾਂ ਨਾਲ ਇਕ ਇੰਟਰਵੀਊ ਵਿਚ ਇਹ ਐਲਾਨ ਕੀਤਾ, ਕਿ ਏਸ਼ੀਆ ਲਈ ਸਭ ਤੋਂ ਵਡਾ ਖ਼ਤਰਾ, ਕਮਿਊਨਿਸਟ ਚੀਨ ਸੀ ।

ਨਿਰਸੰਦੇਹ, ਮਲੇਸ਼ੀਆ ਵਿਚ ਚੀਨੀਆਂ ਦੀ ਬਹੁਗਿਣਤੀ ਉਥੇ ਹੀ ਰਹਿਣਾ ਚਾਹੁੰਦੀ ਹੈ । ਅਸਲ ਵਿਚ ਉਨ੍ਹਾਂ ਦੇ ਜਾਣ ਲਈ ਕੋਈ ਥਾਂ ਨਹੀਂ ਹੈ । ਤਾਈਵਾਨ ਦੀ ਸਮਰੱਥਾ, ਮਲੇਸ਼ੀਆ ਦੇ 40 ਲੱਖ ਚੀਨੀਆਂ ਨੂੰ ਵਧਾਉਣ ਜੋਗੀ ਨਹੀਂ ਹੈ । ਜੇ ਇਹ ਚੀਨੀ, ਮੁਖ ਭੂਮੀ ਚੀਨ ਨੂੰ ਚਲੇ ਜਾਣ, ਤਾਂ ਉਹ ਮਾਓਵਾਦ ਦੇ ਸ਼ਿਕਾਰ ਹੋ ਜਾਣਗੇ । ਦੂਜੇ ਪਾਸੇ ਮਲੇਸ਼ੀਆ ਨੂੰ ਚੀਨੀਆਂ ਦੇ ਉਥੇ ਰਹਿਣ ਵਿਚ ਕੋਈ ਇਤਰਾਜ਼ ਨਹੀਂ, ਪਰ ਹਾਕਮਾਂ ਦੇ ਰੂਪ ਵਿਚ ਬਿਲਕੁਲ ਨਹੀਂ ।

ਦੋਹੀਂ ਪਾਸੀਂ ਅੰਤਮ ਪੰਥੀ ਹਨ, ਜਿਨ੍ਹਾਂ ਨੇ ਸਖ਼ਤ ਰਵੱਈਏ ਅਪਨਾ ਲਏ ਹਨ । ਜੇ ਚੀਨੀ ਅਤੇ ਭਾਰਤੀ ਮਲੇਸ਼ੀਆ ਵਿਚ ਹੋਰ ਅਧਿਕਾਰ ਨਾ ਮੰਗਣ, ਤਾਂ ਮਲੇ-ਲੋਕਾਂ ਵਿਚੋਂ "ਅੰਤਮ ਪੰਥੀ" ਉਨ੍ਹਾਂ ਨੂੰ ਆਪਣੇ ਨਾਲ ਠਹਿਰਣ ਦੀ ਆਗਿਆ ਦੇ ਦੇਣਗੇ । ਦੂਜੇ ਪਾਸੇ ਚੀਨੀਆਂ ਅਤੇ ਭਾਰਤੀਆਂ ਵਿਚ "ਅੰਤਮ-ਵਿਚਾਰੀ" ਲੋਕਾਂ ਦੀ ਦਲੀਲ ਹੈ, ਕਿ ਉਹ ਕਈ ਪੁਸ਼ਤਾਂ ਤੋਂ ਮਲੇਸ਼ੀਆ ਵਿਚ ਰਹੇ ਹਨ, ਅਤੇ ਕਿ ਮਲੇ ਲੋਕਾਂ ਨੂੰ, ਉਨ੍ਹਾਂ ਨੂੰ ਦੂਜੇ ਦਰਜੇ ਦੇ ਨਾਗਰਿਕ ਨਹੀਂ ਸਮਝਣਾ ਚਾਹੀਦਾ ।

ਮਲੇਸ਼ੀਆ ਵਿਚ ਜ਼ਾਤੀਆਂ ਵਿਚਕਾਰ ਇਹਨਾਂ ਅਤੇ ਹੋਰ ਬੁਨਿਆਦੀ ਅੰਤਰਾਂ ਦੇ ਬਾਵਜੂਦ, ਉਥੇ ਇਕ ਆਮ ਭਾਵਨਾ, ਖ਼ਾਸ ਕਰ ਕੇ ਚੀਨੀਆਂ ਵਿਚ ਪੈਦਾ ਹੋ ਗਈ ਹੈ, ਕਿ ਮਲੇ ਲੋਕ, ਇਸ ਸੰਕਟ ਉਤੇ ਕਾਬੂ ਪਾ ਕੇ, ਦੇਸ਼ ਵਿਚ ਸ਼ਕਤੀ ਦੀ ਗੱਦੀ ਮਜ਼ਬੂਤੀ ਨਾਲ ਸੰਭਾਲ ਕੇ ਬੈਠ ਗਏ ਹਨ । ਇਸ ਸਮਝ-ਬੂਝ ਨੇ ਕਿਸੇ ਤਰ੍ਹਾਂ ਸਾਧਾਰਣ ਹਾਲਾਤ ਦੇ ਫੇਰ ਪੈਦਾ ਹੋਣ ਨੂੰ ਪ੍ਰਭਾਵਿਤ ਕੀਤਾ । ਇਸ ਸ਼ਕਤੀ-ਸੰਘਰਸ਼ ਵਿਚ

ਭਾਰਤੀਆਂ ਨੇ ਕੋਈ ਖ਼ਾਸ ਹਿੱਸਾ ਨਹੀਂ ਲਿਆ। ਕੁਝ ਹਜ਼ਾਰ ਭਾਰਤੀ ਵਾਪਸ ਦੇਸ਼ — ਖ਼ਾਸ ਕਰ ਕੇ ਦੱਖਣੀ ਭਾਰਤ ਵਿਚ ਆ ਗਏ ਹਨ। ਉਨ੍ਹਾਂ ਵਿਚੋਂ ਬਹੁਤੇ ਮੱਧ-ਆਮਦਨ ਸ਼੍ਰੇਣੀ ਨਾਲ ਸਬੰਧਤ ਹਨ, ਤੇ ਉਨ੍ਹਾਂ ਦੀ ਮੁਖ ਮੰਗ ਸੁਰੱਖਿਆ ਰਹੀ ਹੈ। ਬਾਕੀ ਦੇ ਦੋ ਸ਼੍ਰੇਣੀਆਂ ਨਾਲ ਸਬੰਧਤ ਹਨ। ਉਹ ਜਿਹੜੇ ਸੱਚਮੁੱਚ ਹੀ ਅਮੀਰ ਹਨ ਅਤੇ ਵਾਪਸ ਮਲੇਸ਼ੀਆ ਵਿਚ ਹੀ ਜਾ ਕੇ ਵਸਣਾ ਚਾਹੁੰਦੇ ਹਨ ਅਤੇ ਕੁਝ ਉਹ, ਜਿਹੜੇ ਭਾਰਤ ਨਾਲੋਂ ਆਪਣਾ ਸੰਪਰਕ ਤੋੜ ਚੁਕੇ ਹਨ, ਅਤੇ ਇਸ ਗੱਲ ਦੀ ਪ੍ਰਵਾਹ ਕੀਤੇ ਬਿਨਾਂ ਕਿ, ਉਥੇ ਉਨ੍ਹਾਂ ਨਾਲ ਕੀ ਵਾਪਰੇਗਾ, ਮੁੜ ਮਲੇਸ਼ੀਆ ਵਿਚ ਰਹਿਣਾ ਚਾਹੁੰਦੇ ਹਨ।

ਜੁਲਾਈ 1969 ਵਿਚ ਜੋ ਕੁਝ ਟੁੰਕੂ ਅਬਦੁਲ ਰਹਿਮਾਨ ਨੇ ਕਿਹਾ, ਉਸ ਨੇ ਮਲੇਸ਼ੀਆ ਦੀ ਹਾਲਤ ਵਿਚ ਤੀਖਣਤਾ ਵਧਾਈ। ਉਸ ਨੇ ਐਲਾਨ ਕੀਤਾ, "ਮਲੇਸ਼ੀਆ ਵਿਚ ਜ਼ਾਤੀਆਂ ਨੂੰ ਮਿਲ ਕੇ ਰਹਿਣਾ ਜ਼ਰੂਰ ਸਿਖਣਾ ਚਾਹੀਦਾ ਹੈ। ਕਿਉਂਕਿ ਇਸ ਤੋਂ ਬਿਨਾਂ ਚਾਰਾ ਵੀ ਕੀ ਹੈ?......ਚਾਰਾ ਇਹ ਹੈ ਕਿ ਦੇਸ਼ ਇਕ ਵਡਾ ਕਬਰਸਤਾਨ ਬਣ ਜਾਵੇ!"

ਇਸੇ ਬਿਆਨ ਨੇ ਮਲੇਸੀਆ ਵਿਚ ਨਸਲੀ ਸਬੰਧਾਂ ਵਿਚ ਸਾਧਾਰਣਤਾ ਦੀ ਬਹਾਲੀ ਨੂੰ ਤੇਜ਼ ਕਰ ਕੇ, ਹੰਗਾਮੀ ਹਾਲਾਤ ਦੇ ਖ਼ਾਤਮੇ ਅਤੇ ਪਾਰਲੀਮੈਂਟਰੀ ਲੋਕ ਰਾਜ ਦੀ ਵਾਪਸੀ ਨੂੰ ਤੇਜ਼ ਕੀਤਾ।

# 15 ਮਲੇਸ਼ੀਆ ਕਿੱਧਰ ਨੂੰ ?

ਮਲੇਸ਼ੀਆ ਵਿਚ 13 ਮਈ 1969 ਦੇ ਨਸਲੀ ਫ਼ਸਾਦਾਂ ਮਗਰੋਂ ਦੋ ਵਰ੍ਹੇ ਲੰਘ ਗਏ ਹਨ। ਫ਼ਸਾਦਾਂ ਦੇ ਜ਼ਖ਼ਮਾਂ ਦੇ ਭਰਨ ਵਿਚ ਸਮਾਂ ਲਗਿਆ। ਸਰਕਾਰ ਨੇ ਰਾਸ਼ਟਰੀ ਸੁਰੱਖਿਆ ਦੀ ਰਖਿਆ ਲਈ ਸਖ਼ਤ ਕਦਮ ਚੁਕੇ। ਮਲਾਇਆ ਅਤੇ ਮਲੇਸ਼ੀਆ ਦਾ "ਬਾਪਾਕ" ਟੁੰਕੂ ਅਬਦੁਲ ਰਹਿਮਾਨ ਝੁਕ ਕੇ ਅਹੁਦਾ ਛਡ ਗਿਆ। ਉਸ ਦੀ ਥਾਂ, ਉਸ ਦੇ ਆਪਣੇ ਨਾਮਜ਼ਦ ਵਿਅਕਤੀ, ਟੁਨ ਅਬਦੁਲ ਰਜ਼ਾਕ ਨੇ ਲਈ ਜਿਹੜਾ ਕਿ ਕਈ ਸਾਲਾਂ ਤੋਂ ਉਸ ਦਾ ਉਪ-ਪ੍ਰਧਾਨ ਮੰਤਰੀ ਰਿਹਾ। ਚੀਨੀਆਂ ਅਤੇ ਭਾਰਤੀਆਂ ਨੇ, ਮਲੇਸ਼ੀਆ ਵਿਚ ਮਲੇ-ਲੋਕਾਂ ਨਾਲ ਗੱਠੇ ਜਾਣ ਦੀ ਲੋੜ ਨੂੰ ਪ੍ਰਵਾਨ ਕਰ ਲਿਆ ਜਾਪਦਾ ਸੀ। ਮਲੇਸ਼ੀਆ ਵਿਚ ਹੌਲੀ ਹੌਲੀ ਨਸਲੀ-ਤਾਲਮੇਲ ਬਹਾਲ ਹੋ ਗਿਆ।

ਅੰਤ ਵਿਚ, 22 ਫ਼ਰਵਰੀ, 1971 ਨੂੰ, ਮਲੇਸ਼ੀਅਨ ਪਾਰਲੀਮੈਂਟ ਦੇ ਦਰਵਾਜ਼ੇ, ਲਗ ਭਗ ਦੋ ਸਾਲਾਂ ਮਗਰੋਂ ਖੁਲ੍ਹ ਗਏ। ਓਦੋਂ ਤੱਕ, ਮਈ 1969 ਦੀਆਂ ਚੋਣਾਂ ਤੋਂ ਤੁਰਤ ਮਗਰੋਂ, ਕੁਆਲਾਲੁਮਪੁਰ ਵਿਚ ਫ਼ਸਾਦ ਫੈਲਣ ਕਰ ਕੇ ਅਸਲ ਵਿਚ ਫ਼ੌਜੀ ਰਾਜ ਹੀ ਰਿਹਾ। ਮਲੇਸ਼ੀਅਨ ਸਰਕਾਰ ਨੇ ਜੋ ਕੁਝ ਕੀਤਾ ਉਹ ਇਹ ਸੀ, ਕਿ ਚੀਨੀ ਨੇਤਾਵਾਂ ਨੂੰ ਸਰਕਾਰ ਵਿਚ ਨਾਲ ਰਲਾਇਆ ਜਿਸ ਤੋਂ ਪਹਿਲਾਂ, ਮਲੇਸ਼ੀਅਨ ਚਾਈਨੀਜ਼ ਐਸੋਸੀਏਸ਼ਨ ਦੇ ਨੇਤਾਵਾਂ ਲਈ ਔਸਤਨ ਚੀਨੀਆਂ ਤੋਂ ਪ੍ਰਵਾਨਗੀ ਲੈ ਲਈ ਗਈ। ਹੋ ਸਕਦਾ ਹੈ ਕਿ ਸਰਕਾਰ, ਭਾਰਤੀਆਂ ਦੇ ਸੰਬੰਧ ਵਿਚ ਵੀ ਏਹੀ ਕਰੇ, ਕਿਉਂਕਿ ਮਲਾਇਅਨ ਇੰਡੀਅਨ ਕਾਂਗਰਸ ਦੀ ਅਗਵਾਈ ਅਸਮਰਥ ਸਿੱਧ ਹੋ ਚੁਕੀ ਹੈ।

ਓਧਰ, ਦੇਸ਼ ਦੀ ਆਰਥਕਤਾ, ਫ਼ਸਾਦਾਂ ਦੇ ਫਲਸਰੂਪ, ਕੁਝ ਸਪਤਾਹਾਂ ਦੇ ਜੋਸ਼ ਅਤੇ ਅਨਿਰਣੇ ਮਗਰੋਂ ਤੇਜ਼ੀ ਨਾਲ ਤਰੱਕੀ ਕਰਦੀ ਰਹੀ ਹੈ। ਮਲੇਸ਼ੀਆ ਵਿਚ ਵਿਦੇਸ਼ੀ ਸਰਮਾਏ ਦੀ ਲਾਗਤ ਹੌਲੀ ਹੌਲੀ ਵਧਦੀ ਰਹੀ ਹੈ ਅਤੇ ਮਲੇ-ਪ੍ਰਮੁਖ ਸਰਕਾਰ ਨੇ ਇਹ ਪ੍ਰਗਟ ਕਰ ਦਿਤਾ ਹੈ, ਕਿ ਦੇਸ਼ ਦੀ ਖ਼ੁਸ਼ਹਾਲੀ ਨੂੰ ਭਰੋਸੇ ਜਨਕ ਬਣਾਉਣ ਲਈ ਕਿਵੇਂ ਸਮਝੌਤਾ ਕਰੀਦਾ ਹੈ। ਤਾਂ ਵੀ ਹਾਲਤ ਇਹ ਹੈ, ਕਿ ਚੀਨੀ ਵਿਸ਼ੇਸ਼ ਅਧਿਕਾਰੀ ਆਰਥਕ ਅਧਿਕਾਰਾਂ ਨੂੰ ਪ੍ਰਾਪਤ ਹਨ। ਇਕ ਤਾਜ਼ਾ ਸਰਵੇਖਣ ਅਨੁਸਾਰ, ਕੇਵਲ 9 ਪ੍ਰਤੀਸ਼ਤ ਮਲੇ ਉਚ-ਵਪਾਰ ਪ੍ਰਬੰਧਕ ਹਨ ਅਤੇ 14 ਪ੍ਰਤੀਸ਼ਤ ਤਕਨੀਸ਼ਨ।

ਯੂਨਾਈਟਡ ਮਲੇ ਨੈਸ਼ਨਲ ਆਰਗੇਨਾਈਜ਼ੇਸ਼ਨ ਦੇ ਨੇਤਾਵਾਂ ਵਿਚੋਂ ਸ਼ਾਇਦ ਟੁੰਕੂ ਅਬਦੁਲ ਰਹਿਮਾਨ ਹੀ ਇਕ ਨੇਤਾ ਸੀ, ਜਿਸ ਨੂੰ ਦੇਸ਼ ਵਿਚ ਸਾਰੀਆਂ ਜ਼ਾਤੀਆਂ ਦਾ

ਵਿਸ਼ਵਾਸ ਪ੍ਰਾਪਤ ਸੀ। ਉਹ ਮਰਡੇਕਾ ਲਈ ਸੰਘਰਸ਼ ਦਾ ਨੇਤਾ ਸੀ। ਮਲੇਸ਼ੀਆ ਦੇ ਬਣਾਏ ਜਾਣ ਵਿਚ ਉਹ ਸਭ ਤੋਂ ਅੱਗੇ ਸੀ। ਉਸ ਨੇ ਇੰਡੋਨੇਸ਼ੀਆਈ ਲੜਾਈ ਵਿਰੁਧ ਮਲੇਸ਼ੀਆਈ ਮੁਹਿੰਮ ਦੀ ਅਗਵਾਈ ਕੀਤੀ। ਨਿਰਸੰਦੇਹ ਇਹ ਟੁੰਕੂ ਦੀ ਹੀ ਸ਼ਖ਼ਸੀਅਤ ਸੀ, ਜਿਸ ਨੇ ਮਲੇਸ਼ੀਆ ਦੀਆਂ ਅਨੇਕ ਨਸਲਾਂ ਨੂੰ ਇਕ ਰਾਸ਼ਟਰੀ ਲੜੀ ਵਿਚ ਪਰੋ ਦਿਤਾ। ਅਤੇ ਜਦੋਂ 1970 ਦੇ ਅੰਤ ਵਿਚ ਉਸ ਨੇ ਆਪਣਾ ਅਹੁਦਾ ਤਿਆਗਿਆ, ਮਲੇਸ਼ੀਆ ਵਿਚ ਗ਼ੈਰ-ਮਲੇ ਲੋਕਾਂ ਨੇ ਪ੍ਰਵਾਣ ਕੀਤਾ, ਕਿ ਉਨ੍ਹਾਂ ਨੂੰ ਮਲੇ-ਲੋਕਾਂ ਨਾਲ ਵੀ ਸ਼ਾਂਤੀ ਰਖਣੀ ਚਾਹੀਦੀ ਹੈ।

ਟੁੰਕੂ ਦਾ ਉਤਰਾਧਿਕਾਰੀ—ਟੁਨ ਅਬਦੁਲ ਰਜ਼ਾਕ, ਜਿਹੜਾ ਕਿ ਨੈਸ਼ਨਲ ਅਪ੍ਰੇਸ਼ਨਲ ਕੌਂਸਲ ਦਾ ਮੁਖੀ ਰਿਹਾ ਹੈ, ਇਕ ਨਮੂਨੇ ਦਾ ਉਤਰਾਧਿਕਾਰੀ ਹੈ, ਜਿਹੜਾ ਕਿ ਕਦੇ ਵੀ ਇਹ ਪ੍ਰਭਾਵ ਨਹੀਂ ਦਿੰਦਾ, ਕਿ ਉਹ ਚੋਟੀ ਦਾ ਅਹੁਦਾ ਲੈਣ ਲਈ ਕਾਹਲੀ ਵਿਚ ਹੈ, ਸਦਾ ਟੁੰਕੂ ਦੀ ਮਰਜ਼ੀ ਤੇ ਛਡ ਦਿੰਦਾ ਹੈ ਅਤੇ ਸਦਾ ਟੁੰਕੂ ਦੇ ਕੰਮ ਲਈ ਜਾਣ ਦਾ ਅਵਸਰ ਲਭਦਾ ਰਹਿੰਦਾ ਹੈ ਅਤੇ ਆਪਣੇ ਕੰਮ ਲਈ ਕਦੇ ਵੀ ਨਹੀਂ ਜਾਂਦਾ।

ਟੁਨ ਰਜ਼ਾਕ ਦੀ ਬਦਕਿਸਮਤੀ ਓਹੀ ਹੈ, ਜਿਹੜੀ ਕਿ ਉਸ ਵਿਅਕਤੀ ਦੀ ਹੁੰਦੀ ਹੈ ਜਿਸ ਨੇ ਕਿਸੇ ਮਹਾਨ ਨੇਤਾ ਦੇ ਸਹਾਇਕ ਦੇ ਰੂਪ ਵਿਚ ਨਾਲ ਕੰਮ ਕੀਤਾ ਹੋਵ। ਰਜ਼ਾਕ ਦੇ ਮਿੱਤਰ ਜਾਣਦੇ ਹਨ, ਕਿ ਉਹ ਬਹੁਤ ਸਖਤ ਕੰਮ ਲਈ ਸਮਰੱਥ ਹੈ, ਦੇਸ਼ ਪ੍ਰਤੀ ਵਫ਼ਾਦਾਰ ਦਿਤੇ, ਗਏ ਕੰਮ ਲਈ ਬਹੁਤ ਮਿਹਨਤੀ ਅਤੇ ਅਧੀਨਸਥਾਂ ਲਈ ਬਹੁਤ ਨਰਮ ਹੈ। ਪਰ ਉਸ ਵਲੋਂ ਦੇਸ਼ ਅਤੇ ਵਿਦੇਸ਼ਾਂ ਵਿਚ ਸੈਂਕੜੇ ਵਾਰ ਆਪਣੇ ਦੇਸ਼ ਦੀ ਪ੍ਰਤੀਨਿਧਤਾ ਕਰਨ, ਅਖਬਾਰਾਂ ਅਤੇ ਰੇਡੀਓ ਦੇ ਪੱਤਰਕਾਰਾਂ ਨਾਲ ਨਿਰੰਤਰ ਸੰਪਰਕ ਕਾਇਮ ਰਖਣ ਦੇ ਬਾਵਜੂਦ ਉਹ ਉਸ ਪ੍ਰਤੀ ਉਨੇ ਨਿਘੇ ਨਹੀਂ ਹੋਏ ਜਿੰਨੇ ਉਹ ਟੁੰਕੂ ਪ੍ਰਤੀ ਸਨ। ਕਿਸੇ ਤਰ੍ਹਾਂ ਵੀ, ਰਜ਼ਾਕ ਨੇ ਇਹ ਪ੍ਰਭਾਵ ਦੇ ਦਿਤਾ ਕਿ ਉਹ ਸੁਆਰਥੀ, ਸ਼ਕਤੀਸ਼ਾਲੀ ਪਰ ਮਿੱਤਰ ਰਹਿਤ ਹੈ। ਉਸ ਪ੍ਰਭਾਵ ਨੂੰ ਖ਼ਤਮ ਕਰਨ ਲਈ ਕੁਝ ਸਮਾਂ ਲਗਦਾ ਹੈ।

ਟੁੰਕੂ ਅਤੇ ਟੁਨ ਰਜ਼ਾਕ ਦੀ ਇਕ ਬਹੁਤ ਹੀ ਚੰਗੀ ਜੋੜੀ ਸੀ। ਪਰ ਹੁਣ ਕੀ ਹੋਵੇਗਾ ? ਰਜ਼ਾਕ ਲਈ, ਮਲੇਸ਼ੀਆ ਦੇ ਲੋਕਾਂ ਨੂੰ ਕੋਈ ਅਜਿਹੀ ਮਨੁੱਖ ਤਸਵੀਰ ਪੇਸ਼ ਕਰਨੀ ਬਹੁਤ ਹੀ ਮੁਸ਼ਕਿਲ ਹੋਵੇਗੀ, ਜਿਸ ਉਤੇ ਉਹ ਆਪਣੀਆਂ ਆਸ਼ਾਂ ਅਤੇ ਡਰ ਛਡ ਸਕਣ। ਤਾਂ ਵੀ ਹਾਲੇ ਸੰਭਾਵਨਾ ਹੈ ਕਿ ਰਜ਼ਾਕ ਯੂਨਾਈਟਡ ਮਲੇ ਨੈਸ਼ਨਲ ਆਰਗੇਨਾਈਜ਼ੇਸ਼ਨ ਦੇ ਨੇਤਾਵਾਂ ਦੀ ਸਹਾਇਤਾ ਅਤੇ ਹਮਾਇਤ ਨਾਲ, ਪ੍ਰਧਾਨ ਮੰਤਰੀ ਦੇ ਅਹੁਦੇ ਦੀ ਆਪਣੀ ਅਵਧੀ ਨੂੰ ਸਫਲ ਬਣਾ ਲਵੇ।

ਪਿਛਲੀਆਂ ਆਮ ਚੋਣਾਂ ਤੋਂ, ਯੂ. ਐਨ. ਐਮ. ਓ. ਦੇ ਇਕ ਹੋਰ ਨੇਤਾ — ਡਾ: ਇਸਮਾਈਲ ਦੇ ਮਹੱਤਤਾ ਗ੍ਰਹਿਣ ਕਰਨ ਦੇ ਬਹੁਤ ਆਸਾਰ ਦਿਸਦੇ ਰਹੇ ਹਨ। ਉਹ ਗ੍ਰਹਿ

ਮੰਤਰੀ ਅਤੇ ਟੂਨ ਰਜ਼ਾਕ ਦੇ ਦੱਖਣ ਪੂਰਬੀ ਏਸ਼ੀਆਈ ਰਖਿਆ ਗੱਲ ਬਾਤ ਲਈ ਅਸਟ੍ਰੇਲੀਆ ਗਏ ਹੋਣ ਸਮੇਂ, ਨੈਸ਼ਨਲ ਅਪ੍ਰੇਸ਼ਨਜ਼ ਕੌਂਸਲ ਦਾ ਮੁਖੀ ਵੀ ਰਿਹਾ ਹੈ। ਡਾ: ਇਸਮਾਈਲ, ਮਲੇਸ਼ੀਅਨ ਸਰਕਾਰ ਸਾਹਮਣੇ ਦੁਚਿੱਤੀ ਦੀ ਸਪੱਸ਼ਟਤਮ ਅਤੇ ਉਪ-ਭਾਵ ਮੁਕਤ ਵਿਆਖਿਆ ਕਰਦੇ ਹਨ।

ਇਹ ਗ੍ਰਿਹ ਮੰਤਰੀ ਚੌਕਸ, ਸੁਘੜ ਅਤੇ ਬਹੁਤ ਅਨੁਭਵੀ ਹੈ। ਉਹ ਮੰਨਦਾ ਹੈ, ਕਿ ਜੇ ਰਾਸ਼ਟਰੀ-ਤਾਲਮੇਲ ਕਾਇਮ ਰਖਣਾ ਹੈ, ਤਾਂ ਮਲੇਸ਼ੀਆ ਦੀ ਆਬਾਦੀ ਦੀ ਹੋਂਦ ਹਰ ਪਾਸਿਓਂ ਮਹਾਨ ਰਿਆਇਤਾਂ ਦੀ ਮੰਗ ਕਰਦੀ ਹੈ। ਬਦਕਿਸਮਤੀ ਨਾਲ, ਉਹ ਮਹਿਸੂਸ ਕਰਦਾ ਹੈ, ਕਿ ਪਾਰਟੀ ਵਿਚ ਜਿਹੜੇ ਅਹੁਦਾ ਸੰਭਾਲਣ ਲਈ ਸਤਰ ਵਿਚ ਖੜੇ ਹਨ, ਉਹ ਵਧੇਰੇ "ਅੰਤਮ ਪੱਖੀ" ਹਨ।

ਮਲੇਸ਼ੀਆ ਦੇ ਅਮਨ ਨੂੰ ਭੰਗ ਕਰਨ ਦੀਆਂ ਜੜ੍ਹਾਂ ਦੇਸ਼ ਦੇ ਇਤਿਹਾਸ ਵਿਚ ਪਈਆਂ ਹਨ। ਜਦੋਂ ਕਿ ਇਹ ਸੱਚ ਹੈ, ਕਿ ਅਜ ਦੀਆਂ ਨਸਲੀ ਸਮੱਸਿਆਵਾਂ ਦਾ ਆਰੰਭ ਬਸਤੀਵਾਦੀ ਕਾਰਵਾਈਆਂ ਵਿਚ, ਠੇਕੇ ਵੀ ਕਿਰਤ ਨੂੰ ਚੰਗੇਰੇ ਕਰਨ ਅਤੇ ਉਸ ਅਸੀਮ ਵਿਦੇਸ਼ੀ ਆਵਾਸ ਨੂੰ ਆਗਿਆ ਦੇਣ ਵਿਚ ਹੀ ਇਸ ਨਸਲੀ ਸਮੱਸਿਆ ਦਾ ਹੱਲ ਲਭਿਆ ਜਾਣਾ ਹੈ, ਜਿਹੜੀ ਕਿ ਅੰਤ ਵਿਚ ਇਥੋਂ ਦੀ ਆਬਾਦੀ ਵਿਚ ਹੀ ਘੁਲ ਮਿਲ ਗਈ, ਤਾਂ ਬਸਤੀਵਾਦੀ ਸਮੱਸਿਆਵਾਂ ਲਈ ਕਦੇ ਵੀ ਬਸਤੀਵਾਦੀ ਹੱਲ ਨਹੀਂ ਹੋ ਸਕਦਾ।

ਇਹ ਵੀ ਸੱਚ ਹੈ, ਕਿ 15 ਵਰ੍ਹੇ ਪਹਿਲਾਂ ਜਦੋਂ ਮਲੇ-ਲੋਕ ਬਸਤੀ-ਹਾਕਮਾਂ ਤੋਂ ਆਜ਼ਾਦੀ ਮੰਗਣ ਲਈ ਸੰਗਠਿਤ ਹੋ ਰਹੇ ਸਨ, ਉਦੋਂ ਚੀਨੀ ਲੋਕ ਇਸ ਵਿਚ ਦਿਲਚਸਪੀ ਨਹੀਂ ਸੀ ਰਖਦੇ। ਸ਼ਾਇਦ ਇਸ ਵਿਚ ਕੁਝ ਵੀ ਅਸਾਧਾਰਣ ਨਹੀਂ ਹੈ, ਕਿਉਂਕਿ ਉਨ੍ਹਾਂ ਨੂੰ ਬਸਤੀਵਾਦੀ ਹਾਕਮਾਂ ਤੋਂ ਪ੍ਰਾਪਤ ਆਰਥਕ ਅਧਿਕਾਰਾਂ ਲਈ ਡਰ ਸਨ। ਇਹ ਵੀ ਇਕ ਕਾਰਣ ਹੈ, ਕਿ ਮਲੇ ਲੋਕ ਮਲੇਸ਼ੀਆ ਵਿਚ ਚੀਨੀਆਂ ਨੂੰ ਆਪਣੇ ਵਰਗੇ ਅਧਿਕਾਰ ਅਤੇ ਸਹੂਲਤਾਂ ਦਿਤੇ ਜਾਣ ਬਾਰੇ ਵਿਚਾਰ ਨੂੰ ਪ੍ਰਵਾਨ ਕਰਨ ਤੋਂ ਮੁਨਕਰ ਹਨ।

ਅਸਲ ਵਿਚ ਡਾ: ਇਸਮਾਈਲ ਵਰਗੇ ਵੀ ਕਈ ਮਲੇ ਹਨ, ਜਿਹੜੇ ਮਲੇ ਲੋਕਾਂ ਨੂੰ ਪ੍ਰਾਪਤ ਵਿਸ਼ੇਸ਼ ਸੁਵਿਧਾਵਾਂ ਤੋਂ ਇੰਨੇ ਮੋਹਿਤ ਨਹੀਂ ਹਨ ਕਿ ਉਨ੍ਹਾਂ ਨੂੰ ਹਰ ਕੀਮਤ ਤੇ ਕਾਇਮ ਰਖਿਆ ਜਾਵੇ। ਉਹ ਆਪਣੇ ਮਲੇ ਵਿਰਸੇ ਤੇ ਬਹੁਤ ਮਾਣ ਕਰਦਾ ਹੈ ਕਿ ਉਹ ਇਸ ਗੱਲ ਤੇ ਬੜੀ ਸ਼ਰਮ ਮਹਿਸੂਸ ਕਰਦਾ ਹੈ, ਕਿ ਮਲੇ ਲੋਕਾਂ ਨੂੰ ਹੋਰ ਕਿਸੇ ਜਾਤੀ ਦੇ "ਬਰਾਬਰ" ਹੋਣ ਲਈ ਵਿਸ਼ੇਸ਼ ਸਹਾਇਤਾ ਦੀ ਲੋੜ ਹੈ। ਅਸਲ ਵਿਚ ਬਹੁਤ ਸਾਰੇ ਸੂਝਵਾਨ ਮਲੇ ਇਹ ਮਹਿਸੂਸ ਕਰਦੇ ਹਨ ਕਿ ਇਤਿਹਾਸ ਸਮੱਸਿਆਵਾਂ ਪੇਸ਼ ਕਰਦਾ ਹੈ ਨਾ ਕਿ ਹੱਲ ਅਤੇ ਮਲੇਸ਼ੀਆ ਦੀਆਂ ਵਰਤਮਾਨ ਸਮੱਸਿਆਵਾਂ ਦੇ

ਉੱਤਰ ਵਰਤਮਾਨ ਸਚਾਈਆਂ ਦੀ ਪ੍ਰਵਾਨਗੀ ਵਿਚੋਂ ਹੀ ਲੱਭੇ ਜਾਣੇ ਚਾਹੀਦੇ ਹਨ।

ਇਕ ਹੋਰ ਮਲੇਸ਼ੀਅਨ ਮੰਤਰੀ-ਮੰਡਲ ਵਿਚ ਮੁਖ ਵਿਅਕਤੀ ਹੈ । ਟਾਨ ਸ਼੍ਰੀ ਗ਼ਜ਼ਾਲੀ ਸ਼ਾਫੀ ਜਿਸ ਨੂੰ ਤਾਲ ਮੇਲ ਮੰਤਰੀ ਅਤੇ ਰਾਸ਼ਟਰੀ ਸੰਘਠਨ ਮੰਤਰੀ ਦੇ ਰੂਪ ਵਿਚ ਬਹੁਤ ਜ਼ਿੰਮੇਵਾਰੀਆਂ ਸੌਂਪੀਆਂ ਗਈਆਂ ਹਨ। ਗ਼ਜ਼ਾਲੀ ਸ਼ਾਫ਼ੀ, ਇਕ ਜਵਾਨ ਜੋਸ਼ੀਲਾ ਆਦਮੀ ਹੈ ਜਿਹੜਾ ਕਿ ਟੁਨ ਰਜ਼ਾਕ ਦਾ ਉਸੇ ਤਰ੍ਹਾਂ ਵਿਸ਼ਵਾਸ ਪਾਤਰ ਹੈ ਜਿਵੇਂ ਰਜ਼ਾਕ ਟੁੰਕੂ ਅਬਦੁਲ ਰਹਿਮਾਨ ਸਮੇਂ ਸੀ, ਜਦੋਂ ਉਹ ਪ੍ਰਧਾਨ ਮੰਤਰੀ ਸੀ। ਉਹ ਨਵੀਂ ਦਿੱਲੀ ਵਿਚ ਮਲੇਸ਼ੀਆ ਦਾ ਪਿਛਲਾ ਰਾਜਦੂਤ ਵੀ ਰਹਿ ਚੁਕਾ ਹੈ।

ਗਜ਼ਾਲੀ ਦਾ ਨਸਲੀ-ਤਣਾਉ ਬਾਰੇ ਉੱਤਰ, "ਦਿਹਾਤੀ ਸ਼ਹਿਰੀਕਰਨ" ਵਿਚ ਹੈ, ਜਿਸ ਦਾ ਅਰਥ ਸਨਅਤਾਂ ਦੇ ਪ੍ਰਬੰਧਤ ਅਕੇਂਦਰੀ-ਕਰਨ ਰਾਹੀਂ ਮਲੇ ਲੋਕਾਂ ਨੂੰ ਨਗਰਾਂ ਵਿਚ ਲਿਆਉਣਾ ਅਤੇ ਨਵੇਂ ਨਗਰਾਂ ਦਾ ਮਲੇ ਲੋਕਾਂ ਕੋਲ ਲੈ ਜਾਣਾ। ਸਨਅਤੀ-ਕਰਨ ਪ੍ਰੋਗਰਾਮ ਉਤੇ ਨਿਕਟਵਰਤੀ ਸਰਕਾਰੀ ਨਿਗਰਾਨੀ ਦਾ ਮੰਤਵ ਨੌਕਰੀਆਂ ਦੇਣਾ ਹੈ, ਜਦੋਂ ਕਿ ਸਨਅਤਾਂ ਵਿਚ ਵਡੇ ਹਿੱਸੇ ਦਾ ਪ੍ਰਬੰਧ ਵੀ ਮਲੇ ਲੋਕਾਂ ਕੋਲ ਰੱਖਿਆ ਗਿਆ ਹੈ। ਗਜ਼ਾਲੀ ਇਕ ਮਹਾਨ ਸੋਚਵਾਨ ਵਿਅਕਤੀ ਹੈ, ਪਰ ਇਕ ਨਸਲਵਾਦੀ ਨਹੀਂ। ਉਹ ਆਪਣੇ ਸਾਰੇ ਜੀਵਨ ਵਿਚ ਆਪਣੀ ਸਰਿਜਣ-ਸ਼ਕਤੀ ਅਤੇ ਚੰਗੇ ਹਾਸਰਸ ਲਈ ਜਾਣਿਆ ਜਾਂਦਾ ਰਿਹਾ । ਉਸ ਨੂੰ ਉਨ੍ਹਾਂ "ਜੰਗਲੀ ਜੁਆਨਾਂ" ਨੂੰ ਸੰਭਾਲਣ ਦੇ ਸਮਰੱਥ ਹੋਣਾ ਚਾਹੀਦਾ ਹੈ, ਜਿਹੜੇ ਹਰ ਚੀਜ਼ ਤੁਰਤ ਮੰਗਦੇ ਹਨ, ਚਾਹੇ ਉਸ ਦਾ ਮਤਲਬ ਦੇਸ਼ ਦੇ ਗ਼ੈਰ-ਮਲੇ ਲੋਕਾਂ ਵਿਰੁਧ ਸਭ ਤੋਂ ਸਖ਼ਤ ਕਾਰਵਾਈ ਹੀ ਕਿਉਂ ਨਾ ਹੋਵੇ।

ਇਸ ਪ੍ਰਕਾਰ, ਟੁਨ ਅਬਦੁਲ ਰਜ਼ਾਕ ਕੋਲ ਰਾਜਪ੍ਰਬੰਧ ਵਿਚ ਸਹਾਇਤਾ ਦੇਣ ਲਈ ਬਹੁਤ ਸ਼ਰਧਾਲੂ, ਦੇਸ਼ ਭਗਤ ਅਤੇ ਅੱਤ ਦੇ ਸਹਿਣਸ਼ੀਲ ਆਦਮੀਆਂ ਦੀ ਇਕ ਟੋਲੀ ਹੈ।

ਮਲੇਸ਼ੀਆ ਵਿਚ ਮਲੇ ਲੋਕ ਆਪਣੇ ਆਪ ਵਿਚ ਆ ਗਏ ਹਨ। ਗ਼ੈਰ-ਮਲੇ ਲੋਕਾਂ ਨੂੰ ਇਸ ਸਚਾਈ ਨੂੰ ਪ੍ਰਵਾਨ ਕਰ ਕੇ ਆਪਣੇ ਆਪ ਨੂੰ ਉਸ ਦੇਸ਼ ਦੇ ਨਾਗਰਿਕਾਂ ਵਾਂਗ ਢਾਲ ਕੇ ਰਹਿਣਾਂ ਚਾਹੀਦਾ ਹੈ।

ਮਲੇਸ਼ੀਆ ਵਿਚ ਰਹਿੰਦੇ ਬਹੁਤੇ ਭਾਰਤੀ ਇਸ ਵਾਸਤਵਿਕਤਾ ਨਾਲ ਸਮਝੌਤਾ ਕਰ ਚੁਕੇ ਜਾਪਦੇ ਹਨ। ਚੀਨੀ ਫਿਰਕੇ ਦੀ ਵਿਸ਼ਾਲ ਬਹੁ-ਸੰਮਤੀ ਨੂੰ ਵੀ ਆਗਾਮੀ ਕੁਝ ਵਰ੍ਹਿਆਂ ਵਿਚ ਇਸੇ ਤਰ੍ਹਾਂ ਹੀ ਕਰਨਾ ਪਵੇਗਾ।

ਇਸ ਗੱਲ ਨੂੰ ਭਰੋਸੇ ਜਨਕ ਬਣਾਉਣ ਲਈ, ਚੀਨੀ, ਭਾਰਤੀ ਅਤੇ ਮਲੇ ਲੋਕਾਂ ਲਈ ਇਹ ਸਮਝੌਤਾ ਕਰਨਾ ਇਕ ਦੁਖਦਾਈ ਪ੍ਰਕਿਰਿਆ ਹੋਵੇਗੀ । ਪਰ ਇਸ ਦਾ ਚਾਰਾ, ਸੋਚ ਤੋਂ ਬਾਹਰ ਹੈ।